# ਅਨਮੋਲ ਗੁਰਮਤਿ ਸੋਝੀ

ਲੇਖਕ—

ਮੇਜਰ ਹਰਚਰਨ ਸਿੰਘ ਚੌਹਾਨ



ਪ੍ਰਕਾਸ਼ਕ:-

**ਭਾ: ਚਤਰ ਸਿੰਘ ਜੀਵਨ ਸਿੰਘ**

ਅੰਮ੍ਰਿਤਸਰ।

# ਸਮਰਪਿਤ

ਮੈਂ ਇਹ ਪੁਸਤਕ ਆਪਣੇ ਸਤਿਕਾਰ ਯੋਗ ਪਿਤਾ ਜੀ, ਸਵਰਗਵਾਸੀ ਸ: ਮੋਹਨ ਸਿੰਘ ਚੌਹਾਨ ਦੀ ਯਾਦ ਵਿਚ ਸਮਰਪਿਤ ਕਰਦਾ ਹਾਂ। ਗੁਰਬਾਣੀ ਦੀ ਇਕ ਪੰਗਤੀ ਸੁਣ ਕੇ ਉਹਨਾਂ ਦਾ ਇਹ ਕਹਿਣਾ ਕਿ ਕੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਸ ਤਰ੍ਹਾਂ ਦੇ ਉਚੇ ਅਤੇ ਸੁਚੇ ਅਨਮੋਲ ਬਚਨ ਲਿਖੇ ਹੋਏ ਹਨ ਮੇਰੇ ਇਸ ਪੁਸਤਕ ਦੇ ਲਿਖਣ ਦਾ ਪ੍ਰੇਰਨਾ ਸ੍ਰੋਤ ਬਣਿਆ।

—ਮੇਜਰ ਹਰਚਰਨ ਸਿੰਘ ਚੌਹਾਨ

# ਤਤਕਰਾ

ਤਤਕਰਾ

## ਤਤਕਰਾ





# ਮੁਖ ਬੰਦ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਸਿੱਖਾਂ ਦੇ ਜੁਗੋ ਜੁਗ ਅਟੱਲ ਗੁਰੂ, ਇਕ ਵਿਸ਼ਾਲ ਸਮੁੰਦਰ ਸਮਾਨ ਹਨ। ਇਹ ਰੂਹਾਨੀਅਤ ਦਾ ਸਮੁੰਦਰ ਰਤਨਾਂ ਦੀ ਖਾਨ ਹੈ ਜਿਸ ਵਿਚ ਹੀਰੇ ਜਵਾਹਰਾਤ ਭਰੇ ਪਏ ਹਨ। ਪਰ ਇਹਨਾਂ ਰਤਨਾਂ ਦੀ ਥੋੜੀ ਜਿੰਨੀ ਪਰਾਪਤੀ ਵੀ ਸਮੁੰਦਰ ਦੀ ਖੋਜ ਕਰਕੇ, ਸਮੁੰਦਰ ਨਾਲ ਇਕ-ਸੁਰ ਹੋ ਕੇ ਹੋ ਸਕਦੀ ਹੈ। ਅਸੀਂ ਪੰਚਮ ਪਾਤਸ਼ਾਹ ਜੀ ਦਾ ਇਹ ਸ਼ਬਦ ਪੜ੍ਹਦੇ/ਸੁਣਦੇ ਕਈ ਵਾਰੀ ਉੱਚੇ ਆਤਮਕ ਹੁਲਾਰੇ ਵਿਚ ਆ ਜਾਇਆ ਕਰਦੇ ਹਾਂ:-

ਗਉੜੀ ਗੁਆਰੇਰੀ ਮਃ ੫

ਹਮ ਧਨਵੰਤ ਭਾਗਠ ਸਚ ਨਾਇ ॥
ਹਰਿ ਗੁਣ ਗਾਵਹ ਸਹਜਿ ਸੁਭਾਇ ॥੧ ॥ਰਹਾਉ ॥
ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ ॥
ਤਾ ਮੇਰੈ ਮਨਿ ਭਇਆ ਨਿਧਾਨਾ ॥੧॥
ਰਤਨ ਲਾਲ ਜਾ ਕਾ ਕਛੂ ਨ ਮੋਲੁ ॥
ਭਰੇ ਭੰਡਾਰ ਅਖੂਟ ਅਤੋਲ ॥੨ ॥
ਖਾਵਹਿ ਖਰਚਹਿ ਰਲਿ ਮਿਲਿ ਭਾਈ ॥
ਤੋਟਿ ਨ ਆਵੈ ਵਧਦੋ ਜਾਈ ॥੩ ॥
ਕਹੁ ਨਾਨਕ ਜਿਸੁ ਮਸਤਕਿ ਲੇਖੁ ਲਿਖਾਇ ॥
ਸੁ ਏਤੁ ਖਜਾਨੈ ਲਇਆ ਰਲਾਇ ॥੪ ॥੩੧॥੧੦੦ ॥

(ਅੰਗ ੧੮੫)

ਜਿਨ੍ਹਾਂ ਰਤਨਾਂ/ਲਾਲਾਂ ਦਾ ਉਲੇਖ ਇਸ ਅਨਮੋਲ ਸ਼ਬਦ ਵਿਚ ਹੈ ਉਨ੍ਹਾਂ ਨੂੰ ਕੀ ਕਦੇ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਲੱਭਣ ਦੀ ਕੋਸ਼ਿਸ਼ ਵੀ ਕੀਤੀ ਹੈ? ਜੇ ਅਸੀਂ ਕੁਝ

ਪਰਾਪਤੀ ਕਰਨਾ ਚਾਹੁੰਦੇ ਹਾਂ ਤਾਂ ਸਾਨੂੰ ਸ਼ਬਦ ਗੁਰੂ (ਗੁਰਬਾਣੀ) ਨਾਲ ਜੁੜਨਾ ਪਵੇਗਾ। ਇਹ ਪੰਗਤੀਆਂ ਵਿਚਾਰ ਕੇ ਦੇਖੋ:-

**ਸਾਚੀ ਬਾਣੀ ਮੀਠੀ ਅੰਮ੍ਰਿਤ ਧਾਰ ॥**
**ਜਿਨਿ ਪੀਤੀ ਤਿਸੁ ਮੋਖ ਦੁਆਰ ॥੫ ॥**

(ਅੰਗ ੧੨੭੫)

**ਜੋ ਪ੍ਰਭ ਕੋ ਮਿਲਬੋ ਚਹੈ, ਖੋਜ ਸਬਦ ਮੇਂ ਲੇਹ ॥** (ਦੋਹਰਾ)

ਇਹ ਜ਼ਰੂਰੀ ਹੈ ਕਿ ਗੁਰਬਾਣੀ ਦੀ ਖੋਜ ਕਰਨ ਉਪਰੰਤ ਉਸਨੂੰ ਆਪਣੇ ਜੀਵਨ ਵਿਚ ਘਟਾਇਆ ਜਾਵੇ, ਤਾਂ ਹੀ ਅਸੀਂ ਇਸ ਮਨੁੱਖਾ ਜਨਮ ਨੂੰ ਪਰਫੁੱਲਤ ਕਰ ਸਕਦੇ ਹਾਂ। ਗੁਰਬਾਣੀ ਫੁਰਮਾਣ ਪੜ੍ਹੋ:-

**ਜਨਮੁ ਰਤਨੁ ਜਿਨੀ ਖਟਿਆ ਭਲੇ ਸੇ ਵਣਜਾਰੇ ॥** (ਅੰਗ ੬੧੯)
**ਪ੍ਰਾਣੀ ਤੂੰ ਆਇਆ ਲਾਹਾ ਲੈਣਿ ॥**
**ਲਗਾ ਕਿਤੁ ਕੁਫਕੜੇ ਸਭ ਮੁਕਦੀ ਚਲੀ ਰੈਣਿ ॥੧॥ ਰਹਾਉ ॥**

(ਅੰਗ ੪੩)

**ਸਫਲੁ ਜਨਮੁ ਹਰਿ ਜਨ ਕਾ ਉਪਜਿਆ**
**ਜਿਨਿ ਕੀਨੋ ਸਉਤੁ ਬਿਧਾਤਾ ॥**

(ਅੰਗ ੫੩੨)

ਪਰ ਅੱਜ ਦਾ ਮਨੁੱਖ ਇਹ ਖੋਜ ਕਰਨ ਦੇ ਅਸਮਰਥ ਹੈ। ਇਹਦੇ ਕੋਲ ਇਸ ਕੰਮ ਵਾਸਤੇ ਸਮਾਂ ਹੀ ਨਹੀਂ ਹੈ। ਇਹ ਇਸ ਮਾਇਆਵਾਦੀ ਯੁਗ ਵਿਚ ਇਸ ਮੋਹਣੀ ਮਾਇਆ ਦੇ ਕਈ ਤਰ੍ਹਾਂ ਦੇ ਰੂਪ ਦੇਖ ਕੇ ਇਸ ਨਾਲ ਚੰਬੜਿਆ ਹੋਇਆ ਹੈ। ਇਹ ਮਾਇਆ ਤੋਂ ਦੂਰ ਨਹੀਂ ਹੋਣਾ ਚਾਹੁੰਦਾ, ਕਿਉਂਕਿ ਇਹ ਸਮਝਦਾ ਹੈ ਕਿ ਇਸਦੇ ਬਗੈਰ ਇਸਦਾ ਜੀਵਨ ਸੰਭਵ ਹੀ ਨਹੀਂ ਹੈ। ਇਹ ਮਾਇਆ ਨੂੰ ਪਾਉਂਦਾ ਪਾਉਂਦਾ ਮਾਇਆ ਦੇ ਪਤੀ ਪਾਸੋਂ ਦੂਰ ਹੋਈ ਜਾ ਰਿਹਾ ਹੈ।

ਭਾਵੇਂ ਦੁਨਿਆਵੀ ਅਤੇ ਅਧਿਆਤਮਕ ਰਸਤੇ ਇਕ ਦੂਸਰੇ ਤੋਂ ਉਲਟ ਲਗਦੇ ਹਨ ਪਰ ਅਸਲ ਵਿਚ ਇਹ ਇਕ ਦੂਸਰੇ ਦੇ ਪੂਰਕ ਹਨ। ਸਾਡਾ ਅਧਿਆਤਮਿਕ ਗਿਆਨ ਸਾਡੇ ਦੁਨਿਆਵੀ ਸਫਰ ਨੂੰ ਸੁਖਾਲਾ ਤੇ ਆਨੰਦ-ਮਈ ਬਣਾ ਸਕਦਾ ਹੈ। ਹਰ ਮਸਲੇ, ਜੀਵਨ ਦੇ ਹਰ ਪੱਖ ਤੇ ਗੁਰਬਾਣੀ ਵਿਚ ਗਹਿਰੇ ਅਤੇ ਅਨਮੋਲ ਵਿਚਾਰ ਪ੍ਰਗਟ ਕੀਤੇ ਹੋਏ ਹਨ। ਬਹੁਤ

ਵਾਰੀ ਇਹ ਜੀਵਨ ਨੂੰ ਸੁਚੱਜਾ ਹੁਲਾਰਾ ਵੀ ਬਖਸ਼ਦੇ ਹਨ ਅਤੇ ਕਦੇ-ਕਦੇ ਤਾਂ ਬਿਸਮਾਦ ਵਿਚ ਵੀ ਆ ਜਾਈਦਾ ਹੈ। ਸਾਡੇ ਬਹੁਤੇ ਭੈਣ ਭਰਾ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਇਕ ਪੱਥਰ ਦੇ ਬੁੱਤ ਸਮਾਨ ਹੀ ਮੱਥਾ ਟੇਕਦੇ ਹਨ। ਉਹ ਕਦੇ ਇਹ ਜਾਨਣ ਦੀ ਕੋਸ਼ਿਸ਼ ਹੀ ਨਹੀਂ ਕਰਦੇ ਕਿ ਗੁਰਬਾਣੀ ਜੋ ਕਿ ਜੀਵਤ ਗੁਰੂ ਹੈ ਉਸਤੋਂ ਅਗਵਾਈ ਲਈ ਜਾਵੇ। ਗੁਰੂ ਸਾਹਿਬਾਨ ਦੀ ਬਾਣੀ ਬੋਲਦੀ ਹੈ ਅਤੇ ਹਰ ਤਰ੍ਹਾਂ ਦਾ ਉਪਦੇਸ਼ ਦੇਂਦੀ ਹੈ। ਫਿਰ ਅਸੀਂ ਇਸ ਅਨਮੋਲ ਅਗਵਾਈ ਤੋਂ ਲਾਭ ਕਿਉਂ ਨਹੀਂ ਉਠਾਉਂਦੇ? ਸਾਡੇ ਵਿਚੋਂ ਬਹੁਤੇ ਆਪਣੇ ਜੀਵਨ ਨੂੰ ਗੁਰਬਾਣੀ ਮੁਤਾਬਕ ਢਾਲਣ ਦੀ ਕੋਸ਼ਿਸ਼ ਨਹੀਂ ਕਰਦੇ। ਇਕ/ਦੋ ਗੁਰਬਾਣੀ ਵਿਚੋਂ ਤੁਕਾਂ ਜਾਂ ਸ਼ਬਦ ਯਾਦ ਕਰ ਲੈਣ ਜਾਂ ਸਮਝ ਲੈਣ ਨਾਲ ਇਸ ਦੇ ਗਿਆਤਾ ਬਣ ਜਾਣ ਦਾ ਭੁਲੇਖਾ ਹੀ ਸਾਡੀ ਹੋਰ ਜਾਣਕਾਰੀ ਤੇ ਰੋਕ ਲਾ ਦੇਂਦਾ ਹੈ। ਗੁਰਬਾਣੀ ਤੋਂ ਦੂਰ ਰਹਿਣਾ ਜਾਂ ਗੁਰਬਾਣੀ ਗਿਆਨ 'ਚ ਵਾਧਾ ਨਾ ਕਰਨਾ ਗੁਰੂ ਸਾਹਿਬਾਨ ਦੇ ਹੁਕਮਾਂ ਦੀ ਅੱਵਗਿਆ ਹੈ। ਨਿਮਨ ਲਿਖਤ ਪਰਮਾਣਾਂ ਤੋਂ ਇਹ ਪਰਤੱਖ ਹੋ ਰਿਹਾ ਹੈ:-

**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥**
**ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥੫॥**

(ਅੰਗ ੯੮੨)

**ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਏ॥੧॥**

(ਅੰਗ ੬੭)

**ਵਾਹੁ ਵਾਹੁ ਬਾਣੀ ਨਿਰੰਕਾਰ ਹੈ ਤਿਸੁ ਜੇਵਡੁ ਅਵਰੁ ਨ ਕੋਇ॥**

(ਅੰਗ ੫੧੫)

ਮੈਂ ਹੁਣ ਆਪ ਦੇ ਸਾਹਮਣੇ ਦੋ ਪ੍ਰਮਾਣ ਪੇਸ਼ ਕਰ ਰਿਹਾ ਹਾਂ ਜਿਸ ਤੋਂ ਆਪਨੂੰ ਗੁਰਬਾਣੀ ਦੇ ਉੱਚ ਚਮਤਕਾਰੀ ਪ੍ਰਭਾਵ ਦਾ ਅੰਦਾਜ਼ਾ ਲਾ ਸਕਣ ਦੀ ਸਮਰੱਥਾ ਦਾ ਗਿਆਨ ਹੋ ਜਾਵੇਗਾ:-

(ੳ) ਅਸੀਂ ਸਾਰੇ ਹੀ ਇਹ ਜਾਣਦੇ ਹਾਂ ਕਿ ਗੁਰੂ ਅਮਰਦਾਸ ਜੀ ਮਹਾਰਾਜ ਦੂਸਰੇ ਗੁਰੂ ਸ੍ਰੀ ਗੁਰੂ ਅੰਗਦ ਦੇਵ ਸਾਹਿਬ ਦੀ ਹਜ਼ੂਰੀ ਵਿਚ ਕਿਸ ਤਰ੍ਹਾਂ ਪਹੁੰਚੇ ਸਨ। ਜਦ ਉਹਨਾਂ ਅੰਮ੍ਰਿਤ ਵੇਲੇ ਇਕ ਦਿਨ ਗੁਰੂ ਅੰਗਦ ਦੇਵ ਸਾਹਿਬ ਜੀ ਦੀ ਸਪੁੱਤਰੀ ਪਾਸੋਂ ਗੁਰੂ ਨਾਨਕ ਸਾਹਿਬ ਜੀ ਦੀ ਬਾਣੀ ਸੁਣੀ ਤਾਂ ਉਹ ਗੁਰਬਾਣੀ ਦੇ ਸੋਮੇਂ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਗੱਦੀ ਦੇ ਵਾਰਸ ਗੁਰੂ ਅੰਗਦ ਦੇਵ ਜੀ ਪਾਸ ਪਹੁੰਚ ਗਏ। ਓਥੇ ਪਹੁੰਚਣ ਦੇ ਬਾਅਦ ਫਿਰ ਉਨ੍ਹਾਂ ਉਹ ਦਰ ਕਦੇ ਨਾ ਛੱਡਿਆ।

(ਅ) ਕੁਝ ਸਮਾਂ ਪਹਿਲਾਂ ਮੈਂ ਆਪਣੇ ਘਰ ਵਿਚ ਇਹ ਸ਼ਬਦ ਉੱਚੀ-ਉੱਚੀ ਬੋਲ ਰਿਹਾ ਸੀ ਜੋ ਮੇਰੇ ਪਿਤਾ ਜੀ ਦੀ ਕੰਨੀਂ ਪੈ ਗਿਆ:-

**ਤੂੰ ਵਿਸਰਹਿ ਤਾਂ ਸਭੁ ਕੋ ਲਾਗੂ ਚੀਤਿ ਆਵਹਿ ਤਾਂ ਸੇਵਾ॥**

(ਅੰਗ ੩੮੩)

ਮੇਰੇ ਪਿਤਾ ਜੀ ਜਿਨ੍ਹਾਂ ਆਪਣੀ ਧਾਰਮਿਕ ਵਿਦਿਆ ਇਕ ਹਿੰਦੂ ਸਾਧ ਪਾਸੋਂ ਹਾਸਿਲ ਕੀਤੀ ਹੋਈ ਸੀ, ਉਨ੍ਹਾਂ ਨੂੰ ਗੁਰਬਾਣੀ ਦਾ ਕੋਈ ਖਾਸ ਗਿਆਨ ਨਹੀਂ ਸੀ। ਪਰ ਆਪਣੇ ਧਾਰਮਿਕ ਗਿਆਨ ਕਰਕੇ ਗੁਰਬਾਣੀ ਦੀਆਂ ਇਨ੍ਹਾ ਤੁਕਾਂ ਦਾ ਡੂੰਘਾ ਅਰਥ ਉਹ ਜ਼ਰੂਰ ਸਮਝ ਗਏ। ਪੁਛਣ ਲਗੇ ਮੈਂ ਕੀ ਬੋਲ ਰਿਹਾ ਸਾਂ। ਮੇਰੇ ਇਹ ਦੱਸਣ ਤੇ ਕਿ ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਸ਼ਬਦ ਹੈ, ਉਹ ਝੱਟ ਬੋਲ ਪਏ ਕਿ ਕੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਸ ਤਰ੍ਹਾਂ ਦੇ ਉੱਚੇ ਅਤੇ ਅਨਮੋਲ ਬਚਨ ਲਿਖੇ ਹੋਏ ਹਨ? ਕਹਿੰਦੇ ਮੈਂ ਤੇ ਭੁੱਲਿਆ ਹੀ ਰਿਹਾ। ਹੁਣ ਜੋ ਮੈਂ ੧੦/੧੨ ਦਿਨ ਤੁਹਾਡੇ ਪਾਸ ਰਹਿਣਾ ਹੈ ਮੈਨੂੰ ਘੱਟ ਤੋਂ ਘੱਟ ੧ ਘੰਟਾ ਰੋਜ਼ ਗੁਰੂ ਗ੍ਰੰਥ ਸਾਹਿਬ ਜੀ ਪੜ੍ਹ ਕੇ ਸੁਣਾਇਆ ਕਰੋ। ਉਹ ਫਿਰ ਰੋਜ਼ ਬੜੇ ਪ੍ਰੇਮ ਤੇ ਸ਼ਰਧਾ ਨਾਲ ਗੁਰਬਾਣੀ ਸੁਣਦੇ ਰਹੇ ਅਤੇ ਆਪਣੇ ਆਪ ਦੇ ਇਹ ਧੰਨ ਭਾਗ ਹੀ ਸਮਝਦੇ ਰਹੇ।

ਉਪਰਲੀ ਉਦਾਹਰਣਾ ਤੋਂ ਸਾਫ ਜ਼ਾਹਿਰ ਹੈ ਕਿ ਜਿਸ ਨੇ ਵੀ ਪ੍ਰੇਮ ਨਾਲ ਅਤੇ ਧਿਆਨ ਨਾਲ ਗੁਰਬਾਣੀ ਸੁਣੀ ਅਤੇ ਵੀਚਾਰੀ ਹੈ ਉਹ ਫਿਰ ਇਸ ਰਸਤੇ ਅਗਾਂਹ ਹੀ ਵਧਦਾ ਗਿਆ ਹੈ। ਜੇ ਗੁਰਬਾਣੀ ਦੀਆਂ ਕੁਝ ਤੁਕਾਂ ਹੀ ਕਿਸੇ ਨੂੰ ਗੁਰਬਾਣੀ ਦਾ ਗਹਿਰਾ ਸ਼ਰਧਾਲੂ ਬਣਾ ਸਕਦੀਆਂ ਹਨ ਤਾਂ ਜਿਹੜੇ ਇਸ ਰਸਤੇ ਤੋਂ ਉਖੜੇ ਹੋਏ ਹਨ ਉਹਨਾਂ ਵਾਸਤੇ ਇਸਦਾ ਕਾਰਨ ਗੁਰਬਾਣੀ ਦੀ ਗਿਆਨ-ਹੀਣਤਾ ਹੀ ਹੈ। ਜਦ ਉਹਨਾਂ ਨੂੰ ਗੁਰਬਾਣੀ ਦਾ ਜ਼ਰੂਰੀ ਗਿਆਨ ਹੋ ਜਾਏਗਾ ਤਾਂ ਉਹ ਜ਼ਰੂਰ ਇਸ ਰਸਤੇ ਤੇ ਲਗਾਤਾਰ ਅੱਗੇ ਵਧਣ ਦੇ ਚਾਹਵਾਨ ਬਣ ਜਾਣਗੇ। ਇਸ ਗਿਆਨ ਅਤੇ ਸੋਝੀ ਦੇ ਬਾਅਦ ਹੀ ਉਹ ਸਹੀ ਜੀਵਨ ਜਾਚ ਸਿੱਖ ਸਕਣਗੇ।

ਸਾਡੇ ਗ੍ਰਹਿ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ੧੯੭੦ ਤੋਂ ਹੈ। ਉਦੋਂ ਤੋਂ ਹੀ ਮੈਂ ਸਹਿਜ ਪਾਠ ਕਰੀਬਨ ਰੋਜ਼ ਹੀ ਕਰਦਾ ਆ ਰਿਹਾ ਹਾਂ। ਮੇਰੇ ਮਨ ਵਿਚ ਇਹ ਹੀ ਖਾਹਸ਼ ਰਹਿੰਦੀ ਸੀ ਕਿ ਕਿਸੇ ਢੰਗ ਨਾਲ ਇਸ ਗੁਰਬਾਣੀ ਗਿਆਨ ਦੀ ਰੂਹਾਨੀ ਅਤੇ ਦੁਨਿਆਵੀ ਸਿਖਿਆ ਹੋਰਨਾਂ ਤਕ ਵੀ ਪਹੁੰਚਾਈ ਜਾਵੇ। ਇਸ ਵਾਸਤੇ ਮੈਂ ਪਾਠ ਕਰਦੇ ਸਮੇਂ ਕਾਫੀ ਤੁਕਾਂ/ਸ਼ਬਦ ਨੋਟ-ਬੁਕਾਂ ਵਿਚ ਲਿਖਦਾ ਰਿਹਾ ਸੀ। ਮੇਰੇ ਮਨ ਵਿਚ ਇਹ ਹਮੇਸ਼ਾ ਰਿਹਾ ਹੈ ਕਿ ਜਿਹੜੇ ਸੱਜਣ ਐਨਾ ਵਕਤ ਦੇ ਕੇ ਇਹ ਸੋਝੀ ਪ੍ਰਾਪਤ ਨਹੀਂ ਕਰ ਸਕਦੇ ਉਹਨਾਂ ਨੂੰ ਗੁਰਬਾਣੀ ਵਿਚੋਂ ਇਹ ਵੰਨਗੀਆਂ ਦੱਸ ਕੇ ਉਨ੍ਹਾਂ ਦਾ ਇਸ ਪਾਸੇ ਉਤਸ਼ਾਹ ਵਧਾਇਆ ਜਾਏ। ਇਸ ਤਰ੍ਹਾਂ ਸ਼ਾਇਦ ਉਹ ਇਸ ਰਸਤੇ ਅੱਗੇ ਵਧਣ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਜਿਸਨੂੰ ਦਸਮ ਪਾਤਸ਼ਾਹ ਨੇ ਸਾਡੇ ਜੁਗੋ ਜੁਗ ਅਟੱਲ ਗੁਰੂ ਥਾਪਿਆ ਹੈ ਉਨ੍ਹਾਂ ਪਾਸੋਂ ਕੁਝ ਉਤਮ

ਪ੍ਰਾਪਤੀਆਂ ਕਰ ਸਕਣ। ਇਸ ਪੁਸਤਕ ਵਿਚ ਮੈਂ ਗੁਰਬਾਣੀ ਦੀਆਂ ਕੁਝ ਪੰਗਤੀਆਂ ਕਈ ਸਿਰਲੇਖਾਂ ਵਿਚ ਵੰਡ ਕੇ ਲਿਖ ਦਿੱਤੀਆਂ ਹਨ, ਤਾਂ ਜੋ ਇਹ ਸੋਝੀ ਆਸਾਨੀ ਨਾਲ ਪ੍ਰਾਪਤ ਹੋ ਸਕੇ। ਹੋ ਸਕਦਾ ਹੈ ਇਸ ਤੋਂ ਪ੍ਰੇਰਿਤ ਹੋ ਕੇ ਕਈ ਇਕ ਸੱਜਣ ਜਿਸ ਮਕਸਦ ਨਾਲ ਇਹ ਗੁਰਬਾਣੀ ਦਾ ਵੱਡਮੁੱਲਾ ਖਜ਼ਾਨਾ ਸਾਨੂੰ ਮਿਲਿਆ ਹੈ ਉਸ ਖਜ਼ਾਨੇ ਤੋਂ ਲਾਭ ਉਠਾ ਸਕਣ।

ਗੁਰੂ ਸਾਹਿਬਾਨ ਦਾ ਫੁਰਮਾਨ ਹੈ ਕਿ ਆਪਣੇ ਆਪ ਨੂੰ ਸੰਜਮ ਵਿਚ ਰੱਖਣ ਵਾਸਤੇ ਗਿਆਨ ਬਹੁਤ ਜ਼ਰੂਰੀ ਹੈ। ਫੋਕਾ ਗਿਆਨ ਅਤੇ ਕੱਚੀਆਂ ਗੱਲਾਂ ਕੁਝ ਨਹੀਂ ਸਵਾਰਦੇ। ਗੁਰਬਾਣੀ ਪ੍ਰਮਾਣ ਇੰਜ ਹਨ:-

**ਗਿਆਨ ਕਾ ਬਧਾ ਮਨੁ ਰਹੈ ਗੁਰ ਬਿਨੁ ਗਿਆਨੁ ਨ ਹੋਇ॥੫॥**

(ਅੰਗ ੪੬੯)

**ਗਲਾ ਉਪਰਿ ਤਪਾਵਸੁ ਨ ਹੋਈ**

**ਵਿਸੁ ਖਾਧੀ ਤਤਕਾਲ ਮਰਿ ਜਾਏ ॥** (ਅੰਗ ੩੦੮)

ਗੁਰਬਾਣੀ ਦਾ ਗਿਆਤਾ ਅਖਵਾਉਣਾ ਬੜੀ ਦੂਰ ਦੀ ਗੱਲ ਹੈ ਅਤੇ ਇਸ ਤਰ੍ਹਾਂ ਦਾ ਕੋਈ ਦਾਅਵਾ ਕਰਨਾ ਵੀ ਬੇਸਮਝੀ ਹੀ ਹੋਵੇਗੀ। ਇਸ ਪੁਸਤਕ ਵਿਚ ਮੈਂ ਆਪਣੀ ਤੁਛ ਬੁੱਧੀ ਅਨੁਸਾਰ ਇਹ ਨਿਗੁਣਾ ਜਿਹਾ ਜਤਨ ਕੀਤਾ ਹੈ ਕਿ ਮਹਾਨ ਗੁਰਬਾਣੀ ਉਪਦੇਸ਼ਾਂ ਦੀ ਕੁਝ ਸੋਝੀ ਕੁਝ ਇਕ ਪ੍ਰਾਣੀਆਂ ਤਕ ਪਹੁੰਚ ਸਕੇ। ਆਸ ਕਰਦਾ ਹਾਂ ਕਿ ਗੁਰੂ ਮਹਾਰਾਜ ਜਿਨ੍ਹਾਂ ਮੈਨੂੰ ਇਹ ਕਰਨ ਦਾ ਬਲ ਬਖਸ਼ਿਆ ਹੈ ਮੇਰੇ ਸਹਾਈ ਹੋਣਗੇ। ਗੁਰੂ ਮਹਾਰਾਜ ਗੁਰਬਾਣੀ ਪ੍ਰਚਾਰ ਦੀ ਘਾਟ ਨੂੰ ਦੂਰ ਕਰਨ ਅਤੇ ਗੁਰਬਾਣੀ ਦੇ ਪ੍ਰੇਮੀਆਂ ਅਤੇ ਖੋਜੀਆਂ ਦੀ ਗਿਣਤੀ ਵਿਚ ਵਾਧਾ ਕਰਨ। ਗੁਰਬਾਣੀ ਗਿਆਨ ਦੀ ਪ੍ਰਾਪਤੀ ਨਾਲ ਹੀ ਜੀਵਨ ਸਫਲਾ ਹੋ ਸਕਦਾ ਹੈ।

ਅਸੀਂ ੧ ਸਤੰਬਰ ੨੦੦੪ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ੪੦੦ਵਾਂ ਪ੍ਰਕਾਸ਼ ਦਿਹਾੜਾ ਮਨਾਇਆ ਹੈ। ਇਸ ਸਮਾਗਮ ਦੌਰਾਨ ਹਰਿਮੰਦਰ ਸਾਹਿਬ ਅੰਮ੍ਰਿਤਸਰ ਤੇ ਕਈ ਹੋਰ ਗੁਰੂ ਅਸਥਾਨਾਂ ਤੇ ਗੁਰਬਾਣੀ ਦੀਆਂ ਵਿਚਾਰਾਂ ਹੋਈਆਂ ਹਨ। ਬਾਰ-ਬਾਰ ਇਸੇ ਗੱਲ ਤੇ ਜ਼ੋਰ ਦਿੱਤਾ ਜਾਂਦਾ ਰਿਹਾ ਹੈ ਕਿ ਗੁਰਬਾਣੀ ਦੀ ਪੂਰੀ ਸੋਝੀ ਪ੍ਰਾਪਤ ਕੀਤੀ ਜਾਵੇ ਅਤੇ ਗੁਰੂ ਸਾਹਿਬਾਨ ਦੀ ਦਰਸਾਈ ਹੋਈ ਜੀਵਨ ਜਾਚ ਬਾਰੇ ਵੱਧ ਤੋਂ ਵੱਧ ਜਾਣਕਾਰੀ ਹਾਸਲ ਕੀਤੀ ਜਾਵੇ। ਮੈਨੂੰ ਇਹੀ ਲਗਦਾ ਹੈ ਕਿ ਮੇਰੀ ਇਹ ਪੁਸਤਕ ਵੀ ਇਸੇ ਉਦਮ ਦੀ ਹੀ ਇਕ ਕੜੀ ਹੈ। ਮੈਨੂੰ ਇਹ ਉਮੀਦ ਹੈ ਕਿ ਮੇਰੀ ਇਹ ਪੁਤਸਕ ਪਾਠਕਾਂ ਨੂੰ ਗੁਰਬਾਣੀ ਦੇ ਅਨਮੋਲ ਖਜ਼ਾਨੇ ਦੀ ਖੋਜ ਵੱਲ ਪ੍ਰੇਰੇਗੀ ਅਤੇ ਰਤਨਾਂ ਦੀ ਪ੍ਰਾਪਤੀ ਵਿਚ ਸਹਾਈ ਹੋਵੇਗੀ।

ਗੁਰਬਾਣੀ ਸਮੁੰਦਰ ਹੈ ਅਤੇ ਕੋਈ ਇਕ ਪੁਸਤਕ ਸ਼ਾਇਦ ਇਕ ਕਤਰੇ ਜਿੰਨੀ ਸਮਰੱਥਾ ਹੀ ਰੱਖ ਸਕਦੀ ਹੈ। ਆਸ ਹੈ ਕਿ ਸੰਗਤ ਅਤੇ ਸ੍ਰੋਤੇ ਮੇਰੀ ਇਸ ਨਿਗੁਣੀ ਜਿਹੀ ਕੋਸ਼ਿਸ਼ ਨੂੰ ਸਵੀਕਾਰ ਕਰਨਗੇ। ਮੈਂ ਆਪਣੀਆਂ ਭੁੱਲਾਂ ਅਤੇ ਊਣਤਾਈਆਂ ਦੀ ਖਿਮਾਂ ਮੰਗਦਾ ਹਾਂ। ਸੱਚੇ

ਅਕਾਲ ਪੁਰਖ ਜਿਨ੍ਹਾਂ ਮੈਨੂੰ ਉਦਮ ਬਖਸ਼ ਕੇ ਮੇਰੇ ਪਾਸੋਂ ਇਹ ਸੇਵਾ ਲਈ ਹੈ, ਮੇਰੇ ਇਸ ਕੰਮ ਵਿਚ ਬਰਕਤ ਪਾਉਣ, ਤੇ ਇਹ ਸਾਰਥਕ ਸਿੱਧ ਹੋਵੇ।

ਮੈਂ ਗੁਰਬਾਣੀ ਵਿਚੋਂ ਇਕ ਪੰਗਤੀ ਦੇ ਅਧਾਰ ਤੇ ਅਕਾਲ ਪੁਰਖ ਜੀ ਪਾਸੋਂ ਸਹਾਇਤਾ ਅਤੇ ਮਿਹਰ ਦੀ ਮੰਗ ਕਰਦਾ ਹਾਂ। ਉਹੀ ਕਾਰਜ ਰਾਸ ਕਰਨ ਦੀ ਸਮਰੱਥਾ ਵਾਲੇ ਹਨ।

**ਧਰ ਜੀਅਰੇ ਇਕ ਟੇਕ ਤੂ ਲਾਹਿ ਬਿਡਾਨੀ ਆਸ॥**
**ਨਾਨਕ ਨਾਮੁ ਧਿਆਈਐ ਕਾਰਜੁ ਆਵੈ ਰਾਸਿ॥੧॥** (ਅੰਗ ੨੫੭)

82, ਗਰੀਨ ਫੀਲਡ
ਲੁਧਿਆਣਾ (ਅਕਤੂਬਰ 2004)

ਮੇਜਰ ਹਰਚਰਨ ਸਿੰਘ ਚੌਹਾਨ
(ਰਿਟਾਇਰਡ)

# ਜ਼ਰੂਰੀ ਧੰਨਵਾਦ

## ਮੈ: ਭਾ: ਚਤਰ ਸਿੰਘ ਜੀਵਨ ਸਿੰਘ ਬਾਜ਼ਾਰ ਮਾਈ ਸੇਵਾ ਅੰਮ੍ਰਿਤਸਰ ਵਾਲਿਆਂ ਦਾ

ਜੋ ਮੇਰੇ ਮਨ ਵਿਚ ਇਸ ਕਿਤਾਬ ਬਾਰੇ ਵਿਉਂਤ ਬਣੀ ਸੀ, ਉਸਦੇ ਮੁਤਾਬਕ ਮੈਂ ਇਹ ਕਿਤਾਬ ਦਾ ਖਰੜਾ ਤਿਆਰ ਕਰਕੇ ਫਰਮ ਭਾਈ ਚਤਰ ਸਿੰਘ ਜੀਵਨ ਸਿੰਘ ਹੋਰਾਂ ਪਾਸ ਲੈ ਗਿਆ। ਉਹਨਾਂ ਦੇ ਬੜੇ ਸੂਝਵਾਨ ਸ: ਹਰਿੰਦਰਪਾਲ ਸਿੰਘ ਹੋਰਾਂ ਮੈਨੂੰ ਇਸ ਦੀਆਂ ਊਣਤਾਈਆਂ ਤੋਂ ਜਾਣੂ ਕਰਵਾਇਆ। ਉਹ ਕਹਿਣ ਲਗੇ ਕਿ ਕਿਤਾਬ ਨੂੰ ਇਸ ਢੰਗ ਨਾਲ ਸੋਧਣ ਦੇ ਬਾਅਦ ਹੀ ਇਹ ਗੁਰਬਾਣੀ ਪ੍ਰੇਮੀਆਂ ਲਈ ਲਾਹੇਵੰਦ ਸਾਬਤ ਹੋ ਸਕੇਗੀ। ਉਹਨਾਂ ਦੀ ਅਗਵਾਈ ਨੂੰ ਧਿਆਨ ਵਿਚ ਰਖਦੇ ਹੋਏ ਮੈਂ ਹੁਣ ਇਹ ਕਿਤਾਬ ਤਿਆਰ ਕਰ ਲਈ ਹੈ। ਮੈਂ ਉਹਨਾਂ ਦਾ ਬਹੁਤ ਧੰਨਵਾਦੀ ਹਾਂ, ਕਿਉਂ ਜੋ ਇਸ ਤਰ੍ਹਾਂ ਹੁਣ ਮੇਰੀ ਮਿਹਨਤ ਸਫਲ ਹੋ ਰਹੀ ਲਗਦੀ ਹੈ। ਉਹ ਛੇਤੀ ਹੀ ਮੇਰੀ ਕਿਤਾਬ ਦੀ ਸੁੰਦਰ ਛਪਾਈ ਕਰਕੇ ਪਾਠਕਾਂ ਤਕ ਪਹੁੰਚਾ ਰਹੇ ਹਨ। ਅਕਾਲ ਪੁਰਖ ਕਿਰਪਾ ਕਰਨ ਅਤੇ ਇਹ ਕਿਤਾਬ ਆਪਣੇ ਮਕਸਦ ਵਿਚ ਸਫਲ ਹੋਵੇ।

— ਮੇਜਰ ਹਰਚਰਨ ਸਿੰਘ ਚੌਹਾਨ

# ਸਤਿਗੁਰੂ ਨਾਨਕ ਦੇਵ ਜੀ ਹਰੀ ਦਾ ਰੂਪ ਅਤੇ ਹਰਿ ਦਰ ਦੇ ਢਾਡੀ

**ਜਨੁ ਨਾਨਕੁ ਭਗਤੁ ਦਰਿ ਤੁਲਿ ਬ੍ਰਹਮ ਸਮਸਰਿ**
**ਏਕ ਜੀਹ ਕਿਆ ਬਖਾਨੈ॥**
**ਹਾਂ ਕਿ ਬਲਿ ਬਲਿ ਬਲਿ ਬਲਿ ਸਦ ਬਲਿਹਾਰਿ॥੧ ॥**

(ਅੰਗ ੧੩੯੫)

ਹਰੀ ਦਾ ਸੇਵਕ/ਭਗਤ ਗੁਰੂ ਨਾਨਕ ਹਰੀ ਦੇ ਦਰਿ ਤੇ ਪ੍ਰਵਾਨ ਹੋਇਆ ਹੈ ਤੇ ਹਰੀ ਵਰਗਾ ਹੈ। ਮੇਰੀ ਇਕ ਜੀਭ ਉਸ ਦੇ ਕੀ ਗੁਣ ਬਿਆਨ ਕਰ ਸਕਦੀ ਹੈ ? ਮੈਂ ਗੁਰੂ ਨਾਨਕ ਤੋਂ ਸਦਕੇ ਹਾਂ ਸਦਕੇ ਹਾਂ ਸਦਾ ਸਦਕੇ ਹਾਂ।

**ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ॥**

(ਅੰਗ ੧੪੦੮)

ਪ੍ਰਕਾਸ਼ ਰੂਪ ਹਰੀ ਨੇ ਆਪਣੇ ਆਪ ਨੂੰ ਗੁਰੂ ਨਾਨਕ ਅਖਵਾਇਆ।

**ਹਰਿ ਕੈ ਦਰਿ ਵਰਤਿਆ ਸੁ ਨਾਨਕਿ ਆਖਿ ਸੁਣਾਇਆ॥**
**ਸੋ ਬੂਝੈ ਜੁ ਦਯਿ ਸਵਾਰਿਆ॥੧॥**

(ਅੰਗ ੩੧੬)

ਹੇ ਨਾਨਕ ! ਇਹ ਜੋ ਕੁਝ ਪ੍ਰਭੂ ਦੀ ਦਰਗਾਹ ਵਿਚ ਵਰਤਿਆ ਹੈ ਉਹ ਆਖ ਕੇ ਸੁਣਾ ਦਿੱਤਾ ਹੈ। ਇਸ ਗੱਲ ਨੂੰ ਉਹ ਮਨੁੱਖ ਸਮਝਦਾ ਹੈ ਜਿਸ ਨੂੰ ਖਸਮ ਪ੍ਰਭੂ ਨੇ ਸਵਾਰਿਆ ਹੋਇਆ ਹੈ।

**ਭਇਆ ਦਿਵਾਨਾ ਸਾਹ ਕਾ ਨਾਨਕੁ ਬਉਰਾਨਾ ॥**
**ਹਉ ਹਰਿ ਬਿਨੁ ਅਵਰੁ ਨ ਜਾਨਾ ॥੧॥ਰਹਾਉ ॥**

(ਅੰਗ ੯੯੧)

ਮੈਂ ਸ਼ਾਹ ਪ੍ਰਭੂ ਦੇ ਨਾਮ ਦਾ ਆਸ਼ਕ ਹੋ ਗਿਆ ਹਾਂ। ਮੈਂ ਪਰਮਾਤਮਾ ਤੋਂ ਬਿਨਾਂ ਕਿਸੇ ਹੋਰ ਨਾਲ ਡੂੰਘੀਆਂ ਸਾਂਝਾਂ ਨਹੀਂ ਪਾਂਦਾ। ਇਸ ਵਾਸਤੇ ਦੁਨੀਆਂ ਆਖਦੀ ਹੈ ਕਿ ਨਾਨਕ ਝੱਲਾ ਹੋ ਗਿਆ ਹੈ।

**ਹਉ ਢਾਢੀ ਵੇਕਾਰੁ ਕਾਰੈ ਲਾਇਆ॥**
**ਰਾਤਿ ਦਿਹੈ ਕੈ ਵਾਰ ਧੁਰਹੁ ਫੁਰਮਾਇਆ॥**
**ਢਾਢੀ ਸਚੈ ਮਹਲਿ ਖਸਮਿ ਬੁਲਾਇਆ॥**
**ਸਚੀ ਸਿਫਤਿ ਸਾਲਾਹ ਕਪੜਾ ਪਾਇਆ॥**

(ਅੰਗ ੧੫੦)

ਮੈਂ ਵਿਹਲਾ ਸਾਂ ਮੈਨੂੰ ਢਾਡੀ ਬਣਾ ਕੇ ਪ੍ਰਭੂ ਨੇ (ਅਸਲ) ਕੰਮ ਵਿਚ ਲਾ ਦਿੱਤਾ। ਪ੍ਰਭੂ ਨੇ ਧੁਰੋਂ ਹੁਕਮ ਦਿਤਾ ਹੈ ਕਿ ਭਾਵੇਂ ਦਿਨ ਹੋਵੇ ਭਾਵੇਂ ਰਾਤ ਪ੍ਰਭੂ ਜੱਸ ਹੀ ਕਰੋ। ਮੈਨੂੰ ਢਾਡੀ ਨੂੰ (ਭਾਵ ਜਦੋਂ ਮੈਂ ਉਸਦੀ ਸਿਫਤ ਸਾਲਾਹ ਵਿਚ ਲੱਗਾ ਤਾਂ) ਖਸਮ ਨੇ ਆਪਣੇ ਸੱਚੇ ਮਹਿਲ ਵਿਚ (ਆਪਣੀ ਹਜ਼ੂਰੀ ਵਿਚ) ਸਦਿਆ। (ਉਸ ਨੇ) ਸਚੀ ਸਿਫਤਿ ਸਾਲਾਹ ਰੂਪ ਮੈਨੂੰ ਸਿਰੋਪਾ ਦਿੱਤਾ।

**ਗੁਰੁ ਨਾਨਕੁ ਨਾਨਕੁ ਹਰਿ ਸੋਇ॥**

(ਅੰਗ ੮੬੪)

ਹੇ ਭਾਈ ! ਗੁਰੂ ਨਾਨਕ ਉਸ ਪਰਮਾਤਮਾ ਦਾ ਰੂਪ ਹੈ।



# ਸ੍ਰੀ ਗੁਰੂ ਨਾਨਕ ਦੇਵ ਜੀ ਦੇ ਗੁਰੂ ਖੁਦ ਅਕਾਲ ਪੁਰਖ

**ਪਵਨ ਅਰੰਭੁ ਸਤਿਗੁਰ ਮਤਿ ਵੇਲਾ॥**
**ਸਬਦੁ ਗੁਰੂ ਸੁਰਤਿ ਧੁਨਿ ਚੇਲਾ॥**

(ਅੰਗ ੯੪੩)

ਪ੍ਰਾਣ ਹੀ ਹਸਤੀ ਦਾ ਮੁੱਢ ਹਨ। ਇਹ ਮਨੁੱਖਾ ਜਨਮ ਸਤਿਗੁਰੂ ਦੀ ਸਿਖਿਆ ਲੈਣ ਦਾ ਸਮਾਂ ਹੈ। ਸ਼ਬਦ ਮੇਰਾ ਗੁਰੂ ਹੈ, ਮੇਰੀ ਸੁਰਤ ਦਾ ਟਿਕਾਉ ਉਸ ਗੁਰੂ ਦਾ ਸਿੱਖ ਹੈ।

**ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨਾ ਜਾਇ॥**
**ਓਹੁ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ॥੧੩ ॥**

(ਅੰਗ ੭੫੯)

ਪਰਮਾਤਮਾ ਸਦਾ ਹੀ ਕਾਇਮ ਰਹਿਣ ਵਾਲਾ ਹੈ। ਉਹ ਨਾ ਜੰਮਦਾ ਹੈ ਨਾ ਮਰਦਾ ਹੈ।

ਉਹ ਪੁਰਖ ਪ੍ਰਭੂ ਕਦੇ ਨਾਸ਼ ਹੋਣ ਵਾਲਾ ਨਹੀਂ, ਉਹ ਸਭਨਾਂ ਵਿਚ ਮੌਜੂਦ ਹੈ।

**ਤਤੁ ਨਿਰੰਜਨੁ ਜੋਤਿ ਸਬਾਈ ਸੋਹੰ ਭੇਦੁ ਨ ਕੋਈ ਜੀਉ॥**
**ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰੁ ਮਿਲਿਆ ਸੋਈ ਜੀਉ॥੫ ॥**

(ਅੰਗ ੫੯੯)

ਪ੍ਰਭੂ ਪਾਰਬ੍ਰਹਮ ਪਰੇ ਤੋਂ ਪਰੇ ਹੈ, ਸਭ ਤੋਂ ਵੱਡਾ ਮਾਲਕ ਹੈ।

ਹੇ ਨਾਨਕ ! ਜੋ ਮਨੁੱਖ ਗੁਰੂ ਨੂੰ ਮਿਲ ਪੈਂਦਾ ਹੈ, ਉਸ ਨੂੰ ਇਹ ਦਿੱਸ ਪੈਂਦਾ ਹੈ ਕਿ ਉਹ ਪ੍ਰਭੂ ਜੋ ਸਭ ਦਾ ਅਸਲਾ ਹੈ ਅਤੇ ਮਾਇਆ ਦੇ ਪ੍ਰਭਾਵ ਤੋਂ ਰਹਿਤ ਹੈ ਉਸਦੀ ਜੋਤਿ ਸਭ ਥਾਈਂ ਸੋਭ ਰਹੀ ਹੈ।

**ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ॥**

(ਅੰਗ ੬੩੫)

ਗੁਰ ਪੀਰ ਦੇ ਸ਼ਬਦ ਨੂੰ ਹਿਰਦੇ ਵਿਚ ਟਿਕਾ ਕੇ ਉਹ ਡੂੰਘੇ ਜਿਗਰੇ ਵਾਲਾ ਬਣ ਜਾਂਦਾ ਹੈ। ਪਰ ਗੁਰੂ ਸ਼ਬਦ ਤੋਂ ਖੁੰਝ ਕੇ ਜਗਤ ਮਾਇਆ ਦੇ ਮੋਹ ਵਿਚ ਕਮਲਾ ਹੋਇਆ ਫਿਰਦਾ ਹੈ।

**ਸਬਦਿ ਗੁਰੂ ਭਵ ਸਾਗਰੁ ਤਰੀਐ ਇਤ ਉਤ ਏਕੋ ਜਾਣੈ ॥**

(ਅੰਗ ੯੪੪)

ਸਤਿਗੁਰ ਦੇ ਸ਼ਬਦ ਰਾਹੀਂ ਸੰਸਾਰ ਸਮੁੰਦਰ ਤਰੀਦਾ ਹੈ। ਜੋ ਤਰਿਆ ਹੈ ਉਹ ਇਥੇ ਓਥੇ ਲੋਕ-ਪ੍ਰਲੋਕ ਵਿਚ ਹਰ ਥਾਂ ਇਕ ਪ੍ਰਭੂ ਨੂੰ ਹੀ ਵਿਆਪਕ ਜਾਣਦਾ ਹੈ।

**ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥**

(ਅੰਗ ੭੨੨)

ਹੈ ਭਾਈ ਲਾਲੋ! ਮੈਨੂੰ ਜੇਹੋ ਜੇਹੀ ਖਸਮ ਪ੍ਰਭੂ ਵਲੋਂ ਪ੍ਰੇਰਨਾ ਆਈ ਹੈ ਉਸੇ ਅਨੁਸਾਰ ਆਉਣ ਵਾਲੀਆਂ ਘਟਨਾਵਾਂ ਦੀ ਮੈਂ ਤੈਨੂੰ ਵਾਕਫੀਅਤ ਦੇ ਰਿਹਾ ਹਾਂ।

**ਜੈਸੋ ਗੁਰਿ ਉਪਦੇਸਿਆ ਮੈ ਤੈਸੋ ਕਹਿਆ ਪੁਕਾਰਿ॥**

(ਅੰਗ ੨੧੪)

ਜਿਸ ਤਰ੍ਹਾਂ ਮੈਨੂੰ ਗੁਰੂ ਨੇ ਉਪਦੇਸ਼ ਦਿੱਤਾ ਹੈ ਮੈਂ ਉਸੇ ਤਰ੍ਹਾਂ ਉੱਚੀ ਬੋਲ ਕੇ ਦੱਸ ਦਿੱਤਾ ਹੈ।

***

# ਸਾਰੇ ਗੁਰੂ ਸਾਹਿਬਾਨ ਇਕ ਜੋਤਿ

**ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ ॥**

(ਅੰਗ ੯੬੬)

(ਬਾਬਾ ਲਹਿਣਾ ਜੀ ਦੇ ਅੰਦਰ) ਉਹੀ (ਗੁਰੂ ਨਾਨਕ ਦੇਵ ਜੀ ਵਾਲੀ) ਜੋਤਿ ਸੀ। ਜੀਵਨ ਦਾ ਢੰਗ ਭੀ ਉਹੀ (ਗੁਰੂ ਨਾਨਕ ਸਾਹਿਬ ਵਾਲਾ) ਸੀ। ਗੁਰੂ ਨਾਨਕ ਦੇਵ ਜੀ ਨੇ ਕੇਵਲ ਸਰੀਰ ਹੀ ਮੁੜ ਵਟਾਇਆ ਸੀ।

**ਸੋ ਟਿਕਾ ਸੋ ਬੈਹਣਾ ਸੋਈ ਦੀਬਾਣੁ ॥**

**ਪਿਯੂ ਦਾਦੇ ਜੇਵਿਹਾ ਪੋਤਾ ਪਰਵਾਣੁ ॥** (ਅੰਗ ੯੬੮)

ਪੋਤਰਾ ਗੁਰੂ (ਗੁਰੂ ਅਮਰਦਾਸ ਜੀ) ਮੰਨਿਆ ਪਰਮੰਨਿਆ ਗੁਰੂ ਹੈ, ਕਿਉਂਕਿ ਉਹ ਭੀ ਪਿਉ (ਗੁਰੂ ਅੰਗਦ ਸਾਹਿਬ) ਅਤੇ ਦਾਦੇ (ਗੁਰੂ ਨਾਨਕ ਦੇਵ ਜੀ) ਵਰਗਾ ਹੀ ਹੈ। ਇਸ ਦੇ ਮੱਥੇ ਉਤੇ ਭੀ ਉਹੀ ਨੂਰ ਹੈ। ਇਸਦਾ ਭੀ ਉਹੀ ਤਖ਼ਤ ਹੈ, ਉਹੀ ਦਰਬਾਰ ਹੈ (ਜੋ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਅੰਗਦ ਦੇਵ ਜੀ ਦਾ ਸੀ)।

**ਨਾਨਕੁ ਤੂ ਲਹਣਾ ਤੂਹੈ ਗੁਰੁ ਅਮਰੁ ਤੂ ਵੀਚਾਰਿਆ ॥** (ਅੰਗ ੯੬੮)

(ਹੇ ਗੁਰੂ ਅਮਰਦਾਸ ਜੀ) ਤੂੰ ਹੀ ਗੁਰੂ ਨਾਨਕ ਹੈਂ, ਤੂੰ ਹੀ ਬਾਬਾ ਲਹਿਣਾ ਹੈਂ, ਮੈਂ ਤੈਨੂੰ ਹੀ ਗੁਰੂ ਅਮਰਦਾਸ ਸਮਝਿਆ ਹੈ।

**ਅਰਜਨੁ ਕਾਇਆ ਪਲਟਿ ਕੈ ਮੂਰਤਿ ਹਰਿਗੋਬਿੰਦ ਸਵਾਰੀ।**

(ਭਾਈ ਗੁਰਦਾਸ ਜੀ, ਵਾਰ ਪਹਿਲੀ)

ਗੁਰੂ ਅਰਜਨ ਸਾਹਿਬ ਨੇ ਆਪਣਾ ਸਰੀਰ (ਕਾਇਆ) ਪਲਟ ਕੇ ਗੁਰੂ ਹਰਿਗੋਬਿੰਦ ਸਾਹਿਬ ਦਾ ਸੋਹਣਾ ਰੂਪ ਧਾਰ ਲਿਆ ਹੈ।



# ਗੁਰੂ ਸਾਹਿਬਾਨ ਨੇ ਸਾਨੂੰ ਗੁਰਬਾਣੀ ਦੇ ਲੜ ਲਾਇਆ ਹੈ!

**ਨਾਨਕ ਗੁਰਬਾਣੀ ਹਰਿ ਪਾਇਆ ਹਰਿ ਜਪੁ ਜਾਪਿ ਸਮਾਹਾ ਹੇ ॥੧੬ ॥**

(ਅੰਗ ੧੦੫੮)

ਹੇ ਨਾਨਕ! ਗੁਰੂ ਦੀ ਬਾਣੀ ਦੇ ਰਾਹੀਂ ਉਸ ਪਰਮਾਤਮਾ ਨੂੰ ਲੱਭ ਲਈਦਾ ਹੈ। ਉਸ ਹਰੀ ਦੇ ਨਾਮ ਦਾ ਜਾਪ ਜਪ ਕੇ ਉਸ ਵਿਚ ਸਮਾ ਸਕੀਦਾ ਹੈ।

**ਗੁਰਬਾਣੀ ਵਰਤੀ ਜਗ ਅੰਤਰਿ ਇਸੁ ਬਾਣੀ ਤੇ ਹਰਿ ਨਾਮੁ ਪਾਇਦਾ ॥ ੩ ॥**

(ਅੰਗ ੧੦੬੬)

ਇਸ ਜਗਤ ਵਿਚ ਜਿਸ ਮਨੁੱਖ ਦੇ ਹਿਰਦੇ ਵਿਚ ਗੁਰੂ ਦੀ ਬਾਣੀ ਆ ਵੱਸਦੀ ਹੈ, ਉਹ ਇਸ ਬਾਣੀ ਦੀ ਬਰਕਤ ਨਾਲ ਪਰਮਾਤਮਾ ਦਾ ਨਾਮ ਪ੍ਰਾਪਤ ਕਰ ਲੈਂਦਾ ਹੈ।

**ਵਾਹੁ ਵਾਹੁ ਪੂਰੇ ਗੁਰ ਕੀ ਬਾਣੀ ॥ਪੂਰੇ ਗੁਰ ਤੇ ਉਪਜੀ ਸਾਚਿ ਸਮਾਣੀ ॥ ੧ ॥**

(ਅੰਗ ੭੫੪)

ਹੇ ਭਾਈ! ਪੂਰੇ ਗੁਰੂ ਦੀ ਬਾਣੀ ਧੰਨ ਹੈ ਧੰਨ ਹੈ। ਇਹ ਬਾਣੀ ਪੂਰੇ ਗੁਰੂ ਦੇ ਹਿਰਦੇ ਵਿਚੋਂ ਪੈਦਾ ਹੁੰਦੀ ਹੈ ਅਤੇ (ਜਿਹੜਾ ਮਨੁੱਖ ਇਸ ਨੂੰ ਆਪਣੇ ਹਿਰਦੇ ਵਿਚ ਵਸਾਂਦਾ ਹੈ ਉਸ ਨੂੰ) ਸਦਾ ਥਿਰ ਰਹਿਣ ਵਾਲੇ ਪਰਮਾਤਮਾ ਵਿਚ ਲੀਨ ਕਰ ਦੇਂਦੀ ਹੈ।

**ਜਨੁ ਨਾਨਕੁ ਬੋਲੇ ਗੁਣ ਬਾਣੀ ਗੁਰਬਾਣੀ ਹਰਿ ਨਾਮਿ ਸਮਾਇਆ ॥੪ ॥**

(ਅੰਗ ੪੯੪)

ਦਾਸ ਨਾਨਕ ਭੀ ਪਰਮਾਤਮਾ ਦੀ ਗੁਰਬਾਣੀ (ਸਿਫਤ ਸਾਲਾਹ ਵਾਲੀ ਬਾਣੀ) ਨਿਤ ਉਚਾਰਦਾ ਹੈ। ਗੁਰਬਾਣੀ ਦੀ ਬਰਕਤਿ ਨਾਲ ਮਨੁੱਖ ਪਰਮਾਤਮਾ ਦੇ ਨਾਮ ਵਿਚ ਲੀਨ ਹੋ ਜਾਂਦਾ ਹੈ।

**ਪੋਥੀ ਪਰਮੇਸਰ ਕਾ ਥਾਨੁ ॥** (ਅੰਗ ੧੨੨੬)

ਹੇ ਭਾਈ! ਗੁਰਬਾਣੀ (ਉਹ ਪੁਸਤਕ ਜਿਸ ਵਿਚ ਪਰਮਾਤਮਾ ਦੀ ਸਿਫਤ ਸਾਲਾਹ ਲਿਖੀ ਪਈ ਹੈ) ਪਰਮਾਤਮਾ ਦੇ ਮਿਲਾਪ ਦੀ ਥਾਂ ਹੈ।

**ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ ॥ ੨ ॥**

(ਅੰਗ ੭੨੩)

ਨਾਨਕ ਤਾਂ ਸਦਾ ਕਾਇਮ ਰਹਿਣ ਵਾਲੇ ਪ੍ਰਭੂ ਦੀ ਸਿਫਤਿ ਸਾਲਾਹ ਇਸ ਵੇਲੇ ਭੀ ਕਰਦਾ ਹੈ, ਅੱਗੇ ਵੀ ਇਹੀ ਸਿਫਤਿ ਸਾਲਾਹ ਕਰਦਾ ਰਹੇਗਾ, ਕਿਉਂਕਿ ਇਹ ਮਨੁੱਖਾ ਜਨਮ ਦਾ ਸਮਾ ਸਿਫਤਿ ਸਾਲਾਹ ਵਾਸਤੇ ਮਿਲਿਆ ਹੈ।

ਨੋਟ:- ਹੋਰ ਪਰਮਾਣਾਂ ਵਾਸਤੇ ਅੱਗੇ ਲਿਖੇ ਹੋਏ ਇਹ ਵਿਸ਼ੇ ਪੜ੍ਹੋ:-

(੧) ਗੁਰਬਾਣੀ ਕਰਤਾਰ ਪਾਸੋਂ ਆਈ ਹੈ।

(੨) ਗੁਰਬਾਣੀ ਬ੍ਰਹਮ ਸ੍ਵਰੂਪ, ਗੁਰਬਾਣੀ ਗੁਰੂ, ਗੁਰਬਾਣੀ ਸ਼ਬਦ ਗੁਰੂ।



# ਪ੍ਰਭੂ ਇਕ/ਅਟਲ

## ੧ਓ

(ਅੰਗ ੧)

ਸ੍ਰੀ ਗੁਰੂ ਨਾਨਕ ਦੇਵ ਜੀ ਹੋਰਾਂ ਅਕਾਲ ਪੁਰਖ ਜੋ ਹਰ ਜਗ੍ਹਾ ਇਕ ਰਸ ਵਿਆਪਕ ਹੈ, ਦੇ ਪਹਿਲਾ ਅੰਕ ੧ ਲਗਾ ਕੇ ਸਮਝਾ ਦਿੱਤਾ ਹੈ ਕਿ ਉਹ ਅਕਾਲ ਪੁਰਖ ਕੇਵਲ ਇਕੋ ਹੀ ਹੈ।

**ਬ੍ਰਹਮਾ ਬਿਸਨੁ ਮਹੇਸ ਇਕ ਮੂਰਤਿ ਆਪੇ ਕਰਤਾ ਕਾਰੀ॥੧੨ ॥**

(ਅੰਗ ੯੦੮)

ਕਰਤਾਰ ਆਪ ਹੀ ਸਭ ਕੁਝ ਕਰਨ ਦੇ ਸਮਰੱਥ ਹੈ। ਬ੍ਰਹਮਾ, ਵਿਸ਼ਨੂੰ ਤੇ ਸ਼ਿਵ ਉਸ ਇਕ ਪਰਮਾਤਮਾ ਦੀ ਇਕ ਇਕ ਤਾਕਤ ਦਾ ਸਰੂਪ ਮਿਥੇ ਗਏ ਹਨ।

**ਏਕੇ ਕਉ ਨਾਹੀ ਭਉ ਕੋਇ॥** (ਅੰਗ ੭੯੬)

ਇਕ ਪ੍ਰਭੂ ਪਿਤਾ ਵਾਲੇ ਨੂੰ ਕਿਸੇ ਤੋਂ ਕੋਈ ਡਰ ਨਹੀਂ ਰਹਿੰਦਾ। (ਕਿਉਂਕਿ ਉਸ ਨੂੰ ਯਕੀਨ ਬਣ ਜਾਂਦਾ ਹੈ ਕਿ ਕਰਨ ਤੇ ਕਰਾਉਣ ਵਾਲਾ ਪਰਮਾਤਮਾ ਆਪ ਹੀ ਹੈ।)

**ਹਮਾਰੈ ਏਕੈ ਹਰੀ ਹਰੀ॥ਆਨ ਅਵਰ ਸਿਞਾਣਿ ਨ ਕਰੀ॥**

(ਅੰਗ ੭੧੫)

ਮੈਂ ਆਪਣੇ ਹਿਰਦੇ ਵਿਚ ਇਕ ਪਰਮਾਤਮਾ ਦਾ ਹੀ ਆਸਰਾ ਰਖਿਆ ਹੋਇਆ ਹੈ। ਪਰਮਾਤਮਾ ਤੋਂ ਬਿਨਾਂ ਮੈਂ ਹੋਰ ਕੋਈ ਆਸਰਾ ਨਹੀਂ ਪਛਾਣਦਾ।

**ਕੋਈ ਬੋਲੈ ਰਾਮ ਰਾਮ ਕੋਈ ਖੁਦਾਇ ॥** (ਅੰਗ ੮੮੫)

ਕੋਈ ਮਨੁੱਖ ਪ੍ਰਮਾਤਮਾ ਦਾ ਨਾਮ ਰਾਮ ਰਾਮ ਉਚਾਰਦਾ ਹੈ। ਕੋਈ ਉਸਨੂੰ ਖੁਦਾਇ ਖੁਦਾਇ ਆਖਦਾ ਹੈ।

**ਨਾਨਕ ਕਾ ਪ੍ਰਭੁ ਸੋਇ ਜਿਸ ਕਾ ਸਭੁ ਕੋਇ॥** (ਅੰਗ ੩੯੮)

ਨਾਨਕ ਦਾ ਖਸਮ ਪ੍ਰਭੂ ਉਹ ਹੈ ਜਿਸਦਾ ਪੈਦਾ ਕੀਤਾ ਹੋਇਆ ਹਰੇਕ ਜੀਵ ਹੈ।

**ਨਾ ਓਹੁ ਮਰੈ ਨ ਹੋਵੈ ਸੋਗੁ॥ ਦੇਦਾ ਰਹੈ ਨ ਚੂਕੈ ਭੋਗੁ॥**

(ਅੰਗ ੯)

ਉਹ ਪ੍ਰਭੂ ਕਦੇ ਮਰਦਾ ਨਹੀਂ। ਨਾ ਹੀ ਉਸਦੀ ਖਾਤਰ ਸੋਗ ਹੁੰਦਾ ਹੈ। ਉਹ ਸਦਾ ਜੀਵਾਂ ਨੂੰ ਰਿਜ਼ਕ ਦੇਂਦਾ ਹੈ। ਉਸ ਦੀਆਂ ਦਿੱਤੀਆਂ ਦਾਤਾਂ ਵਰਤਣ ਨਾਲ ਕਦੇ ਮੁਕਦੀਆਂ ਨਹੀਂ।

**ਤੂੰ ਜੁਗੁ ਜੁਗੁ ਏਕੋ ਸਦਾ ਸਦਾ ਤੂੰ ਏਕੋ ਜੀ ਤੂੰ ਨਿਹਚਲੁ ਕਰਤਾ ਸੋਈ॥**

(ਅੰਗ ੧੧)

ਤੂੰ ਹਰੇਕ ਜੁਗ ਵਿਚ ਇਕ ਆਪ ਹੀ ਹੈਂ, ਤੂੰ ਸਦਾ ਹੀ ਆਪ ਹੀ ਆਪ ਹੈਂ। ਤੂੰ ਸਦਾ ਕਾਇਮ ਰਹਿਣ ਵਾਲਾ ਹੈਂ, ਸਭ ਦਾ ਪੈਦਾ ਕਰਨ ਵਾਲਾ ਹੈਂ। ਸਭ ਦੀ ਸਾਰ ਲੈਣ ਵਾਲਾ ਹੈਂ।

**ਸਤਿ ਸੁਹਾਣੁ ਸਦਾ ਮਨਿ ਚਾਉ॥** (ਅੰਗ ੪)

ਤੂੰ ਸਦਾ ਥਿਰ ਹੈਂ, ਤੇਰੇ ਮਨ ਵਿਚ ਸਦਾ ਖਿੜਾਉ ਹੈ।

**ਏਵਡੁ ਊਚਾ ਹੋਵੈ ਕੋਇ॥ ਤਿਸੁ ਊਚੇ ਕਉ ਜਾਣੈ ਸੋਇ॥** (ਅੰਗ ੫)

ਜੇ ਕੋਈ ਹੋਰ ਉਸ ਜੇਡਾ ਵੱਡਾ ਹੋਵੇ ਤਾਂ ਉਹ ਹੀ ਸਮਝ ਸਕਦਾ ਹੈ ਕਿ ਅਕਾਲ ਪੁਰਖ ਕੇਡਾ ਵੱਡਾ ਹੈ।

**ਅਬਿਨਾਸੀ ਪ੍ਰਭਿ ਖੇਲੁ ਰਚਾਇਆ ਗੁਰਮੁਖਿ ਸੋਝੀ ਹੋਈ॥**

**ਨਾਨਕ ਸਭਿ ਜੁਗ ਆਪੇ ਵਰਤੈ ਦੂਜਾ ਅਵਰੁ ਨ ਕੋਈ॥੭੩॥**

(ਅੰਗ ੯੪੬)

ਹੇ ਨਾਨਕ! ਅਬਿਨਾਸੀ ਪ੍ਰਭੂ ਨੇ ਇਹ ਖੇਡ ਰਚੀ ਹੈ, ਗੁਰਮੁਖ ਮਨੁੱਖ ਨੂੰ ਹੀ ਇਸ ਦੀ ਸਮਝ ਪੈਂਦੀ ਹੈ। ਸਾਰੇ ਜੁਗਾਂ ਵਿਚ ਉਹ ਆਪ ਹੀ ਮੌਜੂਦ ਹੈ, ਕੋਈ ਹੋਰ ਦੂਜਾ ਉਸ ਵਰਗਾ ਨਹੀਂ।

**ਇਸੁ ਜਗ ਮਹਿ ਪੁਰਖੁ ਏਕੁ ਹੈ ਹੋਰ ਸਗਲੀ ਨਾਰਿ ਸਬਾਈ॥**

(ਅੰਗ ੫੯੧)

ਇਸ ਸੰਸਾਰ ਵਿਚ ਪਤੀ ਇਕੋ ਪਰਮਾਤਮਾ ਹੀ ਹੈ, ਹੋਰ ਸਾਰੀ ਸ੍ਰਿਸ਼ਟੀ ਉਸ ਦੀਆਂ ਦਾਸੀਆਂ ਹੀ ਹਨ।

**ਜੇ ਸਭਿ ਮਿਲਿ ਕੈ ਆਖਣ ਪਾਹਿ॥ ਵਡਾ ਨ ਹੋਵੈ ਘਾਟਿ ਨ ਜਾਇ॥੨॥**

(ਅੰਗ ੯)

ਜੇ ਸਾਰੇ ਜੀਵ ਰਲ ਕੇ ਪ੍ਰਭੂ ਦੀ ਵਡਿਆਈ ਬਿਆਨ ਕਰਨ ਦਾ ਜਤਨ ਕਰਨ ਤਾਂ ਉਹ ਪ੍ਰਭੂ ਆਪਣੇ ਅਸਲੇ ਨਾਲੋਂ ਵੱਡਾ ਨਹੀਂ ਹੋ ਜਾਂਦਾ। ਜੇ ਕੋਈ ਭੀ ਉਸਦੀ ਵਡਿਆਈ ਨਾ ਕਰੇ ਤਾਂ ਉਹ ਅੱਗੇ ਨਾਲੋਂ ਘਟ ਨਹੀਂ ਜਾਂਦਾ।

**ਕਹੁ ਨਾਨਕ ਗੁਰਿ ਖੋਏ ਭਰਮ ॥ਏਕੋ ਅਲਹੁ ਪਾਰਬ੍ਰਹਮ ॥੫ ॥**

(ਅੰਗ ੮੯੭)

ਹੇ ਨਾਨਕ ਆਖ-ਗੁਰੂ ਨੇ ਜਿਸ ਮਨੁੱਖ ਦੇ ਭੁਲੇਖੇ ਦੂਰ ਕਰ ਦਿੱਤੇ, ਉਸਨੂੰ ਮੁਸਲਮਾਨਾਂ ਦਾ ਅੱਲਾਹ ਅਤੇ ਹਿੰਦੂਆਂ ਦਾ ਪਾਰਬ੍ਰਹਮ ਇਕੋ ਹੀ ਦਿੱਸ ਪੈਂਦੇ ਹਨ।

**ਬਿਨ ਕਰਤਾਰ ਨ ਕਿਰਤਮ ਮਾਨੋ॥** (ਪਾ: ੧੦)

ਹੇ ਪ੍ਰਾਣੀਓ ਕਰਤਾਰ ਨੂੰ ਛੱਡ ਕੇ ਉਸ ਦੀ ਬਣਾਈ ਹੋਈ ਕਿਸੇ ਜੀਵ ਨਿਰਜੀਵ ਵਸਤੂ ਨੂੰ ਪ੍ਰਮੇਸ਼ਰ ਨਾ ਮੰਨੋ। ਕਰਤਾਰ ਹੀ ਸਭ ਦਾ ਕਰਤਾ ਹੈ।

**ਨਿਰੰਕਾਰੁ ਪ੍ਰਭੁ ਸਦਾ ਸਲਾਮਤਿ ਕਹਿ ਨ ਸਕੈ ਕੋਊ ਤੂ ਕਦ ਕਾ॥**

(ਅੰਗ ੧੪੦੩)

ਤੂੰ ਨਿਰੰਕਾਰ ਰੂਪ ਹੈਂ, ਪ੍ਰਭੂ ਰੂਪ ਹੈਂ, ਸਦਾ ਥਿਰ ਹੈਂ। ਕੋਈ ਨਹੀਂ ਆਖ ਸਕਦਾ ਤੂੰ ਕਦੋਂ ਦਾ ਹੈਂ।



# ਪ੍ਰਭੂ ਸਰਬ ਸ਼ਕਤੀਮਾਨ/ਸਰਬ ਗੁਣ ਸੰਪੰਨ

**ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ ਸਰਬ ਜੀਆ ਕਾ ਦਾਤਾ ਰੇ॥**

(ਅੰਗ ੬੧੨)

ਉਹ ਪਰਮਾਤਮਾ ਕਰੋੜਾਂ ਬ੍ਰਹਮੰਡਾਂ ਦਾ ਪਾਲਣਹਾਰ ਮਾਲਕ ਹੈ। ਉਹ ਸਾਰੇ ਜੀਵਾਂ ਨੂੰ ਰਿਜ਼ਕ ਆਦਿਕ ਸਭ ਦਾਤਾਂ ਦੇਣ ਵਾਲਾ ਹੈ।

**ਸੁਣਿ ਵਡਾ ਆਖੈ ਸਭੁ ਕੋਇ॥ ਕੇਵਡੁ ਵਡਾ ਡੀਠਾ ਹੋਇ॥**

(ਅੰਗ ੯)

ਹਰੇਕ ਜੀਵ ਹੋਰਨਾਂ ਪਾਸੋਂ ਸੁਣ ਕੇ ਹੀ ਆਖ ਦੇਂਦਾ ਹੈ ਕਿ ਹੇ ਪ੍ਰਭੂ ਤੂੰ ਵੱਡਾ ਹੈਂ। ਪਰ ਤੂੰ ਕੇਡਾ ਵੱਡਾ ਹੈਂ, ਕਿਤਨਾ ਬੇਅੰਤ ਹੈ, ਇਹ ਗੱਲ ਤੇਰਾ ਦਰਸ਼ਨ ਕੀਤਿਆਂ ਹੀ ਦੱਸੀ ਜਾ ਸਕਦੀ ਹੈ।

**ਗੁਣੁ ਏਹੋ ਹੋਰੁ ਨਾਹੀ ਕੋਇ॥ ਨਾ ਕੋ ਹੋਆ ਨਾ ਕੋ ਹੋਇ॥ ੩ ॥**

(ਅੰਗ ੯)

ਉਸ ਪ੍ਰਭੂ ਦੀ ਵੱਡੀ ਖੂਬੀ ਇਹ ਹੈ ਕਿ ਕੋਈ ਹੋਰ ਉਸ ਵਰਗਾ ਨਹੀਂ ਹੈ। ਉਸ ਵਰਗਾ ਅਜੇ ਤਕ ਨਾ ਕੋਈ ਹੋਇਆ ਹੈ, ਨਾ ਕਦੇ ਹੋਵੇਗਾ।

**ਤੂ ਸਮਰਥੁ ਵਡਾ ਮੇਰੀ ਮਤਿ ਥੋਰੀ ਰਾਮ॥**

(ਅੰਗ ੫੪੭)

ਹੇ ਪ੍ਰਮਾਤਮਾ! ਤੂੰ ਵੱਡੀ ਤਾਕਤ ਵਾਲਾ ਹੈਂ, ਮੇਰੀ ਅਕਲ ਨਿੱਕੀ ਜਿਹੀ ਹੈ, ਤੇਰੇ ਵੱਡਪਣ ਨੂੰ ਸਮਝ ਨਹੀਂ ਸਕਦੀ।

**ਤੂ ਆਪੇ ਆਪਿ ਆਪਿ ਸਭੁ ਕਰਤਾ ਕੋਈ ਦੂਜਾ ਹੋਇ ਸੁ ਅਵਰੋ ਕਹੀਐ॥**

(ਅੰਗ ੫੯੪)

ਹੇ ਹਰੀ! ਤੂੰ ਆਪ ਹੀ ਆਪ ਹੈਂ ਤੇ ਆਪ ਹੀ ਸਭ ਕੁਝ ਪੈਦਾ ਕਰਦਾ ਹੈਂ। ਕਿਸੇ ਹੋਰ ਦੂਜੇ ਨੂੰ ਪੈਦਾ ਕਰਨ ਵਾਲਾ ਤਾਂ ਹੀ ਆਖੀਏ ਜੇ ਕੋਈ ਹੋਰ ਹੋਵੇ।

**ਬਿਸਮਨ ਬਿਸਮ ਭਈ ਪੇਖਿ ਗੁਣ ਅਬਿਨਾਸੀ ਰਾਮ॥**

(ਅੰਗ ੮੪੬)

ਹੇ ਸਹੇਲੀਓ! ਅਬਿਨਾਸੀ ਪ੍ਰਭੂ ਦੇ ਗੁਣ (ਉਪਕਾਰ) ਵੇਖ ਵੇਖ ਕੇ ਮੈਂ ਤਾਂ ਹੈਰਾਨ ਹੀ ਹੋ ਗਈ ਹਾਂ।

**ਜਾ ਕੈ ਵਸਿ ਖਾਨ ਸੁਲਤਾਨ ॥ ਜਾ ਕੈ ਵਸਿ ਹੈ ਸਗਲ ਜਹਾਨ॥**

(ਅੰਗ ੧੮੨)

ਦੁਨੀਆਂ ਦੇ ਖਾਨ ਸੁਲਤਾਨ ਜਿਸ ਪਰਮਾਤਮਾ ਦੇ ਅਧੀਨ ਹਨ, ਸਾਰਾ ਜਗਤ ਹੀ ਜਿਸ ਦੇ ਹੁਕਮ ਵਿਚ ਹੈ।

**ਹਰਿ ਬਿਨੁ ਕੋ ਮਾਰਿ ਜੀਵਾਲਿ ਨ ਸਾਕੈ ਤਾ ਮੇਰੇ ਮਨ ਕਾਇਤੁ ਕੜਈਐ॥੧॥**

(ਅੰਗ ੮੬੧)

ਜਦੋਂ ਪਰਮਾਤਮਾ ਤੋਂ ਬਿਨਾਂ ਹੋਰ ਕੋਈ ਨਾ ਮਾਰ ਸਕਦਾ ਹੈ ਨਾ ਜੀਵਾਲ ਸਕਦਾ ਹੈ ਤਾਂ ਫਿਰ ਹੇ ਮੇਰੇ ਮਨ ਕਿਸੇ ਤਰ੍ਹਾਂ ਦਾ ਚਿੰਤਾ ਫਿਕਰ ਨਹੀਂ ਕਰਨਾ ਚਾਹੀਦਾ।

**ਜਿਸ ਦਾ ਸਾਹਿਬੁ ਡਾਢਾ ਹੋਇ॥ ਤਿਸ ਨੋਮਾਰਿ ਨ ਸਾਕੈ ਕੋਇ ॥**

(ਅੰਗ ੮੪੨)

ਜਿਸ ਮਨੁੱਖ ਦੇ ਸਿਰ ਉਤੇ ਰਾਖਾ ਸਭ ਤੋਂ ਬਲੀ ਮਾਲਕ ਪ੍ਰਭੂ ਆਪ ਹੋਵੇ, ਉਸਨੂੰ ਕੋਈ ਕਾਮਾਦਿਕ ਵੈਰੀ ਢਾਹ ਨਹੀਂ ਸਕਦਾ।

**ਤੁਮਰੇ ਗੁਣ ਕਿਆ ਕਹਾ ਮੇਰੇ ਸਤਿਗੁਰਾ**
**ਜਬ ਗੁਰੁ ਬੋਲਹ ਤਬ ਬਿਸਮੁ ਹੋਇ ਜਾਇ॥** (ਅੰਗ ੧੬੭)

ਹੇ ਮੇਰੇ ਸਤਿਗੁਰੂ! ਮੈਂ ਤੇਰੇ ਗੁਣ ਕੀ ਕੀ ਦੱਸਾਂ? ਜਦੋਂ ਮੈਂ ਗੁਰੂ ਗੁਰੂ ਜਪਦਾ ਹਾਂ ਮੇਰੀ ਅਸਚਰਜ ਆਤਮਕ ਹਾਲਤ ਬਣ ਜਾਂਦੀ ਹੈ।

**ਪਿਰੁ ਉਚੜੀਐ ਮਾੜੜੀਐ ਤਿਹੁ ਲੋਆ ਸਿਰਤਾਜਾ ਰਾਮ॥**

(ਅੰਗ ੭੬੫)

ਪ੍ਰਭੂ ਪਤੀ ਇਕ ਸੋਹਣੇ ਉਚੇ ਮਹਿਲ ਵਿਚ ਵੱਸਦਾ ਹੈ ਜਿਥੇ ਮਾਇਆ ਦਾ ਪ੍ਰਭਾਵ ਨਹੀਂ ਪੈ ਸਕਦਾ। ਉਹ ਤਿਨਾਂ ਲੋਕਾਂ ਦਾ ਨਾਥ ਹੈ।

**ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣੁ ਕੋਇ ਕਰੇ ॥੭ ॥**

(ਅੰਗ ੨)

ਇਹੋ ਜਿਹਾ ਕੋਈ ਹੋਰ ਨਹੀਂ ਦਿਸਦਾ ਜੋ ਨਿਰਗੁਣ ਜੀਵ ਨੂੰ ਕੋਈ ਗੁਣ ਦੇ ਸਕਦਾ ਹੋਵੇ। ਪ੍ਰਭੂ ਦੀ ਮਿਹਰ ਦੀ ਨਜ਼ਰ ਹੀ ਉਸਨੂੰ ਉੱਚਾ ਕਰ ਸਕਦੀ ਹੈ।

**ਜਿਸੁ ਹਥਿ ਜੋਰੁ ਕਰਿ ਵੇਖੈ ਸੋਇ ॥** (ਅੰਗ ੭)

ਉਹ ਅਕਾਲ ਪੁਰਖ ਜਿਸ ਦੇ ਹੱਥ ਵਿਚ ਸਮਰੱਥਾ ਹੈ, ਇਹ ਰਚਨਾ ਰਚ ਕੇ ਉਸਦੀ ਹਰ ਪ੍ਰਕਾਰ ਦੀ ਸੰਭਾਲ ਕਰ ਰਿਹਾ ਹੈ।

**ਖਿਨ ਮਹਿ ਥਾਪਿ ਉਥਾਪਨਹਾਰਾ ॥** (ਅੰਗ ੨੭੬)

ਅੱਖ ਦੇ ਫੋਰ ਵਿਚ ਜਗਤ ਨੂੰ ਪੈਦਾ ਕਰ ਕੇ ਨਾਸ ਭੀ ਕਰਨ ਵਾਲਾ ਹੈ।

**ਜਿਸੁ ਠਾਕੁਰ ਸਿਉ ਨਾਹੀ ਚਾਰਾ ॥ ਤਾ ਕਉ ਕੀਜੈ ਸਦ ਨਮਸਕਾਰਾ ॥**

(ਅੰਗ ੨੬੮)

ਜਿਸ ਮਾਲਕ ਦੇ ਨਾਲ ਪੇਸ਼ ਨਹੀਂ ਜਾ ਸਕਦੀ ਉਸ ਦੇ ਅੱਗੇ ਸਦਾ ਸਿਰ ਨਿਵਾਉਣਾ ਚਾਹੀਦਾ ਹੈ।

**ਵਾਹੁ ਖਸਮ ਤੂ ਵਾਹੁ ਜਿਨਿ ਰਚਿ ਰਚਨਾ ਹਮ ਕੀਏ ॥**

(ਅੰਗ ੭੮੮)

ਹੇ ਖਸਮ ! ਤੂੰ ਧੰਨ ਹੈਂ, ਤੂੰ ਧੰਨ ਹੈਂ, ਜਿਸ ਨੇ ਜਗਤ ਰਚਨਾ ਰਚ ਕੇ ਅਸਾਨੂੰ ਜੀਵਾਂ ਨੂੰ ਪੈਦਾ ਕੀਤਾ ਹੈ।

**ਜੇ ਕੋ ਆਖੈ ਬੋਲੁ ਵਿਗਾੜੁ ॥ ਤਾ ਲਿਖੀਐ ਸਿਰਿ ਗਾਵਾਰਾ ਗਾਵਾਰੁ ॥**

(ਅੰਗ ੬)

ਜੇ ਕੋਈ ਬੜਬੋਲਾ ਮਨੁੱਖ ਦੱਸਣ ਲਗੇ ਕਿ ਅਕਾਲ ਪੁਰਖ ਕਿਤਨਾ ਵੱਡਾ ਹੈ ਤਾਂ ਉਹ ਮਨੁੱਖ ਮੂਰਖਾਂ ਸਿਰ ਮੂਰਖ ਗਿਣਿਆ ਜਾਂਦਾ ਹੈ।



# ਪ੍ਰਭੂ ਸਰਬ ਵਿਆਪਕ

**ਸਭੁ ਅੰਤਰਜਾਮੀ ਬ੍ਰਹਮੁ ਹੈ ਬ੍ਰਹਮੁ ਵਸੈ ਸਭ ਥਾਇ ॥**

(ਅੰਗ ੭੫੭)

ਇਹ ਸਾਰਾ ਜਗਤ ਆਕਾਰ ਉਸ ਅੰਤਰਜਾਮੀ ਪਰਮਾਤਮਾ ਦਾ ਸਰੂਪ ਹੈ। ਹਰੇਕ ਥਾਂ ਵਿਚ ਹੀ ਪਰਮਾਤਮਾ ਵੱਸ ਰਿਹਾ ਹੈ।

**ਨਾਰਾਇਣ ਸਭ ਮਾਹਿ ਨਿਵਾਸ ॥ ਨਾਰਾਇਣ ਘਟਿ ਘਟਿ ਪਰਗਾਸ ॥**

(ਅੰਗ ੮੬੮)

ਸਭ ਜੀਵਾਂ ਵਿਚ ਨਾਰਾਇਣ ਦਾ ਨਿਵਾਸ ਹੈ। ਹਰ ਇਕ ਸਰੀਰ ਵਿਚ ਨਾਰਾਇਣ ਦੀ ਜੋਤ ਦਾ ਹੀ ਚਾਨਣ ਹੈ।

**ਨਾਨਕ ਜਹ ਜਹ ਮੈ ਫਿਰਉ ਤਹ ਤਹ ਸਾਚਾ ਸੋਇ ॥**
**ਜਹ ਦੇਖਾ ਤਹ ਏਕੁ ਹੈ ਗੁਰਮੁਖਿ ਪਰਗਟੁ ਹੋਇ ॥ ੮ ॥**

(ਅੰਗ ੧੪੧੩)

ਜਿਥੇ ਜਿਥੇ ਮੈਂ ਫਿਰਦਾ ਹਾਂ ਉਥੇ ਉਥੇ ਉਹ ਸਦਾ ਕਾਇਮ ਰਹਿਣ ਵਾਲਾ ਪਰਮਾਤਮਾ ਮੌਜੂਦ ਹੈ। ਮੈਂ ਜਿਥੇ ਭੀ ਦੇਖਦਾ ਹਾਂ ਉਥੇ ਸਿਰਫ ਪਰਮਾਤਮਾ ਹੀ ਹੈ। ਪਰ ਗੁਰੂ ਦੀ ਸ਼ਰਨ ਪਿਆਂ ਹੀ ਇਹ ਸਮਝ ਆਉਂਦੀ ਹੈ।

**ਦੁਨੀਆ ਧੰਧੈ ਲਾਇ ਆਪੁ ਛਪਾਇਆ ॥**

(ਅੰਗ ੧੨੭੯)

ਪ੍ਰਭੂ ਨੇ ਦੁਨੀਆਂ ਦੇ ਜੀਵਾਂ ਨੂੰ ਧੰਦਿਆਂ ਵਿਚ ਰੁੰਨ ਕੇ ਆਪਣੇ ਆਪ ਨੂੰ ਲੁਕਾ ਰਖਿਆ ਹੈ।

**ਮਨ ਮੂੜੇ ਦੇਖਿ ਰਹਿਓ ਪ੍ਰਭ ਸੁਆਮੀ ॥** (ਅੰਗ ੬੧੬)

ਹੇ ਮੂਰਖ ਮਨ ! ਮਾਲਕ ਪ੍ਰਭੂ ਤੇਰੀਆਂ ਸਾਰੀਆਂ ਕਰਤੂਤਾਂ ਨੂੰ ਹਰ ਵੇਲੇ ਵੇਖ ਰਿਹਾ ਹੈ।

**ਘਟ ਘਟ ਵਾਸੀ ਸਰਬ ਨਿਵਾਸੀ ਨੇਰੈ ਹੀ ਤੇ ਨੇਰਾ॥**

(ਅੰਗ ੭੮੪)

ਮੇਰਾ ਸੱਜਣ ਹਰੇਕ ਸਰੀਰ ਵਿਚ ਵੱਸਦਾ ਹੈ, ਸਭ ਜੀਵਾਂ ਵਿਚ ਵੱਸਦਾ ਹੈ, ਹਰੇਕ ਜੀਵ ਦੇ ਅੱਤ ਨੇੜੇ ਵੱਸਦਾ ਹੈ।



# ਪ੍ਰਭੂ ਹੋਂਦ ਨੂੰ ਸਵੀਕਾਰਨਾ

**ਪਾਰਬ੍ਰਹਮੁ ਜਿਨਿ ਸਚੁ ਕਰਿ ਜਾਤਾ ॥ਨਾਨਕ ਸੋ ਜਨੁ ਸਚਿ ਸਮਾਤਾ ॥੮॥**

(ਅੰਗ ੨੮੩)

ਜਿਸ ਮਨੁੱਖ ਨੇ ਅਕਾਲ ਪੁਰਖ ਨੂੰ ਸਦਾ ਥਿਰ ਰਹਿਣ ਵਾਲਾ ਸਮਝਿਆ ਹੈ, ਹੇ ਨਾਨਕ! ਉਹ ਮਨੁੱਖ ਸਦਾ ਉਸ ਥਿਰ ਰਹਿਣ ਵਾਲੇ ਵਿਚ ਲੀਨ ਹੋ ਜਾਂਦਾ ਹੈ।

**ਜਾ ਕੈ ਰਿਦੈ ਬਿਸ੍ਵਾਸੁ ਪ੍ਰਭ ਆਇਆ ॥ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ ॥**

(ਅੰਗ ੨੮੫)

ਜਿਸ ਮਨੁੱਖ ਦੇ ਹਿਰਦੇ ਵਿਚ ਪ੍ਰਭੂ ਦੀ ਹਸਤੀ ਦਾ ਯਕੀਨ ਬੱਝ ਗਿਆ ਹੈ, ਉਸ ਦੇ ਮਨ ਵਿਚ ਸੱਚਾ ਗਿਆਨ ਪ੍ਰਗਟ ਹੋ ਗਿਆ ਹੈ।

**ਪਿਤਾ ਕਾ ਜਨਮੁ ਕਿ ਜਾਨੈ ਪੂਤੁ ॥ਸਗਲ ਪਰੋਈ ਅਪੁਨੈ ਸੂਤਿ ॥**

(ਅੰਗ ੨੮੪)

ਪਿਉ ਦੇ ਜਨਮ ਬਾਰੇ ਪੁੱਤ ਕੁਝ ਨਹੀਂ ਜਾਣਦਾ ਹੋ ਸਕਦਾ। ਜਿਵੇਂ ਮਾਲਾ ਦੇ ਮਣਕੇ ਧਾਗੇ ਵਿਚ ਪਰੋਏ ਹੁੰਦੇ ਹਨ ਤਿਵੇਂ ਸਾਰੀ ਰਚਨਾ ਪ੍ਰਭੂ ਨੇ ਆਪਣੇ ਹੁਕਮ ਰੂਪ ਧਾਗੇ ਵਿਚ ਪ੍ਰੋ ਰੱਖੀ ਹੈ।

**ਕਰਤੇ ਕੀ ਮਿਤਿ ਨ ਜਾਨੈ ਕੀਆ ॥ਨਾਨਕ ਜੋ ਤਿਸੁ ਭਾਵੈ ਸੋ ਵਰਤੀਆ ॥੭॥**

(ਅੰਗ ੨੮੫)

ਕਰਤਾਰ ਦੀ ਬਜ਼ੁਰਗੀ ਦਾ ਅੰਦਾਜ਼ਾ ਉਸ ਦਾ ਪੈਦਾ ਕੀਤਾ ਬੰਦਾ ਨਹੀਂ ਲਗਾ ਸਕਦਾ। ਹੇ ਨਾਨਕ! ਉਹੀ ਕੁਝ ਵਰਤਦਾ ਹੈ ਜੋ ਉਸ ਪ੍ਰਭੂ ਨੂੰ ਭਾਉਂਦਾ ਹੈ।

**ਰੂਪੁ ਨ ਰੇਖ ਨ ਰੰਗੁ ਕਿਛੁ ਤ੍ਰਿਹੁ ਗੁਣ ਤੇ ਪ੍ਰਭ ਭਿੰਨ ॥**

**ਤਿਸਹਿ ਬੁਝਾਏ ਨਾਨਕਾ ਜਿਸੁ ਹੋਵੈ ਸੁਪ੍ਰਸੰਨ ॥੧॥** (ਅੰਗ ੨੮੩)

ਪ੍ਰਭੂ ਦਾ ਨਾ ਕੋਈ ਰੂਪ ਹੈ, ਨਾ ਚਿਹਨ ਚੱਕ੍ਰ ਅਤੇ ਨਾ ਕੋਈ ਰੰਗ। ਪ੍ਰਭੂ ਮਾਇਆ ਦੇ ਤਿੰਨ ਗੁਣਾਂ ਤੋਂ ਬੇਦਾਗ ਹੈ। ਹੇ ਨਾਨਕ! ਪ੍ਰਭੂ ਆਪਣਾ ਆਪ ਉਸ ਮਨੁੱਖ ਨੂੰ ਸਮਝਾਉਂਦਾ ਹੈ ਜਿਸ ਉਤੇ ਆਪ ਤ੍ਰੁਠਦਾ ਹੈ।

# ਪ੍ਰਭੂ ਅਜੂਨੀ

**ਅਜੂਨੀ......... ॥** (ਅੰਗ ੧)

ਪ੍ਰਭੂ ਜੂਨਾਂ ਤੋਂ ਰਹਿਤ ਹੈ, ਉਹ ਕਦੇ ਜਨਮ ਵਿਚ ਨਹੀਂ ਆਉਂਦਾ।

**ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥**

(ਅੰਗ ੧)

ਹੇ ਨਾਨਕ ! ਅਕਾਲ ਪੁਰਖ ਮੁੱਢ ਤੋਂ ਹੋਂਦ ਵਾਲਾ ਹੈ, ਜੁਗਾਂ ਦੇ ਮੁੱਢ ਤੋਂ ਮੌਜੂਦ ਹੈ। ਇਸ ਵੇਲੇ ਭੀ ਮੌਜੂਦ ਹੈ ਅਤੇ ਅਗਾਂਹ ਤੋਂ ਵੀ ਹੋਂਦ ਵਾਲਾ ਰਹੇਗਾ।

**ਭਰਮਿ ਭੂਲੇ ਨਰ ਕਰਤ ਕਚਰਾਇਣ ॥**

**ਜਨਮ ਮਰਣ ਤੇ ਰਹਤ ਨਾਰਾਇਣ ॥੧॥**

(ਅੰਗ ੧੧੩੬)

ਭਟਕਣਾ ਦੇ ਕਾਰਨ ਕੁਰਾਹੇ ਪਏ ਹੋਏ ਲੋਕ ਕੱਚੀਆਂ ਗੱਲਾਂ ਕਰਦੇ ਹਨ ਕਿ ਪਰਮਾਤਮਾ ਜੂਨਾਂ ਵਿਚ ਆਉਂਦਾ ਹੈ। ਉਹ ਪਰਮਾਤਮਾ ਤਾਂ ਜਨਮ ਮਰਨ ਤੋਂ ਰਹਿਤ ਹੈ।

**ਸੋ ਮੁਖੁ ਜਲਉ ਜਿਤੁ ਕਹਹਿ ਠਾਕੁਰੁ ਜੋਨੀ ॥੩॥**

(ਅੰਗ ੧੧੩੬)

ਸੜ ਜਾਏ ਉਹ ਮੂੰਹ ਜਿਸ ਦੇ ਰਾਹੀਂ ਤੂੰ ਆਖਦਾ ਹੈਂ ਕਿ ਮਾਲਕ ਪ੍ਰਭੂ ਜੂਨਾਂ ਵਿਚ ਆਉਂਦਾ ਹੈ।

**ਜਨਮਿ ਨ ਮਰੈ ਨ ਆਵੈ ਨ ਜਾਇ ॥**

**ਨਾਨਕ ਕਾ ਪ੍ਰਭੁ ਰਹਿਓ ਸਮਾਇ ॥੪॥**

(ਅੰਗ ੧੧੩੬)

ਹੇ ਭਾਈ ! ਨਾਨਕ ਦਾ ਪਰਮਾਤਮਾ ਸਭ ਥਾਈਂ ਵਿਆਪਕ ਹੈ। ਉਹ ਨਾ ਜੰਮਦਾ ਹੈ, ਨਾ ਮਰਦਾ ਹੈ, ਨਾ ਆਉਂਦਾ ਹੈ ਨਾ ਜਾਂਦਾ ਹੈ।

**ਥਾਪਿਆ ਨ ਜਾਇ ਕੀਤਾ ਨ ਹੋਇ॥**

**ਆਪੇ ਆਪਿ ਨਿਰੰਜਨੁ ਸੋਇ॥**

(ਅੰਗ ੨)

ਉਹ ਪਰਮਾਤਮਾ ਨਾ ਪੈਦਾ ਕੀਤਾ ਜਾ ਸਕਦਾ ਹੈ ਅਤੇ ਨਾ ਹੀ ਸਾਡਾ ਬਣਾਇਆ ਬਣ ਸਕਦਾ ਹੈ। ਉਹ ਅਕਾਲ ਪੁਰਖ ਮਾਇਆ ਦੇ ਪ੍ਰਭਾਵ ਤੋਂ ਪਰ੍ਹੇ ਹੈ, ਕਿਉਂਕਿ ਉਹ ਨਿਰੋਲ ਆਪ ਹੀ ਆਪ ਹੈ।

**ਕਬੀਰ ਕੋ ਸੁਆਮੀ ਐਸੋ ਠਾਕੁਰੁ ਜਾ ਕੈ ਮਾਈ ਨ ਬਾਪੋ ਰੇ॥੨॥**

(ਅੰਗ ੩੩੯)

ਕਬੀਰ ਦਾ ਸੁਆਮੀ ਸਾਰੇ ਜਗਤ ਦਾ ਪਾਲਣਹਾਰ ਐਸਾ ਹੈ ਜਿਸ ਦੀ ਨਾ ਕੋਈ ਮਾਂ ਹੈ ਅਤੇ ਨਾ ਹੀ ਪਿਉ।



# ਪ੍ਰਭੂ ਦਾ ਨਾਮ ਸੁਖਾਂ ਦੀ ਮਣੀ

**ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ॥ ਭਗਤ ਜਨਾ ਕੈ ਮਨਿ ਬਿਸ੍ਰਾਮ॥**

(ਅੰਗ ੨੬੨)

ਪ੍ਰਭੂ ਦਾ ਅਮਰ ਕਰਨ ਵਾਲਾ ਅਤੇ ਸੁਖਦਾਈ ਨਾਮ ਸਭ ਸੁਖਾਂ ਦੀ ਮਣੀ ਹੈ। ਇਸ ਦਾ ਟਿਕਾਣਾ ਭਗਤਾਂ ਦੇ ਹਿਰਦੇ ਵਿਚ ਹੈ।

**ਸੁਖਮਨੀ ਸਹਜ ਗੋਬਿੰਦ ਗੁਨ ਨਾਮ ॥ਜਿਸੁ ਮਨਿ ਬਸੈ ਸੁ ਹੋਤ ਨਿਧਾਨ॥**

(ਅੰਗ ੨੯੫)

ਪ੍ਰਭੂ ਦੀ ਸਿਫਤ ਸਾਲਾਹ ਤੇ ਪ੍ਰਭੂ ਦਾ ਨਾਮ ਅਡੋਲ ਅਵਸਥਾ ਦਾ ਕਾਰਨ ਹੈ ਤੇ ਸੁਖਾਂ ਦੀ ਮਣੀ (ਰਤਨ) ਹੈ। ਜਿਸ ਮਨ ਵਿਚ ਨਾਮ ਵੱਸਦਾ ਹੈ ਉਹ ਗੁਣਾਂ ਦਾ ਖਜ਼ਾਨਾ ਹੋ ਜਾਂਦਾ ਹੈ।

**ਸਭ ਤੇ ਊਚ ਤਾ ਕੀ ਸੋਭਾ ਬਨੀ ॥ਨਾਨਕ ਇਹ ਗੁਣਿ ਨਾਮੁ ਸੁਖਮਨੀ॥**

(ਅੰਗ ੨੯੬)

(ਜਿਸ ਮਨੁੱਖ ਦੇ ਮਨ ਵਿਚ ਨਾਮ ਵੱਸਦਾ ਹੈ) ਉਸ ਨੂੰ ਸਭ ਤੋਂ ਉੱਚੀ ਸੋਭਾ ਮਿਲਦੀ ਹੈ। ਹੇ ਨਾਨਕ! ਇਸ ਗੁਣ ਦੇ ਕਾਰਨ ਪ੍ਰਭੂ ਦਾ ਨਾਮ ਸੁਖਾਂ ਦੀ ਮਣੀ ਹੈ

**ਸੋਇ ਸੁਣੰਦੜੀ ਮੇਰਾ ਤਨੁ ਮਨੁ ਮਉਲਾ ਨਾਮੁ ਜਪੰਦੜੀ ਲਾਲੀ॥**

(ਅੰਗ ੯੬੪)

ਹੇ ਪ੍ਰਭੂ! ਤੇਰੀਆਂ ਖਬਰਾਂ (ਸੋਭਾ) ਸੁਣ ਕੇ ਮੇਰਾ ਤਨ ਮਨ ਹਰਿਆ ਹੋ ਜਾਂਦਾ ਹੈ। ਤੇਰਾ ਨਾਮ ਜਪਦਿਆਂ ਮੈਨੂੰ ਖੁਸ਼ੀ ਦੀ ਲਾਲੀ ਚੜ੍ਹ ਜਾਂਦੀ ਹੈ।

**ਗੁਝੜਾ ਲਧਮੁ ਲਾਲੁ ਮਥੈ ਹੀ ਪਰਗਟੁ ਥਿਆ॥**

**ਸੋਈ ਸੁਹਾਵਾ ਥਾਨੁ ਜਿਥੈ ਪਿਰੀਏ ਨਾਨਕ ਜੀ ਤੂ ਵੁਠਿਆ ॥੩ ॥**

(ਅੰਗ ੧੦੯੬)

(ਪ੍ਰਭੂ ਦੀ ਮਿਹਰ ਹੋਣ ਨਾਲ) ਉਹ ਪ੍ਰਭੂ-ਲਾਲ ਮੇਰੇ ਅੰਦਰਿ ਲੁਕਿਆ ਹੀ ਮੈਨੂੰ ਲੱਭ ਪਿਆ। ਇਸ ਦੀ ਬਰਕਤ ਨਾਲ ਮੇਰੇ ਮੱਥੇ ਤੇ ਪ੍ਰਕਾਸ਼ ਹੋ ਗਿਆ (ਮੇਰਾ ਮਨ ਤਨ ਖਿੜ ਗਿਆ)। ਹੇ ਨਾਨਕ ਆਖ ਜਿਸ ਹਿਰਦੇ ਵਿਚ ਪ੍ਰਭੂ ਪਤੀ ਆ ਵੱਸਦਾ ਹੈ ਉਹ ਹਿਰਦਾ ਸੋਹਣਾ ਹੋ ਜਾਂਦਾ ਹੈ।

**ਨਾਨਕ ਭਗਤਾ ਸਦਾ ਵਿਗਾਸੁ ॥**

**ਸੁਣਿਐ ਦੂਖ ਪਾਪ ਕਾ ਨਾਸੁ ॥੮ ॥**

(ਅੰਗ ੨)

ਹੇ ਨਾਨਕ! ਅਕਾਲ ਪੁਰਖ ਦੇ ਨਾਮ ਵਿਚ ਸੁਰਤਿ ਜੋੜਨ ਵਾਲੇ ਭਗਤ ਜਨਾਂ ਦੇ ਹਿਰਦੇ ਵਿਚ ਸਦਾ ਖਿੜਾਉ ਬਣਿਆ ਰਹਿੰਦਾ ਹੈ। ਕਿਉਂਕਿ ਉਸਦੀ ਸਿਫਤ ਸਾਲਾਹ ਸੁਣਨ ਕਰਕੇ ਮਨੁੱਖ ਦੇ ਦੁੱਖਾਂ ਤੇ ਪਾਪਾਂ ਦਾ ਨਾਸ਼ ਹੋ ਜਾਂਦਾ ਹੈ।



# ਪ੍ਰਭੂ ਆਪੇ ਕਰਾਉਣ ਵਾਲਾ ਅਤੇ ਆਪੇ ਪੁਛਣ ਵਾਲਾ

**ਆਪੇ ਲੇਖਾ ਮੰਗਸੀ ਆਪਿ ਕਰਾਏ ਕਾਰ॥**

(ਅੰਗ ੧੨੮੨)

ਪ੍ਰਭੂ ਆਪ ਹੀ ਜੀਵਾਂ ਪਾਸੋਂ ਸਾਰੇ ਕਰਮ ਕਰਾਂਦਾ ਹੈ ਅਤੇ ਫਿਰ ਇਹਨਾਂ ਕੀਤੇ ਕੰਮਾਂ ਦਾ ਲੇਖਾ ਭੀ ਆਪ ਹੀ ਮੰਗਦਾ ਹੇ।

**ਨਾਨਕੁ ਆਖੈ ਰੇ ਮਨਾ ਸੁਣੀਐ ਸਿਖ ਸਹੀ॥**

**ਲੇਖਾ ਰਬੁ ਮੰਗੇਸੀਆ ਬੈਠਾ ਕਢਿ ਵਹੀ॥**

(ਅੰਗ ੯੫੩)

ਨਾਨਕ ਆਖਦਾ ਹੈ, ਹੇ ਮਨ ! ਸਹੀ ਸਿਖਿਆ ਸੁਣ। ਤੇਰੇ ਕੀਤੇ ਹੋਏ ਅਮਲਾਂ ਦੇ ਲੇਖੇ ਵਾਲੀ ਕਿਤਾਬ ਕੱਢ ਕੇ ਬੈਠਾ ਹੋਇਆ ਰੱਬ ਤੈਥੋਂ ਹਿਸਾਬ ਪੁਛੇਗਾ।

**ਹਰਿ ਆਪੇ ਮਾਰੈ ਹਰਿ ਆਪੇ ਛੋਡੈ ਮਨ ਹਰਿ ਸਰਣੀ ਪੜਿ ਰਹੀਐ ॥**

(ਅੰਗ ੫੯੪)

ਹੇ ਮਨ ! ਹਰੀ ਆਪ ਹੀ ਮਾਰਦਾ ਹੈ ਤੇ ਆਪ ਹੀ ਬਖਸ਼ਣ ਵਾਲਾ ਹੈ। ਇਸ ਵਾਸਤੇ ਹਰੀ ਦੀ ਸ਼ਰਨ ਵਿਚ ਪਿਆ ਰਹੁ।

**ਜਿਸਨੋ ਆਪਿ ਖੁਆਏ ਕਰਤਾ ਖੁਸਿ ਲਏ ਚੰਗਿਆਈ ॥੩ ॥**

(ਅੰਗ ੪੧੭)

(ਜੀਵ ਦੇ ਕੀ ਵੱਸ) ਪਰਮਾਤਮਾ ਜਿਸ ਨੂੰ ਆਪ ਕੁਰਾਹੇ ਪਾਂਦਾ ਹੈ ਪਹਿਲਾਂ ਉਸ ਪਾਸੋਂ ਉਸਦੀ ਚੰਗਿਆਈ ਖੋਹ ਲੈਂਦਾ ਹੈ।

**ਆਪਿ ਉਪਾਵਨ ਆਪਿ ਸਧਰਨਾ॥**

**ਆਪਿ ਕਰਾਵਨ ਦੋਸੁ ਨ ਲੈਨਾ॥੧॥** (ਅੰਗ ੮੦੩)

ਪ੍ਰਭੂ ਆਪ ਹੀ ਸਭ ਜੀਵਾਂ ਨੂੰ ਪੈਦਾ ਕਰਨ ਵਾਲਾ ਅਤੇ ਆਪ ਹੀ ਸਹਾਰਾ ਦੇਣ ਵਾਲਾ ਹੈ। (ਸਭ ਵਿਚ ਵਿਆਪਕ ਹੋ ਕੇ) ਪ੍ਰਭੂ ਆਪ ਹੀ ਸਭ ਜੀਵਾਂ ਪਾਸੋਂ ਕੰਮ ਕਰਾਉਣ ਵਾਲਾ ਹੈ, ਪਰ ਪ੍ਰਭੂ ਇਹਨਾਂ ਕੰਮਾਂ ਦਾ ਦੋਸ਼ ਆਪਣੇ ਉਤੇ ਨਹੀਂ ਲੈਂਦਾ।

**ਨਾਨਕ ਜੀਅ ਉਪਾਇ ਕੈ ਲਿਖਿ ਨਾਵੈ ਧਰਮੁ ਬਹਾਲਿਆ॥**

(ਅੰਗ ੪੬੩)

ਹੇ ਨਾਨਕ! ਜੀਵਾਂ ਨੂੰ ਪੈਦਾ ਕਰਕੇ ਪਰਮਾਤਮਾ ਨੇ ਧਰਮਰਾਜ ਨੂੰ ਉਹਨਾਂ ਦੇ ਸਿਰ ਉਤੇ ਮੁਕੱਰਰ ਕੀਤਾ ਹੋਇਆ ਹੈ। ਧਰਮਰਾਜ ਜੀਵਾਂ ਦੇ ਕੀਤੇ ਕਰਮਾਂ ਦਾ ਲੇਖਾ ਲਿਖਦਾ ਰਹਿੰਦਾ ਹੈ।

**ਦਰਿ ਲਏ ਲੇਖਾ ਪੀੜਿ ਛੁਟੈ ਨਾਨਕਾ ਜਿਉ ਤੇਲੁ॥੨॥**

(ਅੰਗ ੪੭੩)

ਪ੍ਰਭੂ ਸਭ ਤੋਂ ਕੀਤੇ ਕਰਮਾਂ ਦਾ ਲੇਖਾ ਮੰਗਦਾ ਹੈ ਤੇ ਮੰਦੇ ਮਨੁੱਖਾਂ ਨੂੰ ਇਉਂ ਪੀੜ ਸੁੱਟਦਾ ਹੈ ਜਿਵੇਂ ਪੀੜ ਕੇ ਤੇਲ ਕੱਢੀਦਾ ਹੈ।



# ਪ੍ਰਭੂ ਦੇ ਚਮਤਕਾਰੀ ਕੌਤਕ

**ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ ॥**
**ਰੀਤੇ ਭਰੇ ਭਰੇ ਸਖਨਾਵੈ ਯਹ ਤਾ ਕੋ ਬਿਵਹਾਰੇ ॥੧ ॥**

(ਅੰਗ ੫੩੭)

ਉਹ ਪਰਮਾਤਮਾ ਇਕ ਛਿਨ ਵਿਚ ਕੰਗਾਲ ਨੂੰ ਰਾਜਾ ਬਣਾ ਦੇਂਦਾ ਹੈ ਅਤੇ ਰਾਜੇ ਨੂੰ ਕੰਗਾਲ। ਖਾਲੀ ਭਾਂਡਿਆਂ ਨੂੰ ਭਰ ਦੇਂਦਾ ਹੈ ਤੇ ਭਰਿਆਂ ਨੂੰ ਖਾਲੀ ਕਰ ਦੇਂਦਾ ਹੈ। ਇਹ ਉਸ ਪਰਮਾਤਮਾ ਦਾ ਨਿਤ ਦਾ ਕੰਮ ਹੈ।

**ਪਿੰਗੁਲ ਪਰਬਤ ਪਾਰਿ ਪਰੇ ਖਲ ਚਤੁਰ ਬਕੀਤਾ॥**

(ਅੰਗ ੮੦੯)

(ਪਰਮਾਤਮਾ ਦਾ ਨਾਮ ਬੇਅੰਤ ਗੁਣਾਂ ਦਾ ਮਾਲਕ ਹੈ)। ਉਸ ਦੇ ਹੁਕਮ ਵਿਚ ਲੂਲ੍ਹੇ ਮਨੁੱਖ ਪਹਾੜਾਂ ਤੋਂ ਪਾਰ ਲੰਘ ਜਾਂਦੇ ਹਨ, ਮਹਾਂ ਮੂਰਖ ਮਨੁੱਖ ਸਿਆਣੇ ਵਖਿਆਨ ਕਰਤਾ ਬਣ ਜਾਂਦੇ ਹਨ।

**ਨਾਰੀ ਤੇ ਜੋ ਪੁਰਖੁ ਕਰਾਵੈ ਪੁਰਖਨ ਤੇ ਜੋ ਨਾਰੀ॥**
**ਕਹੁ ਕਬੀਰ ਸਾਧੂ ਕੋ ਪ੍ਰੀਤਮੁ ਤਿਸੁ ਮੂਰਤਿ ਬਲਿਹਾਰੀ ॥੪ ॥੨ ॥**

(ਅੰਗ ੧੨੫੨)

ਜੋ ਪ੍ਰਭੂ ਜਨਾਨੀ ਤੋਂ ਮਰਦ ਪੈਦਾ ਕਰਦਾ ਹੈ ਅਤੇ ਮਰਦਾਂ ਦੀ ਬਿੰਦ ਤੋਂ ਜਨਾਨੀਆਂ ਪੈਦਾ ਕਰ ਦੇਂਦਾ ਹੈ। ਹੇ ਕਬੀਰ ਆਖ ਮੈਂ ਉਸ ਸੋਹਣੇ ਸਰੂਪ ਤੋਂ ਸਦਕੇ ਹਾਂ, ਉਹ ਸੰਤ ਜਨਾਂ ਦਾ ਪਿਆਰਾ ਹੈ।

**ਸੀਹਾ ਬਾਜਾ ਚਰਗਾ ਕੁਹੀਆ ਏਨਾ ਖਵਾਲੇ ਘਾਹ॥**

(ਅੰਗ ੧੪੪)

ਸ਼ੇਰਾਂ, ਬਾਜ਼ਾਂ, ਚਰਗਾਂ, ਕੁਹੀਆਂ ਆਦਿਕ ਮਾਸਾਹਾਰੀਆਂ ਨੂੰ ਜੇ ਚਾਹੇ ਤਾਂ ਘਾਹ ਖਵਾ ਦੇਂਦਾ ਹੈ। ਇਸ ਦਾ ਭਾਵ ਹੈ ਕਿ ਮਾਸ ਖਾਣ ਦੀ ਵਾਦੀ ਹੀ ਤਬਦੀਲ ਕਰ ਦੇਂਦਾ ਹੈ।

**ਜਿਨਿ ਕਨ ਕੀਤੇ ਅਖੀ ਨਾਕੁ ॥ ਜਿਨਿ ਜਿਹਵਾ ਦਿਤੀ ਬੋਲੇ ਤਾਤੁ ॥**

(ਅੰਗ ੬੬੧)

ਉਸ ਪ੍ਰਭੂ ਦੇ ਗੁਣ ਦੇਖੋ ਜਿਸ ਨੇ ਕੰਨ ਦਿਤੇ, ਅੱਖਾਂ ਦਿੱਤੀਆਂ, ਨੱਕ ਦਿੱਤਾ, ਜਿਸ ਨੇ ਜੀਭ ਦਿੱਤੀ ਜੋ ਪਟਾਕ ਪਟਾਕ (ਛੇਤੀ ਛੇਤੀ) ਬੋਲਦੀ ਹੈ।

**ਜੈਸੇ ਕਾਤੀ ਤੀਸ ਬਤੀਸ ਹੈ ਵਿਚਿ ਰਾਖੈ ਰਸਨਾ ਮਾਸ ਰਤੁ ਕੇਰੀ॥**

**ਕੋਈ ਜਾਣਹੁ ਮਾਸ ਕਾਤੀ ਕੈ ਕਿਛੁ ਹਾਥਿ ਹੈ ਸਭ ਵਸਗਤਿ ਹੈ ਹਰਿ ਕੇਰੀ॥**

(ਅੰਗ ੧੬੮)

ਜਿਵੇਂ ਤੀਹਾਂ ਬੱਤੀਆਂ ਦੰਦਾਂ ਦੀ ਕੈਂਚੀ ਹੈ, ਉਸ ਵਿਚ ਪਰਮਾਤਮਾ ਮਾਸ ਤੇ ਲਹੂ ਦੀ ਬਣੀ ਹੋਈ ਜੀਭ ਨੂੰ ਬਚਾ ਕੇ ਰੱਖਦਾ ਹੈ। ਮਤਾਂ ਕੋਈ ਮਨੁੱਖ ਸਮਝੇ, ਬਚ ਕੇ ਰਹਿਣਾ ਜਾਂ ਬਚਾ ਕੇ ਰਖਣਾ ਮਾਸ ਦੀ ਜੀਭ ਜਾਂ ਦੰਦਾਂ ਦੀ ਕੈਂਚੀ ਦੇ ਵੱਸ ਵਿਚ ਹੈ। ਇਹ ਤਾਂ ਇਸ ਤਰ੍ਹਾਂ ਉਸ ਪਰਮਾਤਮਾ ਦੇ ਵੱਸ ਵਿਚ ਹੀ ਹੋ ਰਿਹਾ ਹੈ।

**ਕੁੰਮੀ ਜਲ ਮਾਹਿ ਤਨ ਤਿਸੁ ਬਾਹਰਿ ਪੰਖ ਖੀਰੁ ਤਿਨ ਨਾਹੀ॥**

**ਪੂਰਨ ਪਰਮਾਨੰਦ ਮਨੋਹਰ ਸਮਝਿ ਦੇਖੁ ਮਨ ਮਾਹੀ॥੨ ॥**

(ਅੰਗ ੪੮੮)

ਕਛੂ ਕੁੰਮੀ ਪਾਣੀ ਵਿਚ ਰਹਿੰਦੀ ਹੈ ਉਸ ਦੇ ਬੱਚੇ ਬਾਹਰ (ਰੇਤੇ ਉਤੇ) ਰਹਿੰਦੇ ਹਨ। ਨਾ ਬੱਚਿਆਂ ਨੂੰ ਖੰਬ ਹਨ ਕਿ ਉੱਡ ਕੇ ਕੁਝ ਖਾ ਸਕਣ। ਨਾ ਕਛੂ ਕੁੰਮੀ ਦੇ ਥਣ ਹਨ ਕਿ ਬੱਚਿਆਂ ਨੂੰ ਦੁੱਧ ਪਿਆ ਸਕੇ। ਪਰ ਹੇ ਜਿੰਦੇ ਮਨ ਵਿਚ ਵਿਚਾਰ ਕੇ ਦੇਖ ਉਹ ਸੁੰਦਰ ਪਰਮਾਨੰਦ ਪੂਰਨ ਪ੍ਰਭੂ ਹੀ ਉਹਨਾਂ ਦੀ ਪਾਲਣਾ ਕਰਦਾ ਹੈ।

**ਕਾਹੂ ਦੀਨੇ੍ ਪਾਟ ਪਟੰਬਰ ਕਾਹੂ ਪਲਘ ਨਿਵਾਰਾ॥**

**ਕਾਹੂ ਗਰੀ ਗੋਦਰੀ ਨਾਹੀ ਕਾਹੂ ਖਾਨ ਪਰਾਰਾ॥੧ ॥**

(ਅੰਗ ੪੭੯)

ਪਰਮਾਤਮਾ ਨੇ ਕਈ ਬੰਦਿਆਂ ਨੂੰ ਪਹਿਨਣ ਵਾਸਤੇ ਰੇਸ਼ਮੀ ਕਪੜੇ ਦਿੱਤੇ ਹਨ ਅਤੇ ਸੌਣ ਵਾਸਤੇ ਨਿਵਾਰੀ ਪਲੰਘ। ਪਰ ਕਈ ਵਿਚਾਰਿਆਂ ਨੂੰ ਗਲੀ ਹੋਈ ਜੁੱਲੀ ਭੀ ਨਹੀਂ ਮਿਲਦੀ ਅਤੇ ਕਈ ਘਰਾਂ ਵਿਚ ਬਿਸਤਰੇ ਦੀ ਥਾਂ ਪਰਾਲੀ ਹੀ ਹੈ।

**ਏਕ ਘੜੀ ਮਹਿ ਥਾਪਿ ਉਥਾਪੇ ਜਰੁ ਵੰਡਿ ਦੇਵੈ ਭਾਂਈ ॥੧ ॥**

(ਅੰਗ ੪੧੭)

ਉਸ ਮਾਲਕ ਦੀ ਇਹ ਅਸਚਰਜ ਖੇਡ ਹੈ, ਜਗਤ ਰਚ ਕੇ ਇਕ ਘੜੀ ਵਿਚ ਤਬਾਹ ਵੀ ਕਰ ਦੇਂਦਾ ਹੈ। ਅਤੇ ਧਨ ਦੌਲਤ ਵੰਡ ਕੇ ਹੋਰਨਾਂ ਨੂੰ ਦੇ ਦੇਂਦਾ ਹੈ।

**ਪਾਖਣਿ ਕੀਟੁ ਗੁਪਤੁ ਹੋਇ ਰਹਤਾ ਤਾਚੋ ਮਾਰਗੁ ਨਾਹੀ ॥**

(ਅੰਗ ੪੮੮)

ਪੱਥਰ ਵਿਚ ਕੀੜਾ ਲੁਕਿਆ ਹੋਇਆ ਰਹਿੰਦਾ ਹੈ, ਪੱਥਰ ਵਿਚੋਂ ਬਾਹਰ ਜਾਣ ਲਈ ਕੋਈ ਰਸਤਾ ਹੀ ਨਹੀਂ ਹੈ। (ਉਸ ਦਾ ਪਾਲਣ ਵਾਲਾ ਭੀ ਆਪ ਪੂਰਨ ਪਰਮਾਤਮਾ ਹੈ)

**ਫੇਰਿ ਦੀਆ ਦੇਹੁਰਾ ਨਾਮੇ ਕਉ ਪੰਡੀਅਨ ਕਉ ਪਿਛਵਾਰਲਾ ॥੩ ॥੨ ॥**

(ਅੰਗ ੧੨੯੨)

(ਭਗਤ ਨਾਮਦੇਵ 'ਤੇ ਪੰਡਿਤਾਂ ਵਲੋਂ ਧੱਕਾ ਕਰਨ ਤੇ) ਭਗਤ ਨਾਮਦੇਵ ਦੀ ਅਰਜ਼ੋਈ ਸੁਣ ਕੇ ਪਰਮਾਤਮਾ ਨੇ ਦੇਹੁਰਾ ਨਾਮਦੇਵ ਵਲ ਫੇਰ ਦਿੱਤਾ ਤੇ ਪਾਂਡਿਆਂ ਵਲ ਪਿੱਠ ਕਰ ਲਈ।

**ਵਿਚੇ ਧਰਤੀ ਵਿਚੇ ਪਾਣੀ ਵਿਚਿ ਕਾਸਟ ਅਗਨਿ ਧਰੀਜੈ ॥**

(ਅੰਗ ੭੩੫)

ਵੇਖੋ ਪਾਣੀ ਦੇ ਵਿਚ ਧਰਤੀ ਹੈ ਅਤੇ ਧਰਤੀ ਦੇ ਵਿਚ ਹੀ ਪਾਣੀ ਹੈ। ਅਤੇ ਲੱਕੜ ਦੇ ਵਿਚ ਹੀ ਅੱਗ ਰੱਖੀ ਹੋਈ ਹੈ। (ਉਸ ਪਰਮਾਤਮਾ ਦੀ ਸ਼ਕਤੀ ਦਾ ਕੋਈ ਪਾਰਾਵਾਰ ਹੀ ਨਹੀਂ ਹੈ)।



# ਪ੍ਰਭੂ ਭਗਤੀ

**ਭਗਤਿ ਕਰਹੁ ਤੁਮ ਸਹੈ ਕੇਰੀ ਜੋ ਸਹ ਪਿਆਰੇ ਭਾਵਏ ॥**

(ਅੰਗ ੪੪੦)

ਹੇ ਸੱਜਣੋ! ਤੁਸੀਂ ਪ੍ਰਭੂ ਪਤੀ ਦੀ ਹੀ ਭਗਤੀ ਕਰਦੇ ਰਹੋ, ਇਹ ਭਗਤੀ ਪਿਆਰੇ ਪ੍ਰਭੂ ਪਤੀ ਨੂੰ ਪਸੰਦ ਆਉਂਦੀ ਹੈ।

**ਸੋ ਐਸਾ ਹਰਿ ਨਾਮੁ ਧਿਆਈਐ ਮਨ ਮੇਰੇ ਜੋ ਸਭਨਾ ਉਪਰਿ ਹੁਕਮੁ ਚਲਾਏ॥**

(ਅੰਗ ੮੯)

ਹੇ ਮੇਰੇ ਮਨ! ਜੋ ਪ੍ਰਭੂ ਸਭ ਜੀਵਾਂ ਉਤੇ ਆਪਣਾ ਹੁਕਮ ਚਲਾਉਂਦਾ ਹੈ (ਭਾਵ ਜਿਸ ਦੇ ਹੁਕਮ ਅੱਗੇ ਸਭ ਜੀਵ ਜੰਤ ਨਿਊਂਦੇ ਹਨ) ਉਸ ਪ੍ਰਭੂ ਦਾ ਨਾਮ ਸਿਮਰਨਾ ਚਾਹੀਦਾ ਹੈ।

**ਸੁਣਿ ਸੁਣਿ ਨਾਮੁ ਤੁਮਾਰਾ ਪ੍ਰੀਤਮ ਪ੍ਰਭੁ ਪੇਖਨ ਕਾ ਚਾਉ ॥**

(ਅੰਗ ੪੦੫)

ਹੇ ਮੇਰੇ ਮਾਲਕ! ਮਿਹਰ ਕਰ ਕਿ ਤੇਰਾ ਨਾਮ ਸੁਣ ਸੁਣ ਕੇ ਮੇਰੇ ਅੰਦਰ ਤੇਰੇ ਦਰਸ਼ਨ ਦਾ ਚਾਉ ਬਣਿਆ ਰਹੇ।

**ਭਲੀ ਸੁਹਾਵੀ ਛਾਪਰੀ ਜਾ ਮਹਿ ਗੁਨ ਗਾਏ॥**

**ਕਿਤ ਹੀ ਕਾਮਿ ਨ ਧਉਲਹਰ ਜਿਤੁ ਹਰਿ ਬਿਸਰਾਏ ॥੧ ॥**

(ਅੰਗ ੭੪੫)

ਹੇ ਭਾਈ! ਉਹ ਕੁਲੀ ਚੰਗੀ ਹੈ ਜਿਸ ਵਿਚ ਰਹਿਣ ਵਾਲਾ ਮਨੁੱਖ ਪ੍ਰਭੂ ਦੇ ਗੁਣ ਗਾਂਦਾ ਰਹਿੰਦਾ ਹੈ। ਪਰ ਉਹ ਪੱਕੇ ਮਹੱਲ ਕਿਸੇ ਕੰਮ ਨਹੀਂ ਜਿਨ੍ਹਾਂ ਵਿਚ ਵੱਸਣ ਵਾਲਾ ਮਨੁੱਖ ਪਰਮਾਤਮਾ ਨੂੰ ਭੁਲਾ ਦੇਂਦਾ ਹੈ।

**ਜਪਿ ਅਨਦਿ ਰਹਉ ਗੁਰ ਚਰਣਾ ॥ਭਉ ਕਤਹਿ ਨਹੀ ਪ੍ਰਭ ਸਰਣਾ ॥**

(ਅੰਗ ੬੨੨)

ਹੇ ਭਾਈ! ਗੁਰੂ ਦੇ ਚਰਨਾਂ ਨੂੰ ਹਿਰਦੇ ਵਿਚ ਵਸਾ ਕੇ ਮੈਂ ਆਤਮਕ ਆਨੰਦ ਵਿਚ ਟਿਕਿਆ ਰਹਿੰਦਾ ਹਾਂ। ਪ੍ਰਭੂ ਦੀ ਸ਼ਰਨ ਪਿਆਂ ਕਿਤੇ ਭੀ ਕੋਈ ਡਰ ਪੋਹ ਨਹੀਂ ਸਕਦਾ।

**ਬਿਨੁ ਭੈ ਭਗਤੀ ਤਰਨੁ ਕੈਸੇ॥**

(ਅੰਗ ੮੨੯)

ਪਰਮਾਤਮਾ ਦਾ ਡਰ-ਅਦਬ ਮਨ ਵਿਚ ਵਸਾਣ ਤੋਂ ਬਿਨਾਂ ਅਤੇ ਭਗਤੀ ਕਰਨ ਤੋਂ ਬਿਨਾਂ ਸੰਸਾਰ ਸਮੁੰਦਰ ਤੋਂ ਪਾਰ-ਉਤਾਰਾ ਨਹੀਂ ਹੋ ਸਕਦਾ।

**ਨਿਧਿ ਸਿਧਿ ਚਰਣ ਗਹੇ ਤਾ ਕੇਹਾ ਕਾੜਾ॥**

(ਅੰਗ ੪੬੧)

ਹੇ ਭਾਈ! ਜਦੋਂ ਕਿਸੇ ਮਨੁੱਖ ਨੇ ਉਸ ਪਰਮਾਤਮਾ ਦੇ ਚਰਨ ਫੜ ਲਏ ਜੋ ਸਾਰੇ ਖਜ਼ਾਨੇ ਅਤੇ ਕਰਾਮਾਤੀ ਤਾਕਤਾਂ ਦਾ ਮਾਲਕ ਹੈ, ਤਾਂ ਉਸ ਨੂੰ ਕੋਈ ਚਿੰਤਾ ਫਿਕਰ ਨਹੀਂ ਰਹਿ ਜਾਂਦਾ।

**ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ ॥**
**ਤੁਮ ਸਿਉ ਜੋਰਿ ਅਵਰ ਸੰਗਿ ਤੋਰੀ ॥੩॥**

(ਅੰਗ ੬੫੯)

ਹੇ ਪ੍ਰਭੂ! ਮੈਂ ਤੇਰੇ ਨਾਲ ਪੱਕਾ ਪਿਆਰ ਪਾ ਲਿਆ ਹੈ। ਤੇਰੇ ਨਾਲ ਪਿਆਰ ਗੰਢ ਕੇ ਮੈਂ ਹੋਰਨਾਂ ਦਾ ਆਸਰਾ ਤੱਕਣਾ ਛੱਡ ਦਿੱਤਾ ਹੈ।

**ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥**
**ਨਾਨਕ ਅਵਰੁ ਨ ਜੀਵੈ ਕੋਇ॥** (ਅੰਗ ੧੪੨)

ਅਸਲ ਵਿਚ ਉਹੀ ਮਨੁੱਖ ਜਿਉਂਦਾ ਹੈ ਜਿਸ ਦੇ ਮਨ ਵਿਚ ਪਰਮਾਤਮਾ ਵੱਸ ਗਿਆ ਹੈ। ਹੇ ਨਾਨਕ! ਬੰਦਗੀ ਵਾਲੇ ਤੋਂ ਬਿਨਾਂ ਕੋਈ ਹੋਰ ਜਿਊਂਦਾ ਨਹੀਂ ਹੈ।

**ਪੂਤਾ ਮਾਤਾ ਕੀ ਆਸੀਸ ॥**
**ਨਿਮਖ ਨ ਬਿਸਰਉ ਤੁਮ੍ ਕਉ ਹਰਿ ਹਰਿ ਸਦਾ ਭਜਹੁ ਜਗਦੀਸ ॥੧॥**

(ਅੰਗ ੪੯੬)

ਹੇ ਪੁੱਤਰ ਤੈਨੂੰ ਮਾਂ ਦੀ ਇਹ ਅਸੀਸ ਹੈ ਕਿ ਤੈਨੂੰ ਪਰਮਾਤਮਾ ਅੱਖ ਝਮਕਣ ਜਿਤਨੇ ਸਮੇਂ ਲਈ ਵੀ ਨਾ ਭੁੱਲੇ। ਤੂੰ ਸਦਾ ਜਗਤ ਦੇ ਮਾਲਕ ਪ੍ਰਭੂ ਦਾ ਨਾਮ ਜਪਦਾ ਰਹੇਂ।

**ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਦੀਜੈ ਡਾਰਿ ॥**

**ਨਾਨਕ ਜਿਸੁ ਪਿੰਜਰ ਮਹਿ ਬਿਰਹਾ ਨਹੀ ਸੋ ਪਿੰਜਰੁ ਲੈ ਜਾਰਿ ॥੧ ॥**

(ਅੰਗ ੮੯)

ਜੋ ਸਿਰ ਪ੍ਰਭੂ ਦੀ ਯਾਦ ਵਿਚ ਨਾ ਝੁਕੇ ਉਹ ਤਿਆਗ ਦੇਣ ਯੋਗ ਹੈ (ਭਾਵ ਉਸ ਦਾ ਕੋਈ ਗੁਣ ਨਹੀਂ)। ਹੇ ਨਾਨਕ ! ਜਿਸ ਸਰੀਰ ਵਿਚ ਪ੍ਰਭੂ ਪਿਆਰ ਦੀ ਖਿੱਚ ਨਹੀਂ ਉਹ ਸਰੀਰ ਸਾੜ ਦਿਉ (ਭਾਵ ਉਹ ਭੀ ਵਿਅਰਥ ਹੈ)।

**ਤੇਰਾ ਏਕੁ ਨਾਮੁ ਤਾਰੇ ਸੰਸਾਰੁ॥ ਮੈ ਏਹਾ ਆਸ ਏਹੋ ਆਧਾਰੁ॥੧॥**

(ਅੰਗ ੨੪)

ਮੈਨੂੰ ਸਿਰਫ ਇਹੀ ਆਸਰਾ ਹੈ, ਇਹ ਹੀ ਆਸ ਹੈ ਕਿ ਤੇਰਾ ਨਾਮ ਜਿਹੜਾ ਸੰਸਾਰ ਨੂੰ ਪਾਰ ਲੰਘਾਣ ਵਾਲਾ ਹੈ, ਮੈਨੂੰ ਭੀ ਪਾਰ ਲੰਘਾ ਲਏਗਾ।

**ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ॥**

(ਅੰਗ ੨)

ਪੂਰਨ ਖਿੜਾਉ ਦਾ ਸਮਾਂ (ਪ੍ਰਭਾਤ ਵੇਲਾ ਹੋਵੇ) ਉਸ ਸਮੇਂ ਨਾਮ ਸਿਮਰਨਾ ਅਤੇ ਉਸ ਪਰਮਾਤਮਾ ਦੀਆਂ ਵਡਿਆਈਆਂ ਦੀ ਵੀਚਾਰ ਕਰਨੀ ਚਾਹੀਦੀ ਹੈ।

**ਆਖਾ ਜੀਵਾ ਵਿਸਰੈ ਮਰਿ ਜਾਉ॥** (ਅੰਗ ੯)

ਜਿਉਂ ਜਿਉਂ ਮੈਂ ਪਰਮਾਤਮਾ ਦਾ ਨਾਮ ਸਿਮਰਦਾ ਹਾ ਤਿਉਂ ਤਿਉਂ ਮੇਰੇ ਅੰਦਰ ਆਤਮਕ ਜੀਵਨ ਪੈਦਾ ਹੁੰਦਾ ਹੈ। ਜਦੋਂ ਮੈਂ ਪ੍ਰਭੂ ਦਾ ਨਾਮ ਭੁੱਲ ਜਾਂਦਾ ਹਾਂ ਤਦੋਂ ਵਿਕਾਰਾਂ ਦੇ ਜ਼ੋਰ ਕਾਰਨ ਮੇਰੀ ਆਤਮਕ ਮੌਤ ਹੋ ਜਾਂਦੀ ਹੈ।

**ਗੁਰ ਪਰਸਾਦਿ ਮੇਰੈ ਮਨਿ ਵਸਿਆ ਜੋ ਮਾਗਉ ਸੋ ਪਾਵਉ ਰੇ॥**

(ਅੰਗ ੪੦੪)

ਹੇ ਭਾਈ ! ਜਦੋਂ ਗੁਰੂ ਦੀ ਕਿਰਪਾ ਨਾਲ ਮੇਰਾ ਉਹ ਮਾਲਕ ਪ੍ਰਭੂ ਮੇਰੇ ਮਨ ਵਿਚ ਆ ਵੱਸਿਆ ਹੈ ਤਦੋਂ ਤੋਂ ਮੈਂ ਉਸ ਪਾਸੋਂ ਜੋ ਕੁਝ ਮੰਗਦਾ ਹਾਂ ਉਹ ਪ੍ਰਾਪਤ ਕਰ ਲੈਂਦਾ ਹਾਂ।

**ਵਿਣੁ ਗੁਣ ਕੀਤੇ ਭਗਤਿ ਨ ਹੋਇ॥**

(ਅੰਗ ੪)

ਹੇ ਅਕਾਲ ਪੁਰਖ ! ਜੇ ਤੂੰ ਆਪ ਆਪਣੇ ਗੁਣ ਮੇਰੇ ਵਿਚ ਪੈਦਾ ਨਾ ਕਰੇਂ ਤਾਂ ਮੈਥੋਂ ਤੇਰੀ ਭਗਤੀ ਨਹੀਂ ਹੋ ਸਕਦੀ।



# ਜੀਵ ਅਤੇ ਪਰਮਾਤਮਾ ਦੀ ਪ੍ਰੀਤਿ

**ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਕਮਲੇਹਿ॥**
**ਲਹਰੀ ਨਾਲਿ ਪਛਾੜੀਐ ਭੀ ਵਿਗਸੈ ਅਸਨੇਹਿ॥**
**ਜਲ ਮਹਿ ਜੀਅ ਉਪਾਇ ਕੈ ਬਿਨੁ ਜਲ ਮਰਣੁ ਤਿਨੇਹਿ॥੧॥**

(ਅੰਗ ੫੯)

ਹੇ ਮਨ! ਪਰਮਾਤਮਾ ਨਾਲ ਇਹੋ ਜਿਹਾ ਪਿਆਰ ਕਰ ਜਿਹੋ ਜਿਹਾ ਪਾਣੀ ਅਤੇ ਕੌਲ ਫੁੱਲ ਦਾ ਹੈ। ਕੌਲ ਫੁਲ ਪਾਣੀ ਦੀਆਂ ਲਹਿਰਾਂ ਨਾਲ ਧੱਕੇ ਖਾਂਦਾ ਹੈ ਫਿਰ ਭੀ ਪਰਸਪਰ ਪਿਆਰ ਕਾਰਨ ਉਹ ਖਿੜਦਾ ਹੀ ਹੈ। ਧੱਕਿਆਂ ਤੋਂ ਗੁੱਸੇ ਨਹੀਂ ਹੁੰਦਾ। ਪਾਣੀ ਤੋਂ ਕੌਲ ਫੁਲ ਜਿੰਦ ਹਾਸਲ ਕਰਦਾ ਹੈ ਅਤੇ ਪਾਣੀ ਤੋਂ ਬਿਨਾਂ ਉਸ ਦੀ ਮੌਤ ਹੋ ਜਾਂਦੀ ਹੈ।

**ਜਿਉ ਮਛੁਲੀ ਵਿਣੁ ਪਾਣੀਐ ਰਹੈ ਨ ਕਿਤੈ ਉਪਾਇ॥**
**ਤਿਉ ਹਰਿ ਬਿਨੁ ਸੰਤੁ ਨ ਜੀਵਈ ਬਿਨੁ ਹਰਿ ਨਾਮੈ ਮਰਿ ਜਾਇ॥੭॥**

(ਪੰਨਾ ੭੫੯)

ਹੇ ਭਾਈ! ਜਿਵੇਂ ਮੱਛੀ ਪਾਣੀ ਤੋਂ ਬਿਨਾਂ ਹੋਰ ਕਿਸੇ ਭੀ ਜਤਨ ਨਾਲ ਜਿਊਂਦੀ ਨਹੀਂ ਰਹਿ ਸਕਦੀ ਤਿਵੇਂ ਪਰਮਾਤਮਾ ਤੋਂ ਬਿਨਾਂ ਸੰਤ ਭੀ ਜਿਊਂ ਨਹੀਂ ਸਕਦਾ। ਪਰਮਾਤਮਾ ਦੇ ਨਾਮ ਤੋਂ ਬਿਨਾਂ ਉਹ ਆਪਣੀ ਆਤਮਕ ਮੌਤ ਸਮਝਦਾ ਹੈ।

**ਜਿਉ ਪ੍ਰਾਣੀ ਜਲ ਬਿਨੁ ਹੈ ਮਰਤਾ**
**ਤਿਉ ਸਿਖੁ ਗੁਰ ਬਿਨੁ ਮਰਿ ਜਾਈ ॥੧੫ ॥**

(ਅੰਗ ੭੫੭)

ਜਿਵੇਂ ਪ੍ਰਾਣੀ ਪਾਣੀ ਮਿਲਣ ਤੋਂ ਬਿਨਾਂ ਮਰਨ ਲੱਗ ਪੈਂਦਾ ਹੈ ਤਿਵੇਂ ਸਿੱਖ ਗੁਰੂ (ਨਾਮ ਦੇ ਸੋਮੇਂ) ਨੂੰ ਮਿਲਣ ਤੋਂ ਬਿਨਾਂ ਆਪਣੀ ਆਤਮਕ ਮੌਤ ਆ ਗਈ ਸਮਝਦਾ ਹੈ।

**ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾਰੇ॥**

(ਅੰਗ ੫੩੪)

ਹੇ ਪਿਆਰੇ ਪ੍ਰਭੂ ! ਮੈਂ ਰਾਜ ਨਹੀਂ ਮੰਗਦਾ, ਮੈਂ ਮੁਕਤੀ ਨਹੀਂ ਮੰਗਦਾ, ਤੇਰੀ ਮਿਹਰ ਨਾਲ ਤੇਰੇ ਸੋਹਣੇ ਚਰਨ-ਕਮਲਾਂ ਦਾ ਪਿਆਰ ਮੇਰੇ ਮਨ ਵਿਚ ਟਿਕਿਆ ਰਹੇ।

**ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ ॥**

**ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ॥**

(ਅੰਗ ੫੫੮)

ਹੇ ਨਾਨਕ ! ਜੇ ਕੋਈ ਗੁਰਮੁਖ ਮੈਨੂੰ ਤੇਰੀ ਕੋਈ ਗੱਲ ਸੁਣਾਵੇ ਤਾਂ ਮੈਂ ਉਸ ਅੱਗੇ ਕਿਹੜੀ ਭੇਟ ਕਰਾਂ ? ਆਪਣਾ ਸਿਰ ਵੱਢ ਕੇ ਮੈਂ ਉਸਦੇ ਬੈਠਣ ਲਈ ਆਸਣ ਬਣਾ ਦਿਆਂ (ਭਾਵ) ਆਪਾ ਭਾਵ ਦੂਰ ਕਰ ਕੇ ਮੈਂ ਉਸ ਦੀ ਸੇਵਾ ਕਰਾ।

**ਜਉ ਤੁਮ ਗਿਰਿਵਰ ਤਉ ਹਮ ਮੋਰਾ॥**

**ਜਉ ਤੁਮ ਚੰਦ ਤਉ ਹਮ ਭਏ ਹੈ ਚਕੋਰਾ॥੧ ॥**

(ਅੰਗ ੬੫੮)

ਹੇ ਮੇਰੇ ਮਾਧੋ ! ਜੇ ਤੂੰ ਸੋਹਣਾ ਜਿਹਾ ਪਹਾੜ ਬਣੇਂ ਤਾਂ ਮੈਂ ਤੇਰਾ ਮੋਰ ਬਣਾਂਗਾ। ਤੈਨੂੰ ਵੇਖ ਵੇਖ ਕੇ ਪੈਲਾਂ ਪਾਵਾਂਗਾ। ਜੇ ਤੂੰ ਚੰਦ ਬਣੇਂ ਤਾਂ ਮੈਂ ਤੇਰੀ ਚਕੋਰ ਬਣਾਂਗਾ। ਤੈਨੂੰ ਵੇਖ ਵੇਖ ਕੇ ਖੁਸ਼ ਹੋ ਹੋ ਕੇ ਬੋਲਾਂਗਾ।

**ਮੇਰੀ ਪ੍ਰੀਤਿ ਗੋਬਿੰਦ ਸਿਉ ਜਿਨਿ ਘਟੈ॥**

**ਮੈ ਤਉ ਮੋਲਿ ਮਹਗੀ ਲਈ ਜੀਅ ਸਟੈ॥੧ ॥**

(ਅੰਗ ੬੯੪)

ਮੈਨੂੰ ਡਰ ਰਹਿੰਦਾ ਹੈ ਕਿ ਗੋਬਿੰਦ ਨਾਲ ਮੇਰੀ ਪ੍ਰੀਤ ਕਿਤੇ ਘਟ ਨਾ ਜਾਏ। ਮੈਂ ਤਾਂ ਇਹ ਪ੍ਰੀਤਿ ਬੜੇ ਮਹਿੰਗੇ ਮੁੱਲ ਆਪਣੀ ਜਿੰਦ ਦੇ ਕੇ ਵਿਹਾਝੀ ਹੈ।

**ਕੰਚਨ ਸਿਉ ਪਾਈਐ ਨਹੀ ਤੋਲਿ॥ਮਨੁ ਦੇ ਰਾਮੁ ਲੀਆ ਹੈ ਮੋਲਿ॥੧॥**

(ਅੰਗ ੩੨੭)

ਸੋਨਾ ਸਾਵਾਂ ਤੋਲ ਕੇ ਵੱਟੇ ਵਿਚ ਦਿਤਿਆਂ ਰੱਬ ਨਹੀਂ ਮਿਲਦਾ। ਮੈਂ ਤਾਂ ਮੁੱਲ ਵਜੋਂ ਆਪਣਾ ਮਨ ਦੇ ਕੇ ਰੱਬ ਲੱਭਾ ਹੈ।

☆☆☆

# ਪ੍ਰਭੂ ਪਿਆਰਿਆਂ ਨੂੰ ਪ੍ਰਭੂ ਵਿਛੋੜਾ ਅਸਹਿ

**ਜਾਲਉ ਐਸੀ ਰੀਤਿ ਜਿਤੁ ਮੈ ਪਿਆਰਾ ਵੀਸਰੈ॥**

(ਅੰਗ ੫੯੦)

ਮੈਂ ਇਹੋ ਜਿਹੀ ਰੀਤ ਨੂੰ ਸਾੜ ਦਿਆਂ ਜਿਸ ਕਰਕੇ ਮੈਨੂੰ ਪ੍ਰਭੂ ਪਿਆਰਾ ਵਿਸਰ ਜਾਏ।

**ਅਜੁ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ॥**
**ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਣਿ ਵਿਹਾਇ॥੩੦॥**

(ਅੰਗ ੧੩੭੯)

ਮੈਂ ਤਾਂ ਕੇਵਲ ਅੱਜ ਹੀ ਪਿਆਰੇ ਪਤੀ ਪਰਮਾਤਮਾ ਨਾਲ ਨਹੀਂ ਸੁੱਤੀ (ਪਰਮਾਤਮਾ ਵਿਚ ਲੀਨ ਨਹੀਂ ਹੋਈ) ਤੇ ਹੁਣ ਮੇਰਾ ਸਰੀਰ ਟੁੱਟ ਰਿਹਾ ਹੈ। ਜਾ ਕੇ ਛੁੱਟੜਾਂ ਨੂੰ ਪੁਛੋ ਕਿ ਤੁਹਾਡੀ ਸਦਾ ਦੇ ਵਿਛੋੜੇ ਵਾਲੀ ਰਾਤ ਕਿਵੇਂ ਬੀਤਦੀ ਹੈ।

**ਜੈ ਤਨਿ ਬਾਣੀ ਵਿਸਰਿ ਜਾਇ॥ ਜਿਉ ਪਕਾ ਰੋਗੀ ਵਿਲਲਾਇ॥੧॥**

(ਅੰਗ ੬੬੧)

ਜਿਸ ਮਨੁੱਖ ਨੂੰ ਪ੍ਰਭੂ ਦੀ ਸਿਫਤ ਸਾਲਾਹ ਦੀ ਬਾਣੀ ਭੁੱਲ ਜਾਂਦੀ ਹੈ ਉਹ ਸਦਾ ਇਉਂ ਵਿਲਕਦਾ ਹੈ, ਜਿਵੇਂ ਕੋੜ੍ਹ ਦੇ ਰੋਗ ਵਾਲਾ ਬੰਦਾ।

**ਮੇਰਾ ਮਨੁ ਲੋਚੈ ਗੁਰ ਦਰਸਨ ਤਾਈ॥ ਬਿਲਪ ਕਰੇ ਚਾਤ੍ਰਿਕ ਕੀ ਨਿਆਈ॥**

(ਅੰਗ ੯੬)

ਮੇਰਾ ਮਨ ਗੁਰੂ ਦੇ ਦਰਸ਼ਨ ਕਰਨ ਲਈ ਬੜੀ ਤਾਂਘ ਕਰ ਰਿਹਾ ਹੈ, ਉਸੇ ਤਰ੍ਹਾਂ ਜਿਵੇਂ ਕਿ ਇਕ ਪਪੀਹਾ ਸ੍ਵਾਂਤੀ ਬੂੰਦ ਲਈ ਤਰਲੇ ਲੈਂਦਾ ਹੈ।

**ਹਰਿ ਦਰਸਨ ਕਉ ਮੇਰਾ ਮਨੁ ਬਹੁ ਤਪਤੈ ਜਿਉ ਤ੍ਰਿਖਾਵੰਤੁ ਬਿਨੁ ਨੀਰ॥੧॥**

(ਅੰਗ ੮੬੧)

ਹੇ ਸਹੇਲੀਏ! ਮੇਰਾ ਮਨ ਪਰਮਾਤਮਾ ਦੇ ਦਰਸ਼ਨ ਵਾਸਤੇ ਇਉਂ ਲੁੱਛ ਰਿਹਾ ਹੈ ਜਿਵੇਂ

ਪਾਣੀ ਤੋਂ ਬਿਨਾਂ ਤਿਹਾਇਆ ਮਨੁੱਖ।

**ਵਿਛੋੜਾ ਸੁਣੇ ਡੁਖੁ ਵਿਣੁ ਡਿਠੇ ਮਰਿਓਦਿ॥**
**ਬਾਝੁ ਪਿਆਰੇ ਆਪਣੇ ਬਿਰਹੀ ਨਾ ਧੀਰੋਦਿ॥੩॥**

(ਅੰਗ ੧੧੦੦)

ਪ੍ਰਭੂ ਚਰਨਾਂ ਦਾ ਅਸਲ ਪ੍ਰੇਮੀ ਉਹ ਹੈ ਜਿਸ ਨੂੰ ਇਹ ਸੁਣਕੇ ਹੀ ਦੁੱਖ ਪ੍ਰਤੀਤ ਹੋਵੇ ਕਿ ਪ੍ਰਭੂ ਤੋਂ ਵਿਛੋੜਾ ਹੋਣ ਵਾਲਾ ਹੈ। ਦੀਦਾਰ ਤੋਂ ਬਿਨਾਂ ਸੱਚਾ ਪ੍ਰੇਮੀ ਆਤਮਕ ਮੌਤ ਮਹਿਸੂਸ ਕਰਦਾ ਹੈ। ਆਪਣੇ ਪਿਆਰੇ ਪ੍ਰਭੂ ਤੋਂ ਵਿਛੜ ਕੇ ਪ੍ਰੇਮੀ ਦਾ ਮਨ ਖਲੋਂਦਾ ਨਹੀਂ।

**ਇਕ ਘੜੀ ਦਿਨਸੁ ਮੋਕਉ ਬਹੁਤੁ ਦਿਹਾਰੇ॥**
**ਮਨੁ ਨ ਰਹੈ ਕੈਸੇ ਮਿਲਉ ਪਿਆਰੇ॥੧ ॥**

(ਅੰਗ ੩੭੪)

ਪ੍ਰਭੂ-ਪਤੀ ਦੇ ਵਿਛੋੜੇ ਵਿਚ ਮੈਨੂੰ ਦਿਨ ਦੀ ਇਕ ਘੜੀ ਭੀ ਕਈ ਦਿਨਾਂ ਦੇ ਬਰਾਬਰ ਲਗਦੀ ਹੈ। ਪ੍ਰਭੂ-ਪਤੀ ਦੇ ਮਿਲਾਪ ਤੋਂ ਬਿਨਾਂ ਮੇਰਾ ਮਨ ਧੀਰਜ ਨਹੀਂ ਫੜਦਾ। ਮੈਂ ਹਰ ਵੇਲੇ ਸੋਚਦੀ ਰਹਿੰਦੀ ਹਾਂ ਕਿ ਮੈਂ ਪਿਆਰੇ ਨੂੰ ਕਿਵੇਂ ਮਿਲਾਂ।

***

# ਪ੍ਰਭੂ ਜੀਵ ਦਾ ਆਸਰਾ - ਜੀਵ ਦੀ ਟੇਕ

**ਧਰ ਜੀਅਰੇ ਇਕ ਟੇਕ ਤੂ ਲਾਹਿ ਬਿਡਾਨੀ ਆਸ॥**
**ਨਾਨਕ ਨਾਮੁ ਧਿਆਈਐ ਕਾਰਜੁ ਆਵੈ ਰਾਸਿ॥੧ ॥**

(ਅੰਗ ੨੫੭)

ਹੇ ਮੇਰੀ ਜਿੰਦੇ! ਸਿਰਫ ਪਰਮਾਤਮਾ ਦਾ ਆਸਰਾ ਲੈ, ਉਸ ਤੋਂ ਬਿਨਾਂ ਕਿਸੇ ਹੋਰ ਦੀ ਸਹਾਇਤਾ ਦੀ ਆਸ ਲਾਹ ਦੇ। ਹੇ ਨਾਨਕ! ਸਦਾ ਪ੍ਰਭੂ ਦੀ ਯਾਦ ਮਨ ਵਿਚ ਵਸਾਣੀ ਚਾਹੀਦੀ ਹੈ, ਇਸ ਨਾਲ ਹਰ ਕੰਮ ਜ਼ਰੂਰ ਸਿਰੇ ਚੜ੍ਹ ਜਾਏਗਾ।

**ਜਿਸ ਕਾ ਨਾਹਿ ਕੋਇ ਹਾਂ॥ ਤਿਸ ਕਾ ਪ੍ਰਭੂ ਸੋਇ ਹਾਂ॥**

(ਅੰਗ ੪੧੦)

ਹੇ ਮੇਰੇ ਮਨ! ਜਿਸ ਮਨੁੱਖ ਦਾ ਕੋਈ ਭੀ ਸਹਾਈ ਨਹੀਂ ਬਣਦਾ (ਜੇ ਉਹ ਪ੍ਰਭੂ ਦੀ ਸ਼ਰਨ ਆ ਪਏ ਤਾਂ) ਉਹ ਪ੍ਰਭੂ ਉਸ ਦਾ ਰਾਖਾ ਬਣ ਜਾਂਦਾ ਹੈ।

**ਜਾ ਕਾ ਮੀਤੁ ਸਾਜਨੁ ਹੈ ਸਮੀਆ॥**
**ਤਿਸੁ ਜਨ ਕਉ ਕਹੁ ਕਾ ਕੀ ਕਮੀਆ॥੧ ॥** (ਅੰਗ ੧੮੬)

ਜਿਸ ਮਨੁੱਖ ਦਾ ਇਹ ਯਕੀਨ ਬਣ ਜਾਏ ਕਿ ਉਸਦਾ ਸੱਜਣ ਪ੍ਰਭੂ, ਮਿੱਤ੍ਰ ਪ੍ਰਭੂ ਹਰ ਥਾਂ ਵਿਆਪਕ ਹੈ ਫਿਰ ਉਸਨੂੰ ਕਿਸੇ ਸ਼ੈ ਦੀ ਥੁੜ ਨਹੀਂ ਰਹਿ ਜਾਂਦੀ।

**ਜਾ ਕਉ ਟੇਕ ਤੁਮ੍ਾਰੀ ਸੁਆਮੀ ਤਾ ਕਉ ਨਾਹੀ ਚਿੰਤਾ॥**

(ਅੰਗ ੩੮੦)

ਹੇ ਪ੍ਰਭੂ! ਹੇ ਸੁਆਮੀ! ਜਿਨ੍ਹਾਂ ਮਨੁੱਖਾਂ ਨੂੰ ਤੇਰਾ ਆਸਰਾ ਹੈ ਉਹਨਾਂ ਨੂੰ ਕੋਈ ਚਿੰਤਾ ਪੋਹ ਨਹੀਂ ਸਕਦੀ।

**ਮਾਂਗਉ ਰਾਮ ਤੇ ਸਭਿ ਥੋਕ॥**
**ਮਾਨੁਖ ਕਉ ਜਾਚਤ ਸ੍ਰਮੁ ਪਾਈਐ ਪ੍ਰਭ ਕੈ ਸਿਮਰਨਿ ਮੋਖ ॥੧ ॥**

(ਅੰਗ ੬੮੨)

ਮੈਂ ਤਾਂ ਸਾਰੇ ਪਦਾਰਥ ਪਰਮਾਤਮਾ ਤੋਂ ਹੀ ਮੰਗਦਾ ਹਾਂ। ਮਨੁੱਖ ਪਾਸੋਂ ਮੰਗਦਿਆਂ ਨਿਰੀ ਖੇਚਲ/ਥਕਾਵਟ ਹੀ ਹਾਸਲ ਹੁੰਦੀ ਹੈ। ਪਰ ਪਰਮਾਤਮਾ ਦੇ ਸਿਮਰਨ ਦੀ ਰਾਹੀਂ (ਪਦਾਰਥ ਭੀ ਮਿਲਦੇ ਹਨ ਅਤੇ ਨਾਲ ਹੀ) ਮਾਇਆ ਦੇ ਮੋਹ ਤੋਂ ਖਲਾਸੀ ਭੀ ਪ੍ਰਾਪਤ ਹੋ ਜਾਂਦੀ ਹੈ।

**ਮੈ ਅੰਧੁਲੇ ਹਰਿ ਨਾਮੁ ਲਕੁਟੀ ਟੋਹਣੀ॥**

(ਅੰਗ ੭੫੨)

ਮੈਨੂੰ ਮਾਇਆ ਦੇ ਮੋਹ ਵਿਚ ਅੰਨ੍ਹੇ ਨੂੰ ਪਰਮਾਤਮਾ ਦਾ ਨਾਮ ਡੰਗੋਰੀ ਦਾ ਕੰਮ ਦੇਂਦਾ ਹੈ। ਇਹ ਮੇਰੇ ਵਾਸਤੇ ਟੋਹਣੀ ਹੈ ਜਿਸ ਨਾਲ ਟੋਹ ਟੋਹ ਕੇ ਮੈਂ ਜੀਵਨ ਦਾ ਸਹੀ ਰਸਤਾ ਲੱਭਦਾ ਹਾਂ।

**ਮਾਨਸ ਕੀ ਕਹੁ ਕੇਤਕ ਬਾਤ॥ ਜਮ ਤੇ ਰਾਖੈ ਦੇ ਕਰਿ ਹਾਥ ॥੩ ॥**

(ਅੰਗ ੧੧੪੯)

ਹੇ ਭਾਈ! ਦਸ ਮਨੁੱਖ ਵਿਚਾਰੇ ਭਗਤ ਦਾ ਕੀ ਵਿਗਾੜ ਸਕਦੇ ਹਨ। ਪਰਮਾਤਮਾ ਤਾਂ ਆਪਣੇ ਭਗਤਾਂ ਨੂੰ ਜਮਾਂ ਤੋਂ ਵੀ ਹੱਥ ਦੇ ਕੇ ਬਚਾ ਲੈਂਦਾ ਹੈ।

**ਮਤਾ ਮਸੂਰਤਿ ਅਵਰ ਸਿਆਨਪ ਜਨ ਕਉ ਕਛੂ ਨ ਆਇਓ॥**
**ਜਹ ਜਹ ਅਉਸਰੁ ਆਇ ਬਨਿਓ ਹੈ ਤਹਾ ਤਹਾ ਹਰਿ ਧਿਆਇਓ॥੧॥**

(ਅੰਗ ੪੯੮)

ਹੇ ਭਾਈ! ਪਰਮਾਤਮਾ ਦੇ ਸੇਵਕ ਨੂੰ ਕੋਈ ਸਲਾਹ ਮਸ਼ਵਰਾ, ਕੋਈ ਹੋਰ ਸਿਆਣਪ ਦੀ ਗਲ ਇਹ ਕੁਝ ਭੀ ਨਹੀਂ ਅਹੁੜਦਾ। ਜਿਥੇ ਜਿਥੇ ਕੋਈ ਔਖਿਆਈ ਦਾ ਮੌਕਾ ਆ ਬਣਦਾ ਹੈ ਉਥੇ ਉਥੇ ਪਰਮਾਤਮਾ ਦਾ ਸੇਵਕ ਪਰਮਾਤਮਾ ਦਾ ਹੀ ਧਿਆਨ ਧਰਦਾ ਹੈ।

**ਹਰਿ ਜੀ ਮਾਤਾ ਹਰਿ ਜੀ ਪਿਤਾ ਹਰਿ ਜੀਉ ਪ੍ਰਤਿਪਾਲਕ॥**
**ਹਰਿ ਜੀ ਮੇਰੀ ਸਾਰ ਕਰੇ ਹਮ ਹਰਿ ਕੇ ਬਾਲਕ॥**

(ਅੰਗ ੧੧੦੧)

ਪਰਮਾਤਮਾ ਮੇਰਾ ਮਾਤਾ ਪਿਤਾ ਹੈ, ਮਾਪਿਆਂ ਵਾਂਗ ਮੈਨੂੰ ਪਾਲਣ ਵਾਲਾ ਹੈ। ਅਸੀਂ ਪ੍ਰਭੂ ਦੇ ਬੱਚੇ ਹਾਂ, ਉਹੀ ਪ੍ਰਭੂ ਮੇਰੀ ਸੰਭਾਲ ਕਰਦਾ ਹੈ।

**ਤੂ ਦਾਤਾ ਮਾਗਨ ਕਉ ਸਗਲੀ ਦਾਨੁ ਦੇਹਿ ਪ੍ਰਭ ਭਾਨੈ॥੨ ॥**

(ਅੰਗ ੬੧੩)

ਹੇ ਪ੍ਰਭੂ! ਤੂੰ ਸਭ ਦਾਤਾਂ ਦੇਣ ਵਾਲਾ ਹੈਂ, ਸਾਰੀਂ ਲੋਕਾਈ ਤੇਰੇ ਹੀ ਦਰ ਤੋਂ ਮੰਗਣ

ਵਾਲੀ ਹੈ। ਤੂੰ ਆਪਣੀ ਰਜ਼ਾ ਵਿਚ ਹੀ ਸਭ ਨੂੰ ਦਾਨ ਦੇਂਦਾ ਹੈਂ।

**ਸਭੁ ਕੋ ਆਸੈ ਤੇਰੀ ਬੈਠਾ॥ ਘਟ ਘਟ ਅੰਤਰਿ ਤੂੰਹੈ ਵੁਠਾ ॥**

(ਅੰਗ ੯੭)

ਹੇ ਦਾਤਾਰ! ਹਰ ਇਕ ਜੀਵ ਤੇਰੀ ਬਖ਼ਸ਼ਿਸ਼ ਦੀ ਆਸ ਰੱਖੀ ਬੈਠਾ ਹੈ, ਹੇ ਪ੍ਰਭੂ! ਹਰ ਇਕ ਸਰੀਰ ਵਿਚ ਤੂੰ ਆਪ ਹੀ ਵੱਸ ਰਿਹਾ ਹੈਂ।

**ਤੂੰ ਵਿਸਰਹਿ ਤਾਂ ਸਭੁ ਕੋ ਲਾਗੂ ਚੀਤਿ ਆਵਹਿ ਤਾਂ ਸੇਵਾ॥**

(ਅੰਗ ੩੮੩)

ਹੇ ਪ੍ਰਭੂ! ਜੇ ਤੂੰ ਮੇਰੇ ਮਨ ਵਿਚੋਂ ਭੁੱਲ ਜਾਏਂ ਤਾਂ ਹਰ ਇਕ ਜੀਵ ਮੈਨੂੰ ਵੈਰੀ ਜਾਪਦਾ ਹੈ। ਪਰ ਜੇ ਤੂੰ ਮੇਰੇ ਚਿੱਤ ਵਿਚ ਆ ਵੱਸੇਂ ਤਾਂ ਹਰ ਕੋਈ ਮੇਰਾ ਆਦਰ ਸਤਿਕਾਰ ਕਰਦਾ ਹੈ।



# ਪ੍ਰਭੂ ਜੀਵ ਦਾ ਰਖਸ਼ਕ

**ਤਾਤੀ ਵਾਉ ਨ ਲਗਈ ਪਾਰਬ੍ਰਹਮ ਸਰਣਾਈ॥**
**ਚਉਗਿਰਦ ਹਮਾਰੈ ਰਾਮ ਕਾਰ ਦੁਖੁ ਲਗੈ ਨ ਭਾਈ॥੧ ॥**

(ਅੰਗ ੮੧੯)

ਪਰਮਾਤਮਾ ਦੀ ਸ਼ਰਨ ਪਿਆਂ ਕਿਸੇ ਦੁੱਖ ਦਾ ਸੇਕ ਨਹੀਂ ਪੋਂਹਦਾ। ਅਸਾਂ ਜੀਵਾਂ ਦੇ ਦੁਆਲੇ ਪਰਮਾਤਮਾ ਦਾ ਨਾਮ ਮਾਨੋਂ ਇਕ ਲਕੀਰ ਹੈ ਜਿਸ ਨੂੰ ਕੋਈ ਦੁੱਖ ਟੱਪ ਨਹੀਂ ਸਕਦਾ।

**ਜਾ ਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ॥...**
**ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ ॥੧ ॥**

(ਅੰਗ ੭੦)

ਜਿਸ ਮਨੁੱਖ ਨੂੰ ਕੋਈ ਭਾਰੀ ਬਿਪਤਾ ਆ ਪਏ ਜਿਸ ਤੋਂ ਬਚਣ ਲਈ ਕੋਈ ਮਨੁੱਖ ਉਸਨੂੰ ਸਹਾਰਾ ਨਾ ਦੇਵੇ। ......................। ਜੇ ਉਸ ਬਿਪਤਾ ਮਾਰੇ ਮਨੁੱਖ ਦੇ ਹਿਰਦੇ ਵਿਚ ਪਰਮਾਤਮਾ ਦੀ ਯਾਦ ਆ ਜਾਏ ਤਾਂ ਉਸਦਾ ਵਾਲ ਵੀ ਵਿੰਗਾ ਨਹੀਂ ਹੁੰਦਾ।

**ਜਾ ਤੂ ਮੇਰੈ ਵਲਿ ਹੈ ਤਾ ਕਿਆ ਮੁਹਛੰਦਾ॥**

(ਅੰਗ ੧੦੯੬)

ਹੇ ਪ੍ਰਭੂ ! ਜਦੋਂ ਤੂੰ ਮੇਰੀ ਸਹਾਇਤਾ ਤੇ ਹੋਵੇਂ ਤਾਂ ਮੈਨੂੰ ਕਿਸੇ ਹੋਰ ਦੀ ਕੋਈ ਮੁਥਾਜੀ ਨਹੀਂ ਰਹਿ ਜਾਂਦੀ।

**ਸੁਲਹੀ ਤੇ ਨਾਰਾਇਣ ਰਾਖੁ॥**
**ਸੁਲਹੀ ਕਾ ਹਾਥੁ ਕਹੀ ਨ ਪਹੁਚੈ ਸੁਲਹੀ ਹੋਇ ਮੂਆ ਨਾਪਾਕੁ ॥੧ ॥**

(ਅੰਗ ੮੨੫)

ਸਾਡੀ ਪ੍ਰਭੂ ਪਾਸ ਇਹ ਅਰਜੋਈ ਸੀ ਕਿ ਉਹ ਸਾਨੂੰ ਸੁਲਹੀ ਖਾਨ ਤੋਂ ਬਚਾ ਲਏ ਅਤੇ ਸੁਲਹੀ ਦਾ ਜ਼ੁਲਮ ਭਰਿਆ ਹੱਥ ਕਿਤੇ ਵੀ ਨਾ ਅੱਪੜ ਸਕੇ। ਪ੍ਰਭੂ ਨੇ ਮਿਹਰ ਕੀਤੀ ਅਤੇ ਸੁਲਹੀ ਖਾਂ ਆਪੇ ਹੀ ਅਪਵਿੱਤਰਤਾ ਦੀ ਮੌਤ ਮਰ ਗਿਆ।

**ਹਭੇ ਸਾਕ ਕੂੜਾਵੇ ਡਿਠੇ ਤਉ ਪਲੈ ਤੈਡੈ ਲਾਗੀ॥੧॥**

(ਅੰਗ ੯੬੩)

ਮੈਂ ਵੇਖ ਲਿਆ ਹੈ ਕਿ ਦੁਨੀਆਂ ਦੇ ਸਾਰੇ ਸਾਕ ਝੂਠੇ ਹਨ, ਕੋਈ ਤੋੜ ਨਿਭਣ ਵਾਲਾ ਨਹੀਂ। ਇਸ ਲਈ ਹੇ ਪ੍ਰਭੂ ਮੈਂ ਤੇਰੇ ਲੜ ਆ ਲੱਗੀ ਹਾਂ।

**ਐਥੈ ਓਥੈ ਰਖਵਾਲਾ॥ਪ੍ਰਭ ਸਤਿਗੁਰ ਦੀਨ ਦਇਆਲਾ॥**

(ਅੰਗ ੬੨੮)

ਹੇ ਭਾਈ! ਗੁਰੂ ਪ੍ਰਭੂ ਗਰੀਬਾਂ ਉਤੇ ਦਇਆ ਕਰਨ ਵਾਲਾ ਹੈ। ਸ਼ਰਨ ਪਿਆਂ ਦੀ ਇਸ ਲੋਕ ਅਤੇ ਪਰਲੋਕ ਵਿਚ ਰਾਖੀ ਕਰਨ ਵਾਲਾ ਹੈ।

**ਹਰਿ ਚਰਨ ਸਰਣ ਗੜ ਕੋਟ ਹਮਾਰੈ॥**
**ਕਾਲੁ ਕੰਟਕੁ ਜਮੁ ਤਿਸੁ ਨ ਬਿਦਾਰੈ ॥੩ ॥**

(ਅੰਗ ੭੪੨)

ਹੇ ਭਾਈ! ਮੇਰੇ ਵਾਸਤੇ ਤਾਂ ਪਰਮਾਤਮਾ ਦੀ ਸ਼ਰਨ ਅਨੇਕਾਂ ਕਿਲ੍ਹੇ ਹਨ। ਇਹਨਾਂ ਕਿਲ੍ਹਿਆਂ ਨੂੰ ਦੁਖਦਾਈ ਮੌਤ ਦਾ ਡਰ ਨਾਸ ਨਹੀਂ ਕਰ ਸਕਦਾ।

**ਨਾਨਕ ਜੰਤ ਉਪਾਇ ਕੈ ਸੰਮਾਲੇ ਸਭਨਾਹ॥**
**ਜਿਨਿ ਕਰਤੈ ਕਰਣਾ ਕੀਆ ਚਿੰਤਾ ਭਿ ਕਰਣੀ ਤਾਹ॥**

(ਅੰਗ ੪੬੭)

ਹੇ ਨਾਨਕ! ਸਾਰੇ ਜੀਅ ਜੰਤ ਪੈਦਾ ਕਰਕੇ ਪ੍ਰਭੂ ਉਹਨਾਂ ਸਭਨਾਂ ਦੀ ਪਾਲਣਾ ਭੀ ਕਰਦਾ ਹੈ। ਜਿਸ ਕਰਤਾਰ ਨੇ ਇਹ ਸ੍ਰਿਸ਼ਟੀ ਰਚੀ ਹੈ ਇਸ ਦੀ ਪਾਲਣਾ ਦਾ ਫਿਕਰ ਭੀ ਉਸੇ ਨੂੰ ਹੀ ਹੈ।

**ਤੂ ਮੇਰਾ ਪਿਤਾ ਤੂਹੈ ਮੇਰਾ ਮਾਤਾ ॥ਤੂ ਮੇਰੇ ਜੀਅ ਪ੍ਰਾਨ ਸੁਖਦਾਤਾ ॥**

(ਅੰਗ ੧੧੪੪)

ਹੇ ਪ੍ਰਭੂ! ਮੇਰੇ ਵਾਸਤੇ ਤੂੰ ਹੀ ਪਿਤਾ ਹੈਂ, ਤੂੰ ਹੀ ਮਾਂ ਹੈਂ। ਤੂੰ ਹੀ ਮੈਨੂੰ ਜਿੰਦ ਦੇਣ ਵਾਲਾ ਹੈਂ, ਤੂੰ ਹੀ ਪ੍ਰਾਣ ਦੇਣ ਵਾਲਾ ਹੈਂ, ਤੂੰ ਹੀ ਮੈਨੂੰ ਸਾਰੇ ਸੁਖ ਦੇਣ ਵਾਲਾ ਹੈਂ।

***

# ਪ੍ਰਭੂ ਸਦਾ ਬਖਸ਼ਿੰਦ

**ਜੇ ਸੁਇਨੇ ਨੋ ਓਹੁ ਹਥੁ ਪਾਏ ਤਾ ਖੇਹੂ ਸੇਤੀ ਰਲਿ ਗਇਆ ॥**
**ਜੇ ਗੁਰ ਕੀ ਸਰਣੀ ਫਿਰਿ ਓਹੁ ਆਵੈ ਤਾ ਪਿਛਲੇ ਅਉਗਣ ਬਖਸਿ ਲਇਆ ॥**

(ਅੰਗ ੩੦੭)

ਇਹੋ ਜਿਹਾ ਖੋਟਾ ਮਨੁੱਖ ਜਿਹੜਾ ਸੋਨੇ ਨੂੰ ਹੱਥ ਪਾਏ ਤਾਂ ਉਹ ਭੀ ਸੁਆਹ ਨਾਲ ਰਲ ਜਾਂਦਾ ਹੈ। ਫਿਰ ਭੀ (ਇਹੋ ਜਿਹੇ ਪਾਪੀ ਹੁੰਦਿਆਂ ਭੀ) ਜੇ ਉਹ ਸਤਿਗੁਰਾਂ ਦੀ ਚਰਨੀਂ ਢਹਿ ਪਵੇ ਤਾਂ ਸਤਿਗੁਰੂ ਉਸਦੇ ਪਿਛਲੇ ਔਗਣਾਂ ਨੂੰ ਬਖਸ਼ ਲੈਂਦਾ ਹੈ।

**ਕਉੜਾ ਬੋਲਿ ਨ ਜਾਨੈ ਪੂਰਨ ਭਗਵਾਨੈ ਅਉਗਣੁ ਕੋ ਨ ਚਿਤਾਰੇ ॥**

(ਅੰਗ ੭੮੪)

ਹੇ ਭਾਈ ! ਉਹ ਸਾਰੇ ਗੁਣਾਂ ਨਾਲ ਭਰਪੂਰ ਭਗਵਾਨ ਕੌੜਾ (ਖਰ੍ਹਵਾ) ਬੋਲਣ ਜਾਣਦਾ ਹੀ ਨਹੀਂ, ਕਿਉਂਕਿ ਉਹ ਸਾਡਾ ਕੋਈ ਭੀ ਔਗੁਣ ਚੇਤੇ ਹੀ ਨਹੀਂ ਰੱਖਦਾ।

**ਸੁਤੁ ਅਪਰਾਧ ਕਰਤ ਹੈ ਜੇਤੇ ॥ ਜਨਨੀ ਚੀਤਿ ਨ ਰਾਖਸਿ ਤੇਤੇ ॥੧ ॥**

(ਅੰਗ ੪੭੮)

ਪੁੱਤਰ ਭਾਵੇਂ ਕਿਤਨੀਆਂ ਹੀ ਗਲਤੀਆਂ ਕਰੇ ਉਸਦੀ ਮਾਂ ਉਹ ਸਾਰੀਆਂ ਦੀਆਂ ਸਾਰੀਆਂ ਹੀ ਭੁਲਾ ਦੇਂਦੀ ਹੈ।

**ਹਮਰੋ ਸਹਾਉ ਸਦਾ ਸਦ ਭੂਲਨ ਤੁਮ੍ਰੋ ਬਿਰਦੁ ਪਤਿਤ ਉਧਰਨ ॥**

(ਅੰਗ ੮੨੮)

ਹੇ ਪ੍ਰਭੂ ! ਅਸਾਂ ਜੀਵਾਂ ਦਾ ਸੁਭਾਉ ਹੈ ਨਿਤ ਨਿਤ ਭੁੱਲਾਂ ਕਰਦੇ ਰਹਿਣਾ। ਤੇਰਾ ਮੁੱਢ ਕਦੀਮਾਂ ਦਾ ਸੁਭਾਉ ਹੈ ਵਿਕਾਰੀਆਂ ਨੂੰ ਵਿਕਾਰਾਂ ਤੋਂ ਬਚਾਉਣਾ।

**ਰਾਮਈਆ ਹਉ ਬਾਰਿਕੁ ਤੇਰਾ ॥ ਕਾਹੇ ਨ ਖੰਡਸਿ ਅਵਗਨੁ ਮੇਰਾ ॥੧ ॥**

(ਅੰਗ ੪੭੮)

ਹੇ ਮੇਰੇ ਸੋਹਣੇ ਰਾਮ ! ਮੈਂ ਤੇਰਾ ਅੰਞਾਣ ਬੱਚਾਂ ਹਾਂ। ਤੂੰ ਮੇਰੇ ਅੰਦਰੋਂ ਮੇਰੀਆਂ ਭੁੱਲਾਂ ਕਿਉਂ ਦੂਰ ਨਹੀਂ ਕਰਦਾ।

**ਹਮਰੀ ਗਣਤ ਨ ਗਣੀਆ ਕਾਈ ਅਪਣਾ ਬਿਰਦੁ ਪਛਾਣਿ ॥**

(ਅੰਗ ੬੧੯)

ਪਰਮਾਤਮਾ ਅਸਾਂ ਜੀਵਾਂ ਦੇ ਕੀਤੇ ਮੰਦ ਕਰਮਾਂ ਦਾ ਕੋਈ ਹਿਸਾਬ ਨਹੀਂ ਰੱਖਦਾ। ਉਹ ਆਪਣੇ ਮੁੱਢ ਕਦੀਮਾਂ ਦੇ ਪਿਆਰ ਵਾਲੇ ਅਤੇ ਵਿਕਾਰਾਂ ਤੋਂ ਬਚਾਉਣ ਵਾਲੇ ਸੁਭਾਉ ਨੂੰ ਚੇਤੇ ਰੱਖਦਾ ਹੈ।

**ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ ॥**

(ਅੰਗ ੫੪੪)

ਮਾਲਕ ਪ੍ਰਭੂ ਦਾ ਇਹ ਮੁੱਢ ਕਦੀਮਾਂ ਦਾ ਸੁਭਾਉ ਹੈ ਕਿ ਜਿਹੜਾ ਜੀਵ ਉਸ ਦੀ ਸ਼ਰਨ ਆਉਂਦਾ ਹੈ ਉਸਨੂੰ ਉਹ ਆਪਣੇ ਗਲ ਨਾਲ ਲਾ ਲੈਂਦਾ ਹੈ।

***

# ਪ੍ਰਭੂ ਰਾਜਕ

**ਪਹਿਲੋ ਦੇ ਤੈਂ ਰਿਜਕੁ ਸਮਾਹਾ॥ ਪਿਛੋ ਦੇ ਤੈਂ ਜੰਤੁ ਉਪਾਹਾ॥**

(ਅੰਗ ੧੩੦)

ਹੇ ਪ੍ਰਭੂ ! ਜੀਵ ਨੂੰ ਪੈਦਾ ਕਰਨ ਤੋਂ ਪਹਿਲਾਂ ਤੂੰ (ਮਾਂ ਦੇ ਥਣਾਂ ਵਿਚ ਉਸਦੇ ਦੁੱਧ) ਰਿਜ਼ਕ ਦਾ ਪ੍ਰਬੰਧ ਕਰਦਾ ਹੈ, ਫਿਰ ਤੂੰ ਜੀਵ ਨੂੰ ਪੈਦਾ ਕਰਦਾ ਹੈਂ।

**ਨਾਨਕ ਏਵੈ ਜਾਣੀਐ ਜੀਵੈ ਦੇਵਣਹਾਰੁ॥ ੨ ॥**

(ਅੰਗ ੧੨੪੨)

ਹੇ ਨਾਨਕ ! ਇਸ ਤਰ੍ਹਾਂ ਸਮਝ ਪੈਂਦੀ ਹੈ ਕਿ ਦਾਤਾਂ ਦੇਣ ਵਾਲਾ ਪ੍ਰਭੂ ਸਦਾ ਹੀ ਜਿਉਂਦਾ ਰਹਿੰਦਾ ਹੈ।

**ਕਾਹੇ ਰੇ ਮਨ ਚਿਤਵਹਿ ਉਦਮੁ ਜਾ ਆਹਰਿ ਹਰਿ ਜੀਉ ਪਰਿਆ॥**
**ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ ।੧ ॥**

(ਅੰਗ ੧੦)

ਹੇ ਮਨ ! ਤੇਰੀ ਖਾਤਰ ਜਿਸ ਆਹਰ ਵਿਚ ਪਰਮਾਤਮਾ ਆਪ ਲੱਗਾ ਹੋਇਆ ਹੈ ਉਸ ਵਾਸਤੇ ਤੂੰ ਕਿਉਂ ਸਦਾ ਸੋਚ ਫਿਕਰ ਕਰਦਾ ਰਹਿੰਦਾ ਹੈਂ। ਜਿਹੜੇ ਜੀਵ ਪ੍ਰਭੂ ਨੇ ਚਟਾਨਾਂ ਅਤੇ ਪੱਥਰਾਂ ਵਿਚ ਪੈਦਾ ਕੀਤੇ ਹਨ ਉਹਨਾਂ ਦਾ ਭੀ ਰਿਜ਼ਕ ਉਸ ਨੇ ਉਹਨਾਂ ਦੇ ਪੈਦਾ ਕਰਨ ਤੋਂ ਪਹਿਲਾਂ ਹੀ ਬਣਾ ਦਿੱਤਾ ਹੈ।



# ਪ੍ਰਭੂ ਦਰ ਤੋਂ ਵਡਿਆਈਆਂ

**ਠਾਕੁਰ ਹਾਥਿ ਵਡਾਈਆ ਜੈ ਭਾਵੈ ਤੈ ਦੇਇ॥**

(ਅੰਗ ੯੩੫)

ਵਡਿਆਈਆਂ ਕੇਵਲ ਪ੍ਰਭੂ ਦੇ ਹੱਥ ਵਿਚ ਹਨ, ਕੇਵਲ ਉਸਨੂੰ ਹੀ ਉਹ ਦਾਤ ਦਿੰਦਾ ਹੈ, ਜਿਸ ਨੂੰ ਉਹ ਚਾਹੁੰਦਾ ਹੈ।

**ਭਾਵੈ ਚੰਗਾ ਭਾਵੈ ਮੰਦਾ ਜੈਸੀ ਨਦਰਿ ਤੁਮ੍ਹਾਰੀ ॥੪ ॥**

(ਅੰਗ ੧੧੯੧)

ਹੇ ਪ੍ਰਭੂ ! ਜਿਹੋ ਜੇਹੀ ਤੇਰੀ ਨਿਗਾਹ ਹੋਵੇ ਉਹੋ ਜਿਹਾ ਹੀ ਜੀਵ ਬਣ ਜਾਂਦਾ ਹੈ। ਤੈਨੂੰ ਭਾਵੈ ਤਾਂ ਚੰਗਾ, ਤੈਨੂੰ ਭਾਵੈ ਤਾਂ ਮੰਦਾ ਬਣ ਜਾਂਦਾ ਹੈ।

**ਏਹ ਕਿਨੇਹੀ ਦਾਤਿ ਆਪਸ ਤੇ ਜੋ ਪਾਈਐ ॥**
**ਨਾਨਕ ਸਾ ਕਰਮਾਤਿ ਸਾਹਿਬ ਤੁਠੈ ਜੋ ਮਿਲੈ ॥੧ ॥**

(ਅੰਗ ੪੭੪)

ਜੇ ਆਖੀਏ ਕਿ ਆਪਣੇ ਉੱਦਮ ਨਾਲ ਇਹ ਚੀਜ਼ ਲਈ ਹੈ ਤਾਂ ਇਹ ਮਾਲਕ ਵਲੋਂ ਬਖਸ਼ਿਸ਼ ਨਹੀਂ ਅਖਵਾ ਸਕਦੀ। ਹੇ ਨਾਨਕ ! ਬਖਸ਼ਿਸ਼ ਉਹੀ ਹੈ ਜੋ ਮਾਲਕ ਦੇ ਤ੍ਰੁਠਿਆਂ ਮਿਲੇ।

**ਨੀਕੀ ਕੀਰੀ ਮਹਿ ਕਲ ਰਾਖੈ॥ਭਸਮ ਕਰੈ ਲਸਕਰ ਕੋਟਿ ਲਾਖੈ॥**

(ਅੰਗ ੨੮੫)

ਜਿਸ ਨਿੱਕੀ ਕੀੜੀ ਵਿਚ ਪ੍ਰਭੂ ਤਾਕਤ ਭਰਦਾ ਹੈ ਉਹ ਕੀੜੀ ਲੱਖਾਂ ਕਰੋੜਾਂ ਲਸ਼ਕਰਾਂ ਨੂੰ ਸੁਆਹ ਕਰ ਦੇਂਦੀ ਹੈ।

**ਨਦਰਿ ਉਪਠੀ ਜੇ ਕਰੇ ਸੁਲਤਾਨਾ ਘਾਹੁ ਕਰਾਇਦਾ॥**
**ਦਰਿ ਮੰਗਨਿ ਭਿਖ ਨ ਪਾਇਦਾ॥੧੬॥**

(ਅੰਗ ੪੭੨)

ਜੇ ਕਦੇ ਦੁਨੀਆਂ ਦੇ ਪਾਤਸ਼ਾਹਾਂ ਉਤੇ ਭੀ ਗੁੱਸੇ ਦੀ ਨਜ਼ਰ ਕਰੇ ਤਾਂ ਉਹਨਾਂ ਨੂੰ ਕੱਖੋਂ ਹੌਲੇ ਕਰ ਦਿੰਦਾ ਹੈ। ਜੇ ਉਹ ਲੋਕਾਂ ਦੇ ਦਰ ਤੇ ਕਿਸੇ ਮੰਗ ਦਾ ਸੁਆਲ ਪਾਉਂਦੇ ਹਨ ਤਾਂ ਅਗੋਂ ਉਹਨਾਂ ਨੂੰ ਕੋਈ ਭੀਖ (ਖੈਰ) ਭੀ ਨਹੀਂ ਦੇਂਦਾ।

**ਕਈ ਕੋਟਿ ਕੀਏ ਧਨਵੰਤ॥**

**ਕਈ ਕੋਟਿ ਮਾਇਆ ਮਹਿ ਚਿੰਤ॥**

(ਅੰਗ ੨੭੬)

ਕਈ ਕਰੋੜਾਂ ਜੀਵ ਪ੍ਰਭੂ ਨੇ ਧਨ ਵਾਲੇ ਬਣਾਏ ਹਨ। ਅਤੇ ਕਰੋੜਾਂ ਐਸੇ ਹਨ ਜਿਨ੍ਹਾਂ ਨੂੰ ਮਾਇਆ ਦਾ ਹੀ ਫਿਕਰ ਲੱਗਾ ਰਹਿੰਦਾ ਹੈ।

**ਇਕ ਆਪੀਨ੍ਹੈ ਪਤਲੀ ਸਹ ਕੇਰੇ ਬੋਲਾ॥**

(ਅੰਗ ੭੯੪)

ਜੋ ਜੀਵ ਇਸਤਰੀਆਂ ਮਾਇਆ ਨਾਲ ਮੋਹ ਪਾਣ ਕਰਕੇ ਆਪਣੇ ਆਪ ਵਿਚ ਕਮਜ਼ੋਰ ਆਤਮਕ ਜੀਵਨ ਵਾਲੀਆਂ ਹੋ ਜਾਂਦੀਆਂ ਹਨ ਉਹਨਾਂ ਨੂੰ ਪ੍ਰਭੂ ਪਤੀ ਦੇ ਦਰ ਤੋਂ ਅਨਾਦਰ ਦੇ ਬੋਲ ਨਸੀਬ ਹੁੰਦੇ ਹਨ।

✲✲✲

# ਪ੍ਰਭੂ ਦੂਖ ਨਾਸ਼ਕ

**ਬਿਪਤਿ ਤਹਾ ਜਹਾ ਹਰਿ ਸਿਮਰਨੁ ਨਾਹੀ॥**
**ਕੋਟਿ ਅਨੰਦ ਜਹ ਹਰਿ ਗੁਨ ਗਾਹੀ ॥੧ ॥**

(ਅੰਗ ੧੯੭)

ਹੇ ਭਾਈ! ਬਿਪਤਾ ਸਦਾ ਉਸ ਹਿਰਦੇ ਵਿਚ ਵਾਪਰਦੀ ਰਹਿੰਦੀ ਹੈ ਜਿਸ ਵਿਚ ਪਰਮਾਤਮਾ ਦੇ ਨਾਮ ਦਾ ਸਿਮਰਨ ਨਹੀਂ ਹੁੰਦਾ। ਜਿਸ ਹਿਰਦੇ ਵਿਚ ਪਰਮਾਤਮਾ ਦੇ ਗੁਣ ਗਾਏ ਜਾਂਦੇ ਹਨ ਉਥੇ ਕਰੋੜਾਂ ਹੀ ਅਨੰਦ ਆ ਵੱਸਦੇ ਹਨ।

**ਜਾ ਕਉ ਬਿਸਰੈ ਰਾਮ ਨਾਮ ਤਾਹੂ ਕਉ ਪੀਰ॥**

(ਅੰਗ ੨੧੨)

ਜਿਸ ਮਨੁੱਖ ਨੂੰ ਪਰਮਾਤਮਾ ਦਾ ਨਾਮ ਭੁੱਲ ਜਾਂਦਾ ਹੈ ਉਸ ਨੂੰ ਹੀ ਦੁੱਖ ਆ ਘੇਰਦੇ ਹਨ।

**ਅਉਖਧੁ ਖਾਇਓ ਹਰਿ ਕੋ ਨਾਉ ॥**
**ਸੁਖ ਪਾਏ ਦੁਖ ਬਿਨਸਿਆ ਥਾਉ॥੧ ॥**

(ਅੰਗ ੩੭੮)

ਹੇ ਭਾਈ! ਜਿਸ ਮਨੁੱਖ ਨੇ ਪਰਮਾਤਮਾ ਦੇ ਨਾਮ ਦੀ ਦਵਾਈ ਖਾਧੀ ਉਸ ਦੇ ਅੰਦਰੋਂ ਮਾਇਆ ਦੇ ਮੋਹ ਦੇ ਦੁੱਖਾਂ ਦਾ ਸੋਮਾ ਸੁੱਕ ਗਿਆ ਅਤੇ ਉਸਨੇ ਸੁਖ ਦੇਣ ਵਾਲੇ ਆਤਮਕ ਅਨੰਦ ਮਾਣ ਲਏ।

**ਨਾਨਕ ਦੁਖੀਆ ਸਭੁ ਸੰਸਾਰੁ॥**
**ਮੰਨੇ ਨਾਉ ਸੋਈ ਜਿਣਿ ਜਾਇ॥**
**ਅਉਰੀ ਕਰਮ ਨ ਲੇਖੈ ਲਾਇ ॥੧ ॥**

(ਅੰਗ ੯੫੪)

ਹੇ ਨਾਨਕ! ਸਾਰਾ ਜਗਤ ਹੀ ਦੁੱਖੀ ਹੈ। ਪਰ ਜੋ ਮਨੁੱਖ ਪ੍ਰਭੂ ਦੇ ਨਾਮ ਨੂੰ ਮੰਨਦਾ ਹੈ (ਭਾਵ ਜਿਸਦਾ ਮਨ ਨਾਮ ਵਿਚ ਪਤੀਜਦਾ ਹੈ) ਉਹੀ ਜ਼ਿੰਦਗੀ ਦੀ ਬਾਜ਼ੀ ਜਿੱਤ ਕੇ ਜਾਂਦਾ ਹੈ। ਨਾਮ ਤੋਂ ਬਿਨਾਂ ਕੋਈ ਹੋਰ ਕੰਮ/ਕਰਮ ਜ਼ਿੰਦਗੀ ਦੀ ਬਾਜ਼ੀ ਜਿੱਤਣ ਲਈ ਸਫਲ ਨਹੀਂ ਹੁੰਦਾ, ਪ੍ਰਭੂ ਦਰ ਤੇ ਕਬੂਲ ਨਹੀਂ ਹੁੰਦਾ।

**ਹਰਿ ਕੋ ਨਾਮੁ ਸਦਾ ਸੁਖਦਾਈ ॥**

(ਅੰਗ ੧੦੦੮)

ਹੇ ਭਾਈ! ਪਰਮਾਤਮਾ ਦਾ ਨਾਮ ਸਦਾ ਆਤਮਕ ਸੁਖ ਦੇਣ ਵਾਲਾ ਹੈ।

**ਨਸਿ ਵੰਞਹੁ ਕਿਲਵਿਖਹੁ ਕਰਤਾ ਘਰਿ ਆਇਆ ॥**

(ਅੰਗ ੪੬੦)

ਮੇਰੇ ਹਿਰਦੇ ਘਰ ਵਿਚ ਮੇਰਾ ਕਰਤਾਰ ਆ ਵਸਿਆ ਹੈ। ਹੇ ਪਾਪੋ ਤੁਸੀਂ ਹੁਣ ਮੇਰੇ ਹਿਰਦੇ ਵਿਚੋਂ ਤੁਰੰਤ ਨੱਸ ਜਾਵੋ।

**ਤੀਨੇ ਤਾਪ ਨਿਵਾਰਣਹਾਰਾ ਦੁਖ ਹੰਤਾ ਸੁਖ ਰਾਸਿ ॥**
**ਤਾ ਕਉ ਬਿਘਨੁ ਨ ਕੋਊ ਲਾਗੈ ਜਾ ਕੀ ਪ੍ਰਭ ਆਗੈ ਅਰਦਾਸਿ ॥੧॥**

(ਅੰਗ ੭੧੪)

ਪਰਮਾਤਮਾ ਦਾ ਨਾਮ ਮਨੁੱਖ ਦੇ ਅੰਦਰੋਂ ਆਧਿ, ਵਿਆਧਿ, ਉਪਾਧ ਤਿੰਨੇ ਹੀ ਤਾਪ (ਮਾਨਸਿਕ ਰੋਗ, ਸਰੀਰਕ ਰੋਗ, ਝਗੜੇ ਆਦਿਕ) ਦੂਰ ਕਰਨ ਵਾਲਾ ਹੈ, ਸਾਰੇ ਦੁੱਖਾਂ ਦਾ ਨਾਸ ਕਰਨ ਵਾਲਾ ਹੈ, ਅਤੇ ਸੁਖਾਂ ਦਾ ਸਰਮਾਇਆ ਹੈ। ਜਿਸ ਦੀ ਅਰਦਾਸ ਸਦਾ ਪ੍ਰਭੂ ਦੇ ਦਰ ਤੇ ਜਾਰੀ ਰਹਿੰਦੀ ਹੈ, ਉਸ ਮਨੁੱਖ ਦੇ ਜੀਵਨ ਦੇ ਰਸਤੇ ਵਿਚ ਕੋਈ ਰੁਕਾਵਟ ਨਹੀਂ ਆਉਂਦੀ।

**ਚਿੰਤ ਅਚਿੰਤਾ ਸਗਲੀ ਗਈ ॥**
**ਪ੍ਰਭ ਨਾਨਕ ਨਾਨਕ ਨਾਨਕ ਮਈ ॥੮॥**

(ਅੰਗ ੧੧੫੭)

ਹੇ ਭਾਈ! ਚਿੰਤਾ ਦੂਰ ਕਰਨ ਵਾਲਾ ਹਰਿ ਨਾਮ ਜਪ ਕੇ ਮੇਰੀ ਸਾਰੀ ਚਿੰਤਾ ਦੂਰ ਹੋ ਗਈ ਹੈ। ਹੁਣ ਮੈਂ ਨਾਨਕ ਸਦਾ ਲਈ ਪ੍ਰਭੂ ਵਿਚ ਲੀਨ ਹੋ ਗਿਆ ਹਾਂ।

**ਜਹ ਮੁਸਕਲ ਹੋਵੈ ਅਤਿ ਭਾਰੀ ॥**
**ਹਰਿ ਕੋ ਨਾਮੁ ਖਿਨ ਮਾਹਿ ਉਧਾਰੀ ॥** (ਅੰਗ ੨੬੪)

ਜਿਥੇ ਬੜੀ ਭਾਰੀ ਮੁਸ਼ਕਲ ਹੁੰਦੀ ਹੈ ਓਥੇ ਪ੍ਰਭੂ ਦਾ ਨਾਮ ਅੱਖ ਦੇ ਫੋਰ ਵਿਚ ਹੀ ਬਚਾ ਲੈਂਦਾ ਹੈ।

**ਸਰਬ ਰੋਗ ਕਾ ਅਉਖਦੁ ਨਾਮੁ॥**

(ਅੰਗ ੨੭੪)

ਪ੍ਰਭੂ ਦਾ ਨਾਮ ਸਾਰੇ ਹੀ ਰੋਗਾਂ ਦੀ ਦਵਾਈ ਹੈ।

**ਜਿਸ ਕੇ ਸਿਰ ਊਪਰਿ ਤੂੰ ਸੁਆਮੀ ਸੋ ਦੁਖੁ ਕੈਸਾ ਪਾਵੈ॥**

(ਅੰਗ ੭੪੯)

ਹੇ ਮੇਰੇ ਪ੍ਰਭੂ ਪਾਤਸ਼ਾਹ! ਜਿਸ ਮਨੁੱਖ ਦੇ ਸਿਰ ਉਤੇ ਤੂੰ ਹੱਥ ਰਖੇਂ ਉਸਨੂੰ ਕਦੇ ਕੋਈ ਦੁੱਖ ਨਹੀਂ ਵਿਆਪਦਾ।

**ਅਪਜਸੁ ਮਿਟੈ ਹੋਵੈ ਜਗਿ ਕੀਰਤਿ ਦਰਗਹ ਬੈਸਣੁ ਪਾਈਐ॥**

(ਅੰਗ ੫੦੦)

ਸਿਮਰਨ ਦੀ ਬਰਕਤ ਨਾਲ ਮਨੁੱਖ ਦੀ ਪਹਿਲੀ ਬਦਨਾਮੀ ਮਿਟ ਜਾਂਦੀ ਹੈ। ਜਗਤ ਵਿਚ ਸ਼ੋਭਾ ਹੋਣ ਲਗ ਪੈਂਦੀ ਹੈ ਤੇ ਪਰਮਾਤਮਾ ਦੀ ਦਰਗਾਹ ਵਿਚ ਬੈਠਣ ਲਈ ਥਾਂ ਮਿਲ ਜਾਂਦੀ ਹੈ।

***

# ਪ੍ਰਭੂ ਹੁਕਮ

**ਤੇਰੇ ਕੀਤੇ ਕੰਮ ਤੁਧੈ ਹੀ ਗੋਚਰੇ॥ਸੋਈ ਵਰਤੈ ਜਗਿ ਜਿ ਕੀਆ ਤੁਧੁ ਧੁਰੇ॥**

(ਅੰਗ ੫੨੧)

ਹੇ ਪ੍ਰਭੂ ! ਜੋ ਜੋ ਕੰਮ ਤੂੰ ਕੀਤੇ ਹਨ ਇਹ ਤੂੰ ਹੀ ਕਰ ਸਕਦਾ ਹੈਂ। ਜਗਤ ਵਿਚ ਉਹੀ ਕੁਝ ਹੋ ਰਿਹਾ ਹੈ ਜੋ ਕਰਨ ਵਾਸਤੇ ਤੂੰ ਧੁਰ ਤੋਂ ਹੁਕਮ ਕਰ ਦਿੱਤਾ ਹੈ।

**ਜੇਹਾ ਚੀਰੀ ਲਿਖਿਆ ਤੇਹਾ ਹੁਕਮੁ ਕਮਾਹਿ॥**
**ਘਲੇ ਆਵਹਿ ਨਾਨਕਾ ਸਦੇ ਉਠੀ ਜਾਹਿ ॥੧ ॥**

(ਅੰਗ ੧੨੩੯)

ਜੇਹੋ ਜੇਹਾ ਹੁਕਮ ਲਿਖਿਆ ਹੋਇਆ ਆਉਂਦਾ ਹੈ ਜੀਵ ਉਸੇ ਤਰ੍ਹਾਂ ਹੁਕਮ ਦੀ ਪਾਲਣਾ ਕਰਦੇ ਹਨ। ਹੇ ਨਾਨਕ ! ਉਸ ਮਾਲਕ ਦੇ ਭੇਜੇ ਹੋਏ ਜਗਤ ਵਿਚ ਆ ਜਾਂਦੇ ਹਨ ਅਤੇ ਉਸ ਦੇ ਬੁਲਾਏ ਹੋਏ ਇਥੋਂ ਉਠ ਕੇ ਤੁਰ ਪੈਂਦੇ ਹਨ।

**ਨਕਿ ਨਥ ਖਸਮ ਹਥ ਕਿਰਤੁ ਧਕੇ ਦੇ॥**
**ਜਹਾ ਦਾਣੇ ਤਹਾਂ ਖਾਣੇ ਨਾਨਕਾ ਸਚੁ ਹੇ ॥੨ ॥**

(ਅੰਗ ੬੫੩)

ਹੇ ਨਾਨਕ ! ਜੀਵ ਦੇ ਨੱਕ ਵਿਚ ਰਜ਼ਾ ਦੀ ਨੱਥ (ਨਕੇਲ) ਹੈ, ਜੋ ਖਸਮ ਪ੍ਰਭੂ ਦੇ ਆਪਣੇ ਹੱਥ ਵਿਚ ਹੈ। ਪਿਛਲੇ ਕੀਤੇ ਹੋਏ ਕੰਮਾਂ ਅਨੁਸਾਰ ਬਣਿਆ ਸੁਭਾਉ ਹੁਣ ਧੱਕ ਕੇ ਚਲਾ ਰਿਹਾ ਹੈ। ਸੱਚ ਇਹ ਹੈ ਕਿ ਜਿਥੇ ਜੀਵ ਦਾ ਦਾਣਾ ਪਾਣੀ ਹੁੰਦਾ ਹੈ ਉਥੇ ਖਾਣਾ ਪੈਂਦਾ ਹੈ।

**ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥** (ਅੰਗ ੧)

ਹਰੇਕ ਜੀਵ ਰੱਬ ਦੇ ਹੁਕਮ ਵਿਚ ਹੀ ਹੈ, ਕੋਈ ਜੀਵ ਹੁਕਮ ਤੋਂ ਬਾਹਰ (ਭਾਵ ਹੁਕਮ ਤੋਂ ਆਕੀ) ਨਹੀਂ ਹੋ ਸਕਦਾ।

**ਹੁਕਮੀ ਹੁਕਮੁ ਚਲਾਏ ਰਾਹੁ॥ਨਾਨਕ ਵਿਗਸੈ ਵੇਪਰਵਾਹੁ॥੩॥**

(ਅੰਗ ੨)

ਹੁਕਮ ਵਾਲੇ ਰੱਬ ਦਾ ਹੁਕਮ ਹੀ (ਸੰਸਾਰ ਦੀ ਕਾਰ ਵਾਲਾ), ਰਸਤਾ ਚਲਾ ਰਿਹਾ ਹੈ। ਹੇ ਨਾਨਕ ! ਉਹ ਨਿਰੰਕਾਰ ਆਪ ਸਦਾ ਵੇਪਰਵਾਹ ਤੇ ਖਿੜਿਆ ਹੋਇਆ ਰਹਿੰਦਾ ਹੈ। (ਏਡੀ ਵੱਡੀ ਦੁਨਿਆਵੀ ਕਾਰ ਦੀ ਉਸ ਨੂੰ ਕਦੇ ਕੋਈ ਘਬਰਾਹਟ ਨਹੀਂ ਹੁੰਦੀ)।

**ਜਿਨ੍ ਕੀ ਚੀਰੀ ਦਰਗਹ ਪਾਟੀ ਤਿਨ੍ਾ ਮਰਣਾ ਭਾਈ॥੫ ॥**

(ਅੰਗ ੪੧੮)

ਹੇ ਭਾਈ ! ਧੁਰੋਂ ਹੀ ਜਿਨ੍ਹਾਂ ਦੀ ਉਮਰ ਦੀ ਚਿੱਠੀ ਪਾਟ ਜਾਂਦੀ ਹੈ ਉਨ੍ਹਾਂ ਮਰਨਾ ਹੀ ਹੁੰਦਾ ਹੈ।

**ਹੁਕਮੀ ਹੁਕਮਿ ਚਲਾਏ ਵਿਗਸੈ ਨਾਨਕ ਲਿਖਿਆ ਪਾਈਐ ॥੭ ॥**

(ਅੰਗ ੪੧੮)

ਹੇ ਨਾਨਕ ! ਰਜ਼ਾ ਦਾ ਮਾਲਕ ਪ੍ਰਭੂ ਆਪਣੀ ਰਜ਼ਾ ਵਿਚ ਹੀ ਜਗਤ ਦੀ ਕਾਰ ਚਲਾ ਰਿਹਾ ਹੈ ਅਤੇ ਵੇਖ ਵੇਖ ਕੇ ਖੁਸ਼ (ਸੰਤੁਸ਼ਟ) ਹੋ ਰਿਹਾ ਹੈ। ਆਪੋ ਆਪਣੇ ਕੀਤੇ ਕਰਮਾਂ ਅਨੁਸਾਰ ਲਿਖਿਆ ਲੇਖ ਭੋਗੀਦਾ ਹੈ।

**ਸਗਲ ਸਮਗ੍ਰੀ ਅਪਨੈ ਸੂਤਿ ਧਾਰੈ॥** (ਅੰਗ ੨੭੬)

ਸਾਰੇ ਜੀਵਾਂ ਜੰਤਾਂ ਅਤੇ ਪਦਾਰਥਾਂ ਨੂੰ ਪ੍ਰਭੂ ਨੇ ਆਪਣੇ ਹੁਕਮ ਦੀ ਮਰਯਾਦਾ ਦੇ ਧਾਗੇ ਵਿਚ ਪਰੋਇਆ ਹੋਇਆ ਹੈ।

**ਆਗਿਆਕਾਰੀ ਬਪੁਰਾ ਜੀਉ॥ ਜੋ ਤਿਸੁ ਭਾਵੈ ਸੋਈ ਫੁਨਿ ਥੀਉ ॥**

(ਅੰਗ ੨੭੭)

ਵਿਚਾਰਾ ਜੀਵ ਪ੍ਰਭੂ ਦੇ ਹੁਕਮ ਵਿਚ ਹੀ ਤੁਰਨ ਵਾਲਾ ਹੈ। ਕਿਉਂਕਿ ਹੁੰਦਾ ਓਹੀ ਹੈ ਜੋ ਉਸ ਪ੍ਰਭੂ ਨੂੰ ਭਾਉਂਦਾ ਹੈ।

**ਜਿਤੁ ਜਿਤੁ ਲਾਵਹੁ ਤਿਤੁ ਤਿਤੁ ਲਗਨਾ॥**
**ਨਾਨਕ ਕਰਤੇ ਕੀ ਜਾਨੈ ਕਰਤਾ ਰਚਨਾ ॥੨ ॥**

(ਅੰਗ ੨੭੫)

ਹੇ ਪ੍ਰਭੂ ! ਜਿਸ ਜਿਸ ਆਹਰੇ ਤੂੰ ਲਾਉਂਦਾ ਹੈਂ, ਉਸ ਉਸ ਆਹਰ ਵਿਚ ਜੀਵ ਲੱਗੇ ਹੋਏ ਹਨ। ਹੇ ਨਾਨਕ ! ਕਰਤਾਰ ਦੀ ਰਚਨਾ ਦੇ ਭੇਤ ਕੇਵਲ ਕਰਤਾਰ ਆਪ ਹੀ ਜਾਣਦਾ ਹੈ।



# ਪ੍ਰਭੂ ਭਾਣੇ ਵਿਚ ਵਿਚਰਨਾ

**ਮਨ ਮੇਰੇ ਸਤਿਗੁਰ ਕੈ ਭਾਣੈ ਚਲੁ॥**
**ਨਿਜ ਘਰਿ ਵਸਹਿ ਅੰਮ੍ਰਿਤੁ ਪੀਵਹਿ ਤਾ ਸੁਖ ਲਹਹਿ ਮਹਲੁ॥੧॥**

(ਅੰਗ ੩੭)

ਹੇ ਮੇਰੇ ਮਨ! ਸਤਿਗੁਰ ਦੀ ਰਜ਼ਾ ਵਿਚ ਤੁਰ, ਗੁਰੂ ਦੀ ਰਜ਼ਾ ਵਿਚ ਤੁਰ ਕੇ ਆਪਣੇ ਅੰਤਰ-ਆਤਮੇ ਟਿਕਿਆ ਰਹੇਂਗਾ। (ਭਾਵ ਭਟਕਣਾ ਤੋਂ ਬਚ ਜਾਵੇਂਗਾ)। ਆਤਮਕ ਜੀਵਨ ਦੇਣ ਵਾਲਾ ਨਾਮ ਜਲ ਪੀਵੇਂਗਾ, ਉਸਦੀ ਬਰਕਤ ਨਾਲ ਸੁਖ ਦਾ ਟਿਕਾਣਾ ਲੱਭ ਲਵੇਂਗਾ।

**ਜਿਨਾ ਭਾਣੇ ਕਾ ਰਸੁ ਆਇਆ॥ ਤਿਨ ਵਿਚਹੁ ਭਰਮੁ ਚੁਕਾਇਆ॥**

(ਅੰਗ ੭੨)

ਜਿਨ੍ਹਾਂ ਮਨੁੱਖਾਂ ਨੂੰ ਪਰਮਾਤਮਾ ਦੀ ਰਜ਼ਾ ਵਿਚ ਤੁਰਨ ਦਾ ਅਨੰਦ ਆ ਜਾਂਦਾ ਹੈ ਉਹ ਆਪਣੇ ਅੰਦਰੋਂ ਮਾਇਆ ਵਾਲੀ ਭਟਕਣਾ ਦੂਰ ਕਰ ਲੈਂਦੇ ਹਨ।

**ਚੰਗੈ ਚੰਗਾ ਕਰਿ ਮੰਨੇ ਮੰਦੈ ਮੰਦਾ ਹੋਇ॥**
**ਆਸਕੁ ਏਹੁ ਨ ਆਖੀਐ ਜਿ ਲੇਖੈ ਵਰਤੈ ਸੋਇ ॥੧॥**

(ਅੰਗ ੪੭੪)

ਪ੍ਰਭੂ ਵਲੋਂ ਕੀਤੇ ਚੰਗੇ ਕੰਮ ਨੂੰ ਤੱਕ ਕੇ ਆਖੇ ਇਹ ਚੰਗਾ ਕੰਮ ਹੈ ਪਰ ਮਾੜੇ ਕੰਮ ਨੂੰ ਵੇਖ ਕੇ ਆਖੇ ਇਹ ਮਾੜਾ ਕੰਮ ਹੈ (ਭਾਵ ਸਾਰੇ ਕੰਮ ਸੁਖ ਦੁੱਖ ਦੀ ਕਸਵੱਟੀ ਤੇ ਪਰਖੇ)। ਹੇ ਨਾਨਕ! ਐਸਾ ਮਨੁੱਖ ਸੱਚਾ ਆਸ਼ਕ ਨਹੀਂ ਕਿਹਾ ਜਾ ਸਕਦਾ, ਕਿਉਂਕਿ ਲੇਖੇ ਗਿਣ ਗਿਣ ਕੇ ਪਿਆਰ ਦੀ ਸਾਂਝ ਬਣਾਂਦਾ ਹੈ।

**ਤੇਰਾ ਭਾਣਾ ਤੂਹੈ ਮਨਾਇਹਿ ਜਿਸ ਨੋ ਹੋਹਿ ਦਇਆਲਾ॥**

(ਅੰਗ ੭੪੭)

ਹੇ ਪ੍ਰਭੂ! ਜਿਸ ਮਨੁੱਖ ਉਤੇ ਤੂੰ ਦਇਆਵਾਨ ਹੁੰਦਾ ਹੈਂ ਤੂੰ ਆਪ ਹੀ ਉਸਨੂੰ ਆਪਣੇ ਭਾਣੇ (ਆਪਣੀ ਰਜ਼ਾ) ਵਿਚ ਤੋਰਦਾ ਹੈਂ।

**ਜੋ ਜੋ ਹੋਇ ਸੋਈ ਸੁਖੁ ਮਾਨੈ॥ ਕਰਨ ਕਰਾਵਨਹਾਰੁ ਪ੍ਰਭੁ ਜਾਨੈ॥**

(ਅੰਗ ੨੯੪)

ਜੋ ਕੁਝ ਪ੍ਰਭੂ ਵਲੋਂ ਹੁੰਦਾ ਹੈ ਉਸੇ ਨੂੰ ਹੀ ਸੁਖ ਮੰਨਦਾ ਹੈ, ਸਭ ਕੰਮ ਕਰਨ ਵਾਲਾ ਤੇ ਜੀਆਂ ਪਾਸੋਂ ਕਰਾਉਣ ਵਾਲਾ ਪ੍ਰਭੂ ਨੂੰ ਹੀ ਜਾਣਦਾ ਹੈ।

**ਮੀਤੁ ਕਰੈ ਸੋਈ ਹਮ ਮਾਨਾ॥ ਮੀਤ ਕੇ ਕਰਤਬ ਕੁਸਲ ਸਮਾਨਾ॥੧॥**

(ਅੰਗ ੧੮੭)

ਹੇ ਭਾਈ! ਮੇਰਾ ਮਿੱਤਰ ਪ੍ਰਭੂ ਜੋ ਕੁਝ ਕਰਦਾ ਹੈ ਉਸ ਨੂੰ ਮੈਂ ਸਿਰ-ਮੱਥੇ ਉਤੇ ਮੰਨਦਾ ਹਾਂ। ਮਿੱਤਰ ਪ੍ਰਭੂ ਦੇ ਕੀਤੇ ਕੰਮ ਮੈਨੂੰ ਸੁਖਾਂ ਵਰਗੇ ਪ੍ਰਤੀਤ ਹੁੰਦੇ ਹਨ।

**ਸਤਗੁਰ ਕਾ ਭਾਣਾ ਮੰਨਿ ਲਈ ਵਿਚਹੁ ਆਪੁ ਗਵਾਇ॥**

**ਏਹਾ ਸੇਵਾ ਚਾਕਰੀ ਨਾਮੁ ਵਸੈ ਮਨਿ ਆਇ॥**

(ਅੰਗ ੩੪)

ਆਪਣੇ ਅੰਦਰੋਂ ਹਉਮੈ ਦੂਰ ਕਰਕੇ ਗੁਰੂ ਦਾ ਹੁਕਮ ਮੰਨੋ। ਇਹੋ ਹੀ ਐਸੀ ਸੇਵਾ ਹੈ, ਐਸੀ ਚਾਕਰੀ ਹੈ ਜਿਸਦੀ ਬਰਕਤ ਨਾਲ ਪਰਮਾਤਮਾ ਦਾ ਨਾਮ ਮਨ ਵਿਚ ਆ ਵੱਸਦਾ ਹੈ।

**ਜਹ ਬੈਸਾਲਹਿ ਤਹ ਬੈਸਾ ਸੁਆਮੀ ਜਹ ਭੇਜਹਿ ਤਹ ਜਾਵਾ॥**

(ਅੰਗ ੯੯੩)

ਹੇ ਪ੍ਰਭੂ! ਜਿਥੇ ਤੂੰ ਮੈਨੂੰ ਬਿਠਾਏਂਗਾ ਮੈਂ ਉਥੇ ਬੈਠਾ ਰਹਾਂਗਾ। ਜਿਥੇ ਤੂੰ ਮੈਨੂੰ ਭੇਜੇਂਗਾ ਮੈਂ ਉਥੇ ਜਾਵਾਂਗਾ। ਭਾਵ ਮੈਂ ਹਰ ਵੇਲੇ ਤੇਰੀ ਰਜ਼ਾ ਵਿਚ ਰਹਾਂਗਾ।

**ਜੋ ਕਿਛੁ ਵਰਤੈ ਸਭ ਤੇਰਾ ਭਾਣਾ॥ ਹੁਕਮੁ ਬੂਝੈ ਸੋ ਸਚਿ ਸਮਾਣਾ॥੩॥**

(ਅੰਗ ੧੯੩)

ਹੇ ਪਾਰਬ੍ਰਹਮ ਸੰਸਾਰ ਵਿਚ ਜੋ ਕੁਝ ਵਾਪਰ ਰਿਹਾ ਹੈ, ਉਹੀ ਵਾਪਰਦਾ ਹੈ ਜੋ ਤੈਨੂੰ ਚੰਗਾ ਲੱਗਦਾ ਹੈ। ਜਿਹੜਾ ਮਨੁੱਖ ਤੇਰੀ ਰਜ਼ਾ ਨੂੰ ਸਮਝ ਲੈਂਦਾ ਹੈ ਉਹ ਤੇਰੇ ਸਦਾ ਥਿਰ ਰਹਿਣ ਵਾਲੇ ਨਾਮ ਵਿਚ ਲੀਨ ਰਹਿੰਦਾ ਹੈ।

***

# ਪ੍ਰਭੂ ਰਜ਼ਾ

**ਕਰਣਹਾਰੁ ਜੋ ਕਰਿ ਰਹਿਆ ਸਾਈ ਵਡਿਆਈ॥**
**ਗੁਰਿ ਪੂਰੈ ਉਪਦੇਸਿਆ ਸੁਖੁ ਖਸਮ ਰਜਾਈ॥੩॥**

(ਅੰਗ ੯੧੩)

ਪੂਰੇ ਗੁਰੂ ਦੀ ਇਹ ਸਿੱਖਿਆ ਹੈ ਕਿ ਮਾਲਕ ਪ੍ਰਭੂ ਦੀ ਰਜ਼ਾ ਵਿਚ ਰਿਹਾਂ ਹੀ ਸੁਖ ਮਿਲਦਾ ਹੈ। ਸਭ ਕੁਝ ਕਰਨ ਦੇ ਸਮਰੱਥ ਪ੍ਰਭੂ ਜੋ ਕੁਝ ਕਰ ਰਿਹਾ ਹੈ ਉਹੀ ਜੀਵਾਂ ਦੀ ਭਲਾਈ ਵਾਸਤੇ ਹੈ।

**ਤਾ ਕਉ ਬਿਘਨੁ ਨ ਲਾਗਈ ਚਾਲੈ ਹੁਕਮਿ ਰਜਾਈ ।੩॥**
**ਹੁਕਮਿ ਰਜਾਈ ਜੋ ਚਲੈ ਸੋ ਪਵੈ ਖਜਾਨੈ॥**

(ਅੰਗ ੪੨੧)

ਜਿਹੜਾ ਮਨੁੱਖ ਰਜ਼ਾ ਦੇ ਮਾਲਕ ਪ੍ਰਭੂ ਦੇ ਹੁਕਮ ਵਿਚ ਤੁਰਦਾ ਹੈ, ਉਸਨੂੰ ਜੀਵਨ ਦੇ ਸਫਰ ਵਿਚ ਮਾਇਆ ਦੇ ਮੋਹ ਆਦਿਕ ਦੀ ਕੋਈ ਰੋਕ ਨਹੀਂ ਪੈਂਦੀ। ਐਸਾ ਮਨੁੱਖ ਖਰਾ ਸਿੱਕਾ ਬਣ ਕੇ ਪ੍ਰਭੂ ਦੇ ਖਜ਼ਾਨੇ ਵਿਚ ਪੈਂਦਾ ਹੈ।

**ਗੁਰਿ ਕਹਿਆ. ਜੋ ਹੋਇ ਸਭੁ ਪ੍ਰਭ ਤੇ॥**
**ਤਬ ਕਾੜਾ ਛੋਡਿ ਅਚਿੰਤ ਹਮ ਸੋਤੇ॥੩॥**

(ਅੰਗ ੧੧੪੦)

ਹੇ ਭਾਈ! ਗੁਰੂ ਨੇ ਇਹ ਦੱਸਿਆ ਹੈ ਕਿ ਜੋ ਕੁਝ ਹੁੰਦਾ ਹੈ ਸਭ ਪ੍ਰਭੂ ਦੇ ਹੁਕਮ ਨਾਲ ਹੀ ਹੁੰਦਾ ਹੈ। ਇਸ ਵਾਸਤੇ ਅਸੀਂ ਤਾਂ ਸਾਰੇ ਚਿੰਤਾ ਫਿਕਰ ਛੱਡ ਕੇ ਬੇ-ਫਿਕਰ ਹੋ ਕੇ ਰਹਿੰਦੇ ਹਾਂ।

**ਕੀਤਾ ਕਰਣਾ ਸਰਬ ਰਜਾਈ ਕਿਛੁ ਕੀਚੈ ਜੇ ਕਰਿ ਸਕੀਐ॥**
**ਆਪਣਾ ਕੀਤਾ ਕਿਛੂ ਨ ਹੋਵੈ ਜਿਉ ਹਰਿ ਭਾਵੈ ਤਿਉ ਰਖੀਐ॥੧ ॥**

(ਅੰਗ ੭੩੬)

ਹੇ ਭਾਈ! ਜੋ ਕੁਝ ਜਗਤ ਵਿਚ ਬਣਿਆ ਹੈ, ਜੋ ਕੁਝ ਹੋ ਰਿਹਾ ਹੈ ਇਹ ਸਭ ਰਜ਼ਾ ਦਾ ਮਾਲਕ ਪਰਮਾਤਮਾ ਕਰ ਰਿਹਾ ਹੈ। ਅਸੀਂ ਜੀਵ ਤਾਂ ਹੀ ਕੁਝ ਕਰੀਏ ਜੇ ਕਰਨ ਦੀ ਸਮਰੱਥਾ ਰੱਖਦੇ ਹੋਈਏ। ਅਸਾਂ ਜੀਵਾਂ ਦਾ ਕੀਤਾ ਕੁਝ ਨਹੀਂ ਹੋ ਸਕਦਾ। ਜਿਵੇਂ ਪਰਮਾਤਮਾ ਨੂੰ ਚੰਗਾ ਲੱਗਦਾ ਹੈ ਉਹ ਜੀਵਾਂ ਨੂੰ ਉਵੇਂ ਹੀ ਰੱਖਦਾ ਹੈ।

**ਜੋ ਤਿਸੁ ਭਾਵੈ ਸੋ ਥੀਐ ਨਾਨਕ ਕਿਆ ਮਾਨੁਖ॥੭॥**

(ਅੰਗ ੪੧੭)

ਹੇ ਨਾਨਕ! ਮਨੁੱਖ ਵੀਚਾਰੇ ਕੀ ਕਰਨ ਜੋਗੇ ਹਨ। ਉਹੀ ਕੁਝ ਵਾਪਰਦਾ ਹੈ ਜੋ ਉਸ ਸਿਰਜਣਹਾਰ ਨੂੰ ਭਾਉਂਦਾ ਹੈ।

**ਸੋ ਕਰੇ ਜਿ ਤਿਸੈ ਰਜਾਇ॥੨੪॥** (ਅੰਗ ੪੭੫)

ਜੋ ਕੁਝ ਉਸ ਪ੍ਰਭੂ ਦੀ ਮਰਜ਼ੀ ਹੈ, ਉਹ ਓਹੀ ਕਰਦਾ ਹੈ।

**ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥**

**ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥੧॥**

(ਅੰਗ ੧)

ਅਕਾਲ ਪੁਰਖ ਦਾ ਪ੍ਰਕਾਸ਼ ਹੋਣ ਲਈ ਯੋਗ ਕਿਵੇਂ ਬਣ ਸਕਦਾ ਹੈ ਅਤੇ ਸਾਡੇ ਅੰਦਰੋਂ ਕੂੜ ਦਾ ਪਰਦਾ ਕਿਵੇਂ ਟੁੱਟ ਸਕਦਾ ਹੈ ? ਰਜ਼ਾ ਦੇ ਮਾਲਕ ਅਕਾਲ ਪੁਰਖ ਦੇ ਹੁਕਮ ਵਿਚ ਤੁਰਨਾ ਹੀ ਇਸ ਦੀ ਅਸਲ ਵਿਧੀ ਹੈ। ਇਹ ਵਿਧੀ ਧੁਰ ਤੋਂ ਹੀ ਜਦ ਦਾ ਜਗਤ ਬਣਿਆ ਹੈ ਰੱਬ ਵਲੋਂ ਲਿਖੀ ਹੋਈ ਚਲੀ ਆ ਰਹੀ ਹੈ।

**ਹੁਕਮਿ ਰਜਾਈ ਜੋ ਚਲੈ ਸੋ ਪਵੈ ਖਜਾਨੈ॥**

**ਖੋਟੇ ਠਵਰ ਨ ਪਾਇਨੀ ਰਲੇ ਜੂਠਾਨੈ॥੪॥**

(ਅੰਗ ੪੨੧)

ਜਿਹੜਾ ਮਨੁੱਖ ਰਜ਼ਾ ਦੇ ਮਾਲਕ ਪਰਮਾਤਮਾ ਦੇ ਹੁਕਮ ਵਿਚ ਤੁਰਦਾ ਹੈ ਉਹ ਖਰਾ ਸਿੱਕਾ ਬਣ ਕੇ ਪ੍ਰਭੂ ਖਜ਼ਾਨੇ ਵਿਚ ਪੈਂਦਾ ਹੈ। ਖੋਟੇ ਜੀਵਨ ਵਾਲੇ ਖੋਟੇ ਸਿੱਕਿਆਂ ਨੂੰ ਪ੍ਰਭੂ ਦੇ ਖਜ਼ਾਨੇ ਵਿਚ ਢੋਈ ਨਹੀਂ ਮਿਲਦੀ। ਉਹ ਖੋਟਿਆਂ/ਜੂਠਿਆਂ ਵਿਚ ਹੀ ਰਲੇ ਰਹਿੰਦੇ ਹਨ।

**ਸਿਫਤਿ ਸਾਲਾਹਣੁ ਤੇਰਾ ਹੁਕਮੁ ਰਜਾਈ॥** (ਅੰਗ ੧੦੦)

ਹੇ ਰਜ਼ਾ ਦੇ ਮਾਲਕ ਪ੍ਰਭੂ ! ਤੇਰਾ ਹੁਕਮ ਸਿਰ ਮਥੇ ਉਤੇ ਮੰਨਣਾ ਤੇਰੀ ਸਿਫਤਿ ਸਾਲਾਹ ਹੀ ਹੈ।

# ਪ੍ਰਭੂ ਸ਼ਰਨ ਪਾਲਣ ਯੋਗ ਅਤੇ ਮਨਸਾ ਪੂਰਨਹਾਰ

**ਜੋ ਤੇਰੀ ਸਰਣਾਈ ਹਰਿ ਜੀਉ ਤਿਨ ਤੂ ਰਾਖਨ ਜੋਗੁ॥**

(ਅੰਗ ੧੩੩੩)

ਹੇ ਪ੍ਰਭੂ ਜੀ ! ਜਿਹੜੇ ਮਨੁੱਖ ਤੇਰੀ ਸ਼ਰਨ ਆ ਪੈਂਦੇ ਹਨ ਤੂੰ ਉਹਨਾਂ ਦੀ ਰਖਿਆ ਕਰਨ ਦੇ ਸਮਰੱਥ ਹੈਂ।

**ਜੋ ਸਰਣਿ ਆਵੈ ਤਿਸੁ ਕੰਠਿ ਲਾਵੈ ਇਹੁ ਬਿਰਦੁ ਸੁਆਮੀ ਸੰਦਾ॥**

(ਅੰਗ ੫੪੪)

ਮਾਲਕ ਪ੍ਰਭੂ ਦਾ ਇਹ ਮੁੱਢ ਕਦੀਮਾਂ ਦਾ ਸੁਭਾਉ ਹੈ ਕਿ ਜਿਹੜਾ ਜੀਵ ਉਸਦੀ ਸ਼ਰਨ ਆਉਂਦਾ ਹੈ ਉਸ ਨੂੰ ਉਹ ਆਪਣੇ ਗਲ ਨਾਲ ਲਾ ਲੈਂਦਾ ਹੈ।

**ਪ੍ਰਭ ਕੀ ਸਰਣਿ ਸਗਲ ਭੈ ਲਾਥੇ ਦੂਖ ਬਿਨਸੇ ਸੁਖੁ ਪਾਇਆ॥**

(ਅੰਗ ੬੧੫)

ਜਿਸ ਮਨੁੱਖ ਤੇ ਪਰਮਾਤਮਾ ਦਇਆਵਾਨ ਹੁੰਦਾ ਹੈ ਉਹ ਪਰਮਾਤਮਾ ਦੀ ਸ਼ਰਨ ਪੈਂਦਾ ਹੈ। ਪਰਮਾਤਮਾ ਦੀ ਸ਼ਰਨ ਪਿਆਂ ਉਸਦੇ ਸਾਰੇ ਡਰ ਲਹਿ ਜਾਂਦੇ ਹਨ, ਸਾਰੇ ਦੁੱਖ ਦੂਰ ਹੋ ਜਾਂਦੇ ਹਨ ਅਤੇ ਉਹ ਸਦਾ ਦਾ ਆਤਮਕ ਅਨੰਦ ਮਾਣਦਾ ਹੈ।

**ਬਾਰਿਕ ਵਾਂਗੀ ਹਉ ਸਭ ਕਿਛੁ ਮੰਗਾ॥** (ਅੰਗ ੯੯)

ਪਰਮਾਤਮਾ ਦੇ ਦਰ ਤੋਂ ਮੈਂ ਅੰਞਾਣੇ ਬਾਲਕ ਵਾਂਗ ਹਰੇਕ ਚੀਜ਼ ਮੰਗਦਾ ਹਾਂ। ਉਹ ਮੈਨੂੰ ਸਦਾ ਮੇਰੀਆਂ ਮੂੰਹ ਮੰਗੀਆਂ ਚੀਜ਼ਾਂ ਦੇਂਦਾ ਰਹਿੰਦਾ ਹੈ।

**ਮਨ ਕਿਉ ਬੈਰਾਗੁ ਕਰਹਿਗਾ ਸਤਿਗੁਰੁ ਮੇਰਾ ਪੂਰਾ॥**
**ਮਨਸਾ ਕਾ ਦਾਤਾ ਸਭ ਸੁਖ ਨਿਧਾਨੁ ਅੰਮ੍ਰਿਤ ਸਰਿ ਸਦ ਹੀ ਭਰਪੂਰਾ॥੧॥**

(ਅੰਗ ੩੭੫)

ਹੇ ਮੇਰੇ ਮਨ ! ਤੂੰ ਕਿਉਂ ਘਬਰਾਂਦਾ ਹੈਂ। ਯਕੀਨ ਰੱਖ ਕਿ ਤੇਰੇ ਸਿਰ ਉਤੇ ਉਹ ਪਿਆਰਾ ਸਤਿਗੁਰੂ ਰਾਖਾ ਹੈ ਜੋ ਮਨ ਦੀਆਂ ਲੋੜਾਂ ਪੂਰੀਆਂ ਕਰਨ ਵਾਲਾ ਹੈ ਅਤੇ ਸਾਰੇ ਸੁਖਾਂ ਦਾ

ਖਜ਼ਾਨਾ ਹੈ। ਉਸ ਅੰਮ੍ਰਿਤ ਦੇ ਸਰੋਵਰ ਗੁਰੂ ਵਿਚ ਆਤਮਕ ਜੀਵਨ ਦੇਣ ਵਾਲਾ ਨਾਮ ਜਲ ਨਕਾ-ਨਕ ਭਰਿਆ ਹੋਇਆ ਹੈ।

**ਚਿਤਿ ਜਿ ਚਿਤਵਿਆ ਸੋ ਮੈ ਪਾਇਆ॥**

**ਨਾਨਕ ਨਾਮੁ ਧਿਆਇ ਸੁਖ ਸਬਾਇਆ॥੪॥** (ਅੰਗ ੭੦੫)

ਹੇ ਨਾਨਕ! ਪਰਮਾਤਮਾ ਦਾ ਨਾਮ ਸਿਮਰਿਆ ਕਰ, ਇਸ ਨਾਲ ਉਸਦੇ ਦਰ ਤੋਂ ਸਾਰੇ ਸੁਖ ਮਿਲ ਜਾਂਦੇ ਹਨ। ਮੈਂ ਤਾਂ ਜਿਹੜੀ ਵੀ ਮੰਗ ਆਪਣੇ ਚਿੱਤ ਵਿਚ ਉਸ ਪਾਸੋਂ ਮੰਗੀ ਹੈ ਉਹ ਮੈਨੂੰ ਸਦਾ ਮਿਲ ਗਈ ਹੈ।

**ਜੈਸੀ ਭੂਖ ਤੈਸੀ ਕਾ ਪੂਰਕੁ ਸਗਲ ਘਟਾ ਕਾ ਸੁਆਮੀ॥**

(ਅੰਗ ੬੧੩)

ਹੇ ਭਾਈ! ਸਾਰੇ ਸਰੀਰਾਂ ਦਾ ਮਾਲਕ ਪ੍ਰਭੂ ਜਿਹੋ ਜਿਹੀ ਕਿਸੇ ਜੀਵ ਦੀ ਲਾਲਸਾ (ਲੋੜ) ਹੁੰਦੀ ਹੈ ਉਹੋ ਜਿਹੀ ਹੀ ਪੂਰੀ ਕਰਨ ਵਾਲਾ ਹੈ।

**ਕਾਹੇ ਮਨ ਤੂ ਡੋਲਤਾ ਹਰਿ ਮਨਸਾ ਪੂਰਣਹਾਰੁ॥** (ਅੰਗ ੯੫੯)

ਹੇ ਮਨ! ਤੂੰ ਕਿਉਂ ਡੋਲਦਾ ਹੈਂ। ਉਹ ਪਰਮਾਤਮਾ ਤੇਰੀ ਕਾਮਨਾ ਪੂਰੀ ਕਰਨ ਵਾਲਾ ਹੈ।

**ਗੁਰ ਪਰਸਾਦਿ ਮੇਰੈ ਮਨਿ ਵਸਿਆ ਜੋ ਮਾਗਉ ਸੋ ਪਾਵਉ ਰੇ॥**

(ਅੰਗ ੪੦੪)

ਜਦੋਂ ਦਾ ਗੁਰੂ ਦੀ ਕਿਰਪਾ ਨਾਲ ਮੇਰਾ ਉਹ ਮਾਲਕ ਪ੍ਰਭੂ ਮੇਰੇ ਮਨ ਵਿਚ ਆ ਵਸਿਆ ਹੈ ਤਦੋਂ ਤੋਂ ਉਸ ਪਾਸੋਂ ਮੈਂ ਜੋ ਕੁਝ ਮੰਗਦਾ ਹਾਂ ਉਹ ਪ੍ਰਾਪਤ ਕਰ ਲੈਂਦਾ ਹਾਂ।

**ਤੁਧੁ ਵਿਣੁ ਸਿਧੀ ਕਿਨੈ ਨ ਪਾਈਆ॥** (ਅੰਗ ੩੪੯)

ਰਿਧੀਆਂ ਸਿਧੀਆਂ (ਵੱਡੇ-ਵੱਡੇ ਕੰਮ) ਕਿਸੇ ਨੂੰ ਭੀ ਇਹ ਕਾਮਯਾਬੀ ਤੇਰੀ ਸਹਾਇਤਾ ਤੋਂ ਬਿਨਾਂ ਪ੍ਰਾਪਤ ਨਹੀਂ ਹੋ ਸਕਦੀ।

**ਅਚਿੰਤ ਕੰਮ ਕਰਹਿ ਪ੍ਰਭ ਤਿਨ ਕੇ ਜਿਨ ਹਰਿ ਕਾ ਨਾਮੁ ਪਿਆਰਾ॥**

(ਅੰਗ ੬੩੮)

ਹੇ ਪ੍ਰਭੂ! ਜਿਨ੍ਹਾਂ ਨੂੰ ਤੇਰਾ ਨਾਮ ਪਿਆਰਾ ਲੱਗਦਾ ਹੈ ਤੂੰ ਉਨ੍ਹਾਂ ਦੇ ਕੰਮ ਕਰ ਦੇਂਦਾ ਹੈਂ। ਉਨ੍ਹਾਂ ਨੂੰ ਕੋਈ ਚਿੰਤਾ ਫਿਕਰ ਹੀ ਨਹੀਂ ਹੁੰਦਾ।

***

# ਪ੍ਰਭੂ ਭਉ

**ਭੈ ਵਿਚਿ ਪਵਣੁ ਵਹੈ ਸਦਵਾਉ ॥ ਭੈ ਵਿਚਿ ਚਲਹਿ ਲਖ ਦਰੀਆਉ ॥**
**ਭੈ ਵਿਚਿ ਅਗਨਿ ਕਢੈ ਵੇਗਾਰਿ ॥ ਭੈ ਵਿਚਿ ਧਰਤੀ ਦਬੀ ਭਾਰਿ ॥**

(ਅੰਗ ੪੬੪)

ਹਵਾ ਸਦਾ ਹੀ ਰੱਬ ਦੇ ਡਰ ਵਿਚ ਚਲ ਰਹੀ ਹੈ। ਲੱਖਾਂ ਦਰਿਆਉ ਭੀ ਭੈਅ ਵਿਚ ਹੀ ਵਗ ਰਹੇ ਹਨ। ਅੱਗ ਜੋ ਸੇਵਾ ਕਰ ਰਹੀ ਹੈ ਇਹ ਭੀ ਰੱਬ ਦੇ ਭੈਅ ਵਿਚ ਹੀ ਹੈ। ਸਾਰੀ ਧਰਤੀ ਰੱਬ ਦੇ ਡਰ ਦੇ ਕਾਰਨ ਹੀ ਭਾਰ ਹੇਠ ਨੱਪੀ ਪਈ ਹੈ।

**ਸਗਲਿਆ ਭਉ ਲਿਖਿਆ ਸਿਰਿ ਲੇਖੁ ॥**
**ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ ॥੧ ॥** (ਅੰਗ ੪੬੪)

ਸਾਰੇ ਹੀ ਜੀਵਾਂ ਦੇ ਮੱਥੇ ਉਤੇ ਭਉ ਰੂਪ ਲੇਖ ਲਿਖਿਆ ਹੋਇਆ ਹੈ। ਭਾਵ ਪ੍ਰਭੂ ਦਾ ਨਿਯਮ ਹੀ ਐਸਾ ਹੈ ਕਿ ਸਾਰੇ ਉਸ ਦੇ ਭੈਅ ਵਿਚ ਹਨ। ਹੇ ਨਾਨਕ! ਕੇਵਲ ਇਕ ਸੱਚਾ ਨਿਰੰਕਾਰ ਹੀ ਭੈਅ ਰਹਿਤ ਹੈ।

**ਨਾਨਕ ਜਿਨ੍ ਮਨਿ ਭਉ ਤਿਨ੍ਾ ਮਨਿ ਭਾਉ ॥੨ ॥**

(ਅੰਗ ੪੬੫)

ਹੇ ਨਾਨਕ! ਪ੍ਰੇਮ ਕੇਵਲ ਉਨ੍ਹਾਂ ਦੇ ਮਨ ਵਿਚ ਹੀ ਹੈ ਜਿਨ੍ਹਾਂ ਦੇ ਮਨ ਵਿਚ ਰੱਬ ਦਾ ਡਰ ਹੈ।

**ਜਿਨਾ ਭਉ ਤਿਨ੍ ਨਾਹਿ ਭਉ ਮੁਚੁ ਭਉ ਨਿਭਵਿਆਹ ॥**

(ਅੰਗ ੭੮੮)

ਜਿਨ੍ਹਾਂ ਮਨੁੱਖਾਂ ਨੂੰ ਰੱਬ ਦਾ ਡਰ ਹੈ ਉਹਨਾਂ ਨੂੰ ਦੁਨੀਆਂ ਵਾਲਾ ਕੋਈ ਡਰ ਨਹੀਂ ਮਾਰਦਾ। ਰੱਬ ਵਲੋਂ ਨਿਡਰਾਂ ਨੂੰ ਦੁਨੀਆਂ ਦਾ ਬਹੁਤ ਡਰ ਵਿਆਪਦਾ ਹੈ।

**ਸਤਿਗੁਰ ਕਾ ਭਉ ਛੋਡਿਆ ਮਨਹਠਿ ਕੰਮੁ ਨ ਆਵੈ ਰਾਸਿ ॥**

(ਅੰਗ ੫੮੬)

ਸਤਿਗੁਰੂ ਦਾ ਅਦਬ ਛੱਡ ਦੇਣ ਕਰਕੇ ਮਨ ਦੇ ਹੱਠ ਨਾਲ ਕੀਤਾ ਹੋਇਆ ਉਹਨਾਂ ਦਾ ਕੋਈ ਕੰਮ ਸਿਰੇ ਨਹੀਂ ਚੜ੍ਹਦਾ।

**ਨਿਰਭਉ ਜਪੈ ਸਗਲ ਭਉ ਮਿਟੈ॥**

(ਅੰਗ ੨੯੩)

ਜੋ ਮਨੁੱਖ ਨਿਰਭਉ ਅਕਾਲ ਪੁਰਖ ਨੂੰ ਜਪਦਾ ਹੈ ਉਸਦਾ ਸਾਰਾ ਡਰ ਮਿਟ ਜਾਂਦਾ ਹੈ।

**ਨਿਰਭਉ ਸੰਗਿ ਤੁਮਾਰੈ ਬਸਤੇ ਇਹੁ ਡਰਨੁ ਕਹਾ ਤੇ ਆਇਆ ॥੧ ॥**

(ਅੰਗ ੨੦੬)

ਜਿਹੜੇ ਜੀਵ ਉਸਦੇ ਚਰਨਾਂ ਵਿਚ ਟਿਕੇ ਰਹਿੰਦੇ ਹਨ ਉਹ ਨਿਡਰ ਹੋ ਜਾਂਦੇ ਹਨ। ਉਹਨਾਂ ਨੂੰ ਕਿਤੋਂ ਭੀ ਕੋਈ ਡਰ ਪੋਹ ਨਹੀਂ ਸਕਦਾ।



# ਪ੍ਰਭੂ ਅੰਤਰਜਾਮਤਾ

**ਮਨ ਮੂੜੇ ਦੇਖਿ ਰਹਿਓ ਪ੍ਰਭ ਸੁਆਮੀ॥**
**ਜੋ ਕਿਛੁ ਕਰਹਿ ਸੋਈ ਸੋਈ ਜਾਣੈ ਰਹੈ ਨ ਕਛੂਐ ਛਾਨੀ॥**

(ਅੰਗ ੬੧੬)

ਹੇ ਮੂਰਖ ਮਨ ! ਮਾਲਕ ਪ੍ਰਭੂ ਤੇਰੀਆਂ ਸਾਰੀਆਂ ਕਰਤੂਤਾਂ ਨੂੰ ਹਰ ਵੇਲੇ ਵੇਖ ਰਿਹਾ ਹੈ। ਤੂੰ ਜੋ ਕੁਝ ਕਰਦਾ ਹੈਂ ਮਾਲਕ ਪ੍ਰਭੂ ਉਹੀ ਉਹੀ ਜਾਣ ਲੈਂਦਾ ਹੈ। ਉਸ ਪਾਸੋਂ ਤੇਰੀ ਕੋਈ ਵੀ ਕਰਤੂਤ ਲੁਕੀ ਨਹੀਂ ਰਹਿ ਸਕਦੀ।

**ਹਮਰੀ ਚਿਤਵਨੀ ਹਰਿ ਪ੍ਰਭੁ ਜਾਨੈ॥**

(ਅੰਗ ੧੩੨੦)

ਹੇ ਭਾਈ! ਅਸਾਂ ਜੀਵਾਂ ਦੀ ਹਰ ਇਕ ਸੋਚ (ਭਾਵਨੀ) ਨੂੰ ਪਰਮਾਤਮਾ ਆਪ ਜਾਣਦਾ ਹੈ।



# ਪ੍ਰਭੂ ਨਦਰਿ/ਪ੍ਰਭੂ ਵਲੋਂ ਦਾਤਾਂ

**ਦਾਤੈ ਦਾਤਿ ਰਖੀ ਹਥਿ ਅਪਣੈ ਜਿਸੁ ਭਾਵੈ ਤਿਸੁ ਦੇਈ॥**

(ਅੰਗ ੬੦੪)

ਹੇ ਭਾਈ! ਦਾਤਾਰ ਨੇ ਨਾਮ ਦੀ ਦਾਤ ਆਪਣੇ ਹੱਥ ਵਿਚ ਰੱਖੀ ਹੋਈ ਹੈ। ਜਿਸ ਨੂੰ ਚਾਹੁੰਦਾ ਹੈ ਉਸੇ ਨੂੰ ਹੀ ਦੇਂਦਾ ਹੈ।

**ਲਖ ਖੁਸੀਆ ਪਾਤਿਸਾਹੀਆ ਜੇ ਸਤਿਗੁਰੁ ਨਦਰਿ ਕਰੇਇ॥**

(ਅੰਗ ੪੪)

ਜੇ ਪਰਮਾਤਮਾ ਦੇ ਨਾਮ ਦੀ ਬਖਸ਼ਿਸ਼ ਹੋ ਜਾਏ ਤਾਂ ਮੈਂ ਸਮਝਦਾ ਹਾਂ ਕਿ ਮੈਨੂੰ ਲੱਖਾਂ ਪਾਤਸ਼ਾਹੀਆਂ ਦੀਆਂ ਖੁਸ਼ੀਆਂ ਮਿਲ ਗਈਆਂ ਹਨ।

**ਸਭੇ ਥੋਕ ਪਰਾਪਤੇ ਜੇ ਆਵੈ ਇਕੁ ਹਥਿ॥**

(ਅੰਗ ੪੪)

ਜੇ ਇਕ ਪਰਮਾਤਮਾ ਮਿਲ ਪਏ ਤਾਂ ਦੁਨੀਆਂ ਦੇ ਹੋਰ ਸਾਰੇ ਪਦਾਰਥ ਮਿਲ ਜਾਂਦੇ ਹਨ (ਕਿਉਂਕਿ ਦੇਣ ਵਾਲਾ ਜੁ ਉਹ ਆਪ ਹੀ ਹੋਇਆ)।

**ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ॥**

(ਅੰਗ ੨)

ਪ੍ਰਭੂ ਦੀ ਕਿਰਪਾ-ਦ੍ਰਿਸ਼ਟੀ ਨਾਲ ਪ੍ਰੇਮ ਰੂਪ ਪਟੋਲਾ (ਸਿਫਤਿ ਸਾਲਾਹ ਦਾ ਕਪੜਾ) ਮਿਲਦਾ ਹੈ। ਇਸ ਤਰ੍ਹਾਂ (ਕੂੜ ਦਾ ਪਰਦਾ ਟੁੱਟਣ ਨਾਲ) ਰੱਬ ਦਾ ਦਰ ਪਰਾਪਤ ਹੋ ਜਾਂਦਾ ਹੈ।

**ਪਿੰਗੁਲ ਪਰਬਤ ਪਾਰਿ ਪਰੇ ਖਲ ਚਤੁਰ ਬਕੀਤਾ॥**

(ਅੰਗ ੮੦੯)

(ਹੇ ਮਿੱਤਰ! ਪ੍ਰਮਾਤਮਾ ਦਾ ਨਾਮ ਲੈਣ ਨਾਲ ਮਨੁੱਖਾਂ ਵਿਚ ਕਰਾਮਾਤੀ ਤਬਦੀਲੀ ਆ ਜਾਂਦੀ ਹੈ)। ਮਾਨੋਂ ਲੂਲ੍ਹੇ ਮਨੁੱਖ ਪਹਾੜਾਂ ਤੋਂ ਪਾਰ ਲੰਘ ਜਾਂਦੇ ਹਨ ਅਤੇ ਮਹਾਂ ਮੂਰਖ ਮਨੁੱਖ

ਸਿਆਣੇ ਵਖਿਆਨ ਕਰਤਾ ਬਣ ਜਾਂਦੇ ਹਨ।

**ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ॥**

(ਅੰਗ ੪੬੮)

ਜਿਨ੍ਹਾਂ ਵਿਚ ਅਸਲੀਅਤ ਦਾ ਮਾਲਕ ਪ੍ਰਭੂ ਆ ਵੱਸਦਾ ਹੈ ਉਨ੍ਹਾਂ ਦੇ ਸਾਰੇ ਵਿਕਾਰਾਂ ਨੂੰ ਉਸ ਹਿਰਦੇ ਵਿਚੋਂ ਧੋ ਕੇ ਕੱਢ ਦੇਂਦਾ ਹੈ।



# ਪ੍ਰਭੂ ਦਰ ਦਾ ਨਿਆਉਂ

**ਭਾਈ ਵੇਖਹੁ ਨਿਆਉ ਸਚੁ ਕਰਤੇ ਕਾ ਜੇਹਾ ਕੋਈ ਕਰੇ ਤੇਹਾ ਕੋਈ ਪਾਏ ॥**
**ਜਨ ਨਾਨਕ ਕਉ ਸਭ ਸੋਝੀ ਪਾਈ ਹਰਿ ਦਰ ਕੀਆ ਬਾਤਾ ਆਖਿ ਸੁਣਾਏ॥੧॥**

(ਅੰਗ ੩੦੮)

ਹੇ ਭਾਈ! ਸੱਚੇ ਪ੍ਰਭੂ ਦਾ ਨਿਆਉਂ ਵੇਖੋ ਜਿਸ ਤਰ੍ਹਾਂ ਦਾ ਕੋਈ ਕੰਮ ਕਰਦਾ ਹੈ ਉਹੋ ਜੇਹਾ ਉਸਦਾ ਫਲ ਪਾ ਲੈਂਦਾ ਹੈ। ਹੇ ਨਾਨਕ! ਜਿਸ ਦਾਸ ਨੂੰ ਪ੍ਰਭੂ ਇਹ ਸਮਝਣ ਦੀ ਸਾਰੀ ਬੁੱਧੀ ਬਖਸ਼ਦਾ ਹੈ ਉਹ ਪ੍ਰਭੂ ਦੇ ਦਰ ਦੀਆਂ ਇਹ ਗੱਲਾਂ ਕਰ ਕੇ ਸੁਣਾਉਂਦਾ ਹੈ।

**ਜੇਹੇ ਕਰਮ ਕਮਾਇ ਤੇਹਾ ਹੋਇਸੀ॥**

(ਅੰਗ ੭੩੦)

ਇਹ ਇਕ ਕੁਦਰਤੀ ਨਿਯਮ ਹੈ ਕਿ ਇਥੇ ਮਨੁੱਖ ਜੇਹੋ ਜੇਹੇ ਕਰਮ ਕਮਾਂਦਾ ਹੈ ਉਹੋ ਜਿਹਾ ਉਹ ਬਣ ਜਾਂਦਾ ਹੈ।

**ਹਰਿ ਕਾ ਏਕੁ ਅਚੰਭਉ ਦੇਖਿਆ ਮੇਰੇ ਲਾਲ ਜੀਉ**
**ਜੋ ਕਰੇ ਸੁ ਧਰਮ ਨਿਆਏ ਰਾਮ॥**

(ਅੰਗ ੫੪੧)

ਹੇ ਮੇਰੇ ਪਿਆਰੇ! ਮੈਂ ਪਰਮਾਤਮਾ ਦਾ ਇਕ ਅਚਰਜ ਤਮਾਸ਼ਾ ਦੇਖਿਆ ਹੈ ਕਿ ਉਹ ਜੋ ਕੁਝ ਕਰਦਾ ਹੈ ਧਰਮ ਅਨੁਸਾਰ ਕਰਦਾ ਹੈ, ਨਿਆਂ ਅਨੁਸਾਰ ਕਰਦਾ ਹੈ।

**ਹਰਿ ਕੀ ਵਡਿਆਈ ਵਡੀ ਹੈ ਜਾ ਨਿਆਉ ਹੈ ਧਰਮ ਕਾ॥**

(ਅੰਗ ੮੪)

ਜਿਸ ਹਰੀ ਦਾ ਧਰਮ ਦਾ ਨਿਆਂ ਹੈ ਉਸਦੀ ਸਿਫਤਿ ਸਾਲਾਹ ਹੀ ਜੀਵ ਲਈ ਸਭ ਤੋਂ ਉੱਤਮ ਕੰਮ ਹੈ।

**ਕਰਮੀ ਕਰਮੀ ਹੋਇ ਵੀਚਾਰੁ॥ ਸਚਾ ਆਪਿ ਸਚਾ ਦਰਬਾਰੁ॥**

(ਅੰਗ ੭)

ਜੀਵਾਂ ਦੇ ਆਪੋ ਆਪਣੇ ਕਰਮਾਂ ਅਨੁਸਾਰ ਅਕਾਲ ਪੁਰਖ ਦੇ ਦਰ ਤੇ ਨਬੇੜਾ ਹੁੰਦਾ ਹੈ। ਇਸ ਵਿਚ ਕਿਸੇ ਤਰ੍ਹਾਂ ਦੀ ਉਕਾਈ ਨਹੀਂ ਹੁੰਦੀ, ਕਿਉਂਕਿ ਨਿਆਂ ਕਰਨ ਵਾਲਾ ਅਕਾਲ ਪੁਰਖ ਆਪ ਸੱਚਾ ਹੈ ਅਤੇ ਉਸਦਾ ਦਰਬਾਰ ਭੀ ਸੱਚਾ ਹੈ।

**ਦਰਿ ਲਏ ਲੇਖਾ ਪੀੜਿ ਛੁਟੈ ਨਾਨਕਾ ਜਿਉ ਤੇਲੁ ॥**

(ਅੰਗ ੪੭੩)

ਪ੍ਰਭੂ ਸਭ ਤੋਂ ਕੀਤੇ ਕਰਮਾਂ ਦਾ ਲੇਖਾ ਮੰਗਦਾ ਹੈ ਅਤੇ ਮੰਦਕਰਮੀ ਮਨੁੱਖਾਂ ਨੂੰ ਦੁਖਾਂ ਰੂਪ ਕੋਹਲੂ ਵਿਚ ਪਾ ਕੇ ਪੀੜ ਸੁੱਟਦਾ ਹੈ।

**ਪਰਮੇਸਰ ਕੈ ਦੁਆਰੈ ਜਿ ਹੋਇ ਬਿਤੀਤੈ ਸੁ ਨਾਨਕੁ ਆਖਿ ਸੁਣਾਵੈ ॥**

(ਅੰਗ ੩੭੩)

ਹੇ ਭਾਈ ! ਆਤਮਕ ਜੀਵਨ ਬਾਰੇ ਜਿਹੜਾ ਨਿਯਮ ਪਰਮਾਤਮਾ ਦੇ ਦਰ ਤੇ ਸਦਾ ਵਰਤਦਾ ਹੈ ਨਾਨਕ ਉਹ ਨਿਯਮ ਤੁਹਾਨੂੰ ਖੋਲ੍ਹ ਕੇ ਸੁਣਾਂਦਾ ਹੈ।



# ਪ੍ਰਭੂ ਪਰਵਾਨਗੀ

**ਪਰਖਿ ਖਜਾਨੈ ਪਾਏ ਸੇ ਬਹੁੜਿ ਨ ਖੋਟਿਆ ॥੧੦॥**

(ਅੰਗ ੫੨੦)

ਜਿਨ੍ਹਾਂ ਮਨੁੱਖਾਂ ਨੂੰ ਪਰਖ ਕੇ ਪ੍ਰਭੂ ਨੇ ਆਪਣੇ ਖਜ਼ਾਨੇ ਵਿਚ ਪਾਇਆ ਹੈ ਉਹ ਮੁੜ ਖੋਟੇ ਨਹੀਂ ਹੁੰਦੇ।

**ਨਾਨਕੁ ਆਖੈ ਏਹੁ ਬੀਚਾਰੁ ॥ ਸਿਫਤੀ ਗੰਢੁ ਪਵੈ ਦਰਬਾਰਿ ॥੨॥**

(ਅੰਗ ੧੪੩)

ਨਾਨਕ ਇਹ ਵਿਚਾਰ ਦੀ ਗੱਲ ਦੱਸਦਾ ਹੈ ਕਿ ਪਰਮਾਤਮਾ ਦੀ ਸਿਫਤਿ ਸਾਲਾਹ ਦੀ ਰਾਹੀਂ ਪਰਮਾਤਮਾ ਦੇ ਦਰਬਾਰ ਵਿਚ ਜੋੜ ਜੁੜਦਾ ਹੈ।

**ਜਾਇ ਪੁਛਹੁ ਸੋਹਾਗਣੀ ਤੁਸੀ ਰਾਵਿਆ ਕਿਨੀ ਗੁਣੀ ॥**
**ਸਹਜਿ ਸੰਤੋਖਿ ਸੀਗਾਰੀਆ ਮਿਠਾ ਬੋਲਣੀ ॥**
**ਪਿਰੁ ਰੀਸਾਲੂ ਤਾ ਮਿਲੈ ਜਾ ਗੁਰ ਕਾ ਸਬਦੁ ਸੁਣੀ ॥੨॥**

(ਅੰਗ ੧੭)

ਹੇ ਸਤਿਸੰਗਣ ਸਹੇਲੀਓ ! ਜਾ ਕੇ ਸੁਹਾਗਣ ਜੀਵ ਇਸਤਰੀਆਂ ਨੂੰ ਪੁਛੋ ਕਿ ਉਨ੍ਹਾਂ ਕਿਨ੍ਹਾਂ ਗੁਣਾਂ ਰਾਹੀਂ ਪ੍ਰਭੂ ਮਿਲਾਪ ਹਾਸਲ ਕੀਤਾ ਹੈ। ਉਹ ਇਹ ਦੱਸਣਗੀਆਂ ਕਿ ਉਹ ਅਡੋਲਤਾ, ਸੰਤੋਖ ਅਤੇ ਮਿੱਠੇ ਬੋਲਾਂ ਨਾਲ ਸ਼ਿੰਗਾਰੀਆਂ ਹੋਈਆਂ ਹਨ ਤਾਂ ਹੀ ਉਨ੍ਹਾਂ ਨੂੰ ਪ੍ਰਭੂ ਮਿਲਾਪ ਹਾਸਲ ਹੋਇਆ ਹੈ। ਉਹ ਅਨੰਦ-ਦਾ-ਦਾਤਾ ਪ੍ਰਭੂ ਪਤੀ ਤਦੋਂ ਹੀ ਮਿਲਦਾ ਹੈ ਜਦੋਂ ਗੁਰੂ ਦਾ ਉਪਦੇਸ਼ ਗਹੁ ਨਾਲ ਸੁਣਿਆ ਜਾਵੇ (ਅਤੇ ਸੰਤੋਖ, ਮਿੱਠ-ਬੋਲਾ ਪਨ ਆਦਿਕ ਗੁਣ ਧਾਰੇ ਜਾਣ)।

***

# ਪ੍ਰਭੂ ਨੀਚਾਂ, ਦੀਨਾਂ ਦਾ ਸਹਾਈ

**ਊਚੇ ਤੇ ਨੀਚਾ ਕਰੈ ਨੀਚ ਖਿਨ ਮਹਿ ਥਾਪੈ॥**
**ਕੀਮਤਿ ਕਹੀ ਨ ਜਾਈਐ ਠਾਕੁਰ ਪਰਤਾਪੈ ॥੨ ॥** (ਅੰਗ ੮੧੩)

ਹੇ ਭਾਈ! ਪ੍ਰਮਾਤਮਾ ਉੱਚੇ/ਆਕੜਖਾਨਾਂ ਨੂੰ ਨੀਂਵਾਂ ਬਣਾ ਦੇਂਦਾ ਹੈ ਅਤੇ ਨੀਵਿਆਂ ਨੂੰ ਇਕ ਖਿਨ ਵਿਚ ਹੀ ਇੱਜ਼ਤ ਵਾਲੇ ਬਣਾ ਦੇਂਦਾ ਹੈ। ਉਸ ਪ੍ਰਮਾਤਮਾ ਦੇ ਪ੍ਰਤਾਪ ਦਾ ਅੰਦਾਜ਼ਾ ਨਹੀਂ ਲਗਾਇਆ ਜਾ ਸਕਦਾ।

**ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥**
**ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥**
**ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ॥੪ ॥**

(ਅੰਗ ੧੫)

ਹੇ ਪ੍ਰਭੂ! ਮੈਂ ਨਾਨਕ ਦੀ ਇਹੀ ਮੰਗ ਹੈ ਕਿ ਮੇਰਾ ਉਹਨਾਂ ਬੰਦਿਆਂ ਨਾਲ ਸਾਥ ਬਣੇ ਜੋ ਨੀਵੀਂ ਜਾਤੀ ਦੇ ਹਨ, ਜੋ ਨੀਵਿਆਂ ਤੋਂ ਵੀ ਅਤਿ ਨੀਵੇਂ ਅਖਵਾਂਦੇ ਹਨ। ਮੈਨੂੰ ਮਾਇਆ-ਧਾਰੀਆਂ ਦੇ ਰਾਹੇ ਤੁਰਨ ਦੀ ਕੋਈ ਤਾਂਘ ਨਹੀਂ। ਕਿਉਂਕਿ ਮੈਨੂੰ ਪਤਾ ਹੈ ਕਿ ਤੇਰੀ ਮਿਹਰ ਦੀ ਨਦਰ ਉਥੇ ਹੁੰਦੀ ਹੈ ਜਿਥੇ ਗਰੀਬਾਂ ਅਤੇ ਨੀਵਿਆਂ ਦੀ ਸਾਰ ਲਈ ਜਾਂਦੀ ਹੈ।

**ਓਛੀ ਮਤਿ ਮੇਰੀ ਜਾਤਿ ਜੁਲਾਹਾ॥ ਹਰਿ ਕਾ ਨਾਮੁ ਲਹਿਓ ਮੈ ਲਾਹਾ॥੩ ॥**

(ਅੰਗ ੫੨੪)

ਭਾਵੇਂ ਮੇਰੀ ਛੋਟੀ ਜਿਹੀ ਅਕਲ ਹੈ ਅਤੇ ਮੈਂ ਨੀਵੀਂ ਜਾਤ ਦਾ ਗਰੀਬ ਜੁਲਾਹਾ ਹਾਂ। ਪਰ ਮੈਂ ਪ੍ਰਮਾਤਮਾ ਦਾ ਨਾਮ ਰੂਪ ਲਾਹਾ (ਨਫਾ) ਇਸ ਮਨੁੱਖਾ ਜਨਮ ਦੇ ਵਪਾਰ ਵਿਚ ਖੱਟ ਲਿਆ ਹੈ। (ਸੋ ਮੈਂ ਮੂਰਖ ਅਤੇ ਨੀਵੀਂ ਜਾਤ ਦਾ ਨਹੀਂ ਰਹਿ ਗਿਆ)।

**ਗਰੀਬਾ ਉਪਰਿ ਜਿ ਖਿੰਜੈ ਦਾੜੀ॥ ਪਾਰਬ੍ਰਹਮਿ ਸਾ ਅਗਨਿ ਮਹਿ ਸਾੜੀ॥੧ ॥**
**ਪੂਰਾ ਨਿਆਉ ਕਰੇ ਕਰਤਾਰੁ॥ ਅਪੁਨੇ ਦਾਸ ਕਉ ਰਾਖਨਹਾਰੁ॥੧ ॥**

(ਅੰਗ ੧੯੯)

ਹੇ ਭਾਈ ! ਜੀਵਾਂ ਨੂੰ ਪੈਦਾ ਕਰਨ ਵਾਲਾ ਪ੍ਰਮਾਤਮਾ ਸਦਾ ਨਿਆਂ ਕਰਦਾ ਹੈ ਅਤੇ ਉਸ ਦੇ ਨਿਆਂ ਵਿਚ ਕੋਈ ਉਕਾਈ ਨਹੀਂ ਹੁੰਦੀ। ਉਹ ਕਰਤਾਰ ਆਪਣੇ ਸੇਵਕਾਂ ਦੀ ਸਹਾਇਤਾ ਕਰਨ ਦੀ ਸਮਰੱਥਾ ਵਾਲਾ ਹੈ। ਵੇਖੋ ਉਸ ਦਾ ਨਿਆਂ ਜਿਹੜੀ ਦਾੜ੍ਹੀ ਗਰੀਬਾਂ ਉਤੇ ਖਿਝਦੀ ਰਹਿੰਦੀ ਹੈ ਪਾਰਬ੍ਰਹਮ ਪ੍ਰਭੂ ਨੇ ਉਹ ਦਾੜੀ ਅੱਗ ਵਿਚ ਸਾੜ ਦਿੱਤੀ ਹੁੰਦੀ ਹੈ। (ਭਾਵ ਦੂਜਿਆਂ ਨੂੰ ਦੁਖੀ ਕਰਨ ਵਾਲਾ ਆਪ ਵੀ ਕ੍ਰੋਧ ਅੱਗ ਵਿਚ ਸੜਦਾ ਰਹਿੰਦਾ ਹੈ।

**ਐ ਜੀ ਨਾ ਹਮ ਉਤਮ ਨੀਚ ਨ ਮਧਿਮ ਹਰਿ ਸਰਣਾਗਤਿ ਹਰਿ ਕੇ ਲੋਗ ॥**

(ਅੰਗ ੫੦੪)

ਪਰਮਾਤਮਾ ਦੀ ਭਗਤੀ ਕਰਨ ਵਾਲੇ ਬੰਦੇ ਪਰਮਾਤਮਾ ਦੀ ਸ਼ਰਨ ਵਿਚ ਰਹਿੰਦੇ ਹਨ। ਉਹਨਾਂ ਨੂੰ ਕਦੇ ਮਾਣ ਨਹੀਂ ਹੁੰਦਾ ਕਿ ਉਹ ਉੱਚੀ ਜਾਂ ਵਿਚਕਾਰਲੀ ਜਾਤ ਦੇ ਹਨ। ਅਤੇ ਨਾ ਹੀ ਉਹਨਾਂ ਨੂੰ ਕਦੇ ਸ਼ਰਮ ਹੁੰਦੀ ਹੈ ਕਿ ਉਹ ਨੀਵੀਂ ਜਾਤ ਦੇ ਹਨ।

**ਐਸੀ ਲਾਲ ਤੁਝ ਬਿਨੁ ਕਉਨੁ ਕਰੈ ॥**

**ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ ॥੧॥ ਰਹਾਉ ॥**

**.....ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ ॥੧॥**

(ਅੰਗ ੧੧੦੬)

ਹੇ ਸੋਹਣੇ ਪ੍ਰਭੂ ! ਤੈਥੋਂ ਬਿਨਾਂ ਅਜਿਹੀ ਕਰਨੀ ਕੋਈ ਨਹੀਂ ਕਰ ਸਕਦਾ। ਮੇਰਾ ਪ੍ਰਭੂ ਗਰੀਬਾਂ ਨੂੰ ਮਾਣ ਦੇਣ ਵਾਲਾ ਹੈ, ਗਰੀਬ ਦੇ ਸਿਰ ਉਤੇ ਭੀ ਛਤਰ ਝੁਲਾ ਦੇਂਦਾ ਹੈ (ਭਾਵ ਗਰੀਬਾਂ ਨੂੰ ਵੀ ਰਾਜਾ ਬਣਾ ਦੇਂਦਾ ਹੈ)। .............ਹੇ ਭਾਈ ! ਮੇਰਾ ਗੋਬਿੰਦ ਨੀਚ ਬੰਦਿਆਂ ਨੂੰ ਉੱਚੇ ਬਣਾ ਦੇਂਦਾ ਹੈ ਅਤੇ ਉਹ ਇਸ ਤਰ੍ਹਾਂ ਕਰਨ ਲਗਿਆਂ ਕਿਸੇ ਤੋਂ ਵੀ ਨਹੀਂ ਡਰਦਾ।



# ਪ੍ਰਭੂ ਧਿਆਨ

**ਸਤਿ ਪੁਰਖ ਅਕਾਲ ਮੂਰਤਿ ਰਿਦੈ ਧਾਰਹੁ ਧਿਆਨੁ ॥**

(ਅੰਗ ੧੧੨੧)

ਹੇ ਭਾਈ ! ਆਪਣੇ ਹਿਰਦੇ ਵਿਚ ਉਸ ਪਰਮਾਤਮਾ ਦਾ ਧਿਆਨ ਧਰਿਆ ਕਰ ਜਿਹੜਾ ਸਦਾ ਰਹਿਣ ਵਾਲਾ ਹੈ, ਜਿਹੜਾ ਸਰਬ ਵਿਆਪਕ ਹੈ ਅਤੇ ਜਿਹੜਾ ਨਾਸ-ਰਹਿਤ ਹੋਂਦ ਵਾਲਾ ਹੈ।

**ਤੇਰੈ ਨਾਇ ਰਤੇ ਸੇ ਜਿਣਿ ਗਏ ਹਾਰਿ ਗਏ ਸਿ ਠਗਣ ਵਾਲਿਆ॥**

(ਅੰਗ ੪੬੩)

ਹੇ ਪ੍ਰਭੂ ! ਜੋ ਮਨੁੱਖ ਤੇਰੇ ਨਾਮ ਵਿਚ ਰੰਗੇ ਹੋਏ ਹਨ ਉਹ ਇਥੋਂ ਬਾਜ਼ੀ ਜਿੱਤ ਕੇ ਜਾਂਦੇ ਹਨ। ਅਤੇ ਠੱਗੀ ਕਰਨ ਵਾਲੇ ਮਨੁੱਖਾ ਜਨਮ ਦੀ ਬਾਜ਼ੀ ਹਾਰ ਕੇ ਜਾਂਦੇ ਹਨ।

**ਹਿਰਦੈ ਚਰਣ ਸਬਦੁ ਸਤਿਗੁਰ ਕੋ ਨਾਨਕ ਬਾਂਧਿਓ ਪਾਲ॥੨ ॥**

(ਅੰਗ ੬੮੦)

(ਸਤਿਗੁਰੂ ਦੇ ਸ਼ਬਦ ਨੂੰ ਹਿਰਦੇ ਵਿਚ ਵਸਾਉਣਾ ਹੀ ਚਰਨ ਧਾਰਨਾ ਹੈ) ਨਾਨਕ ਨੇ ਇਹ ਗੱਲ ਪੱਕੀ ਤਰ੍ਹਾਂ ਪੱਲੇ ਬੰਨ੍ਹ ਲਈ ਹੈ ਕਿ ਹਿਰਦੇ ਵਿਚ ਚਰਨ ਧਾਰਨਾ ਕੇਵਲ ਸਤਿਗੁਰੂ ਦਾ ਸ਼ਬਦ ਹੀ ਹੈ।

**ਗੁਰ ਕਾ ਸਬਦੁ ਰਤੰਨੁ ਹੈ ਹੀਰੇ ਜਿਤੁ ਜੜਾਉ॥**

(ਅੰਗ ੯੨੦)

ਸਤਿਗੁਰੂ ਦਾ ਸ਼ਬਦ ਇਕ ਅਮੋਲਕ ਦਾਤ ਹੈ ਜਿਸ ਵਿਚ ਪਰਮਾਤਮਾ ਦੀਆਂ ਵਡਿਆਈਆਂ, ਪਰਮਾਤਮਾ ਦੇ ਗੁਣਾਂ ਦੇ ਹੀਰੇ ਜੜੇ ਹੋਏ ਹਨ।

**ਅਕਾਲ ਮੂਰਤਿ ਹੈ ਸਾਧ ਸੰਤਨ ਕੀ ਠਾਹਰ ਨੀਕੀ ਧਿਆਨ ਕਉ॥੧ ॥**

(ਅੰਗ ੧੨੦੮)

ਹੇ ਭਾਈ ! ਅਕਾਲ ਮੂਰਤ ਪ੍ਰਭੂ ਦਾ ਧਿਆਨ ਧਰਨ ਵਾਸਤੇ ਸਾਧਸੰਗਤ ਹੀ ਸਭ ਤੋਂ ਸੋਹਣੀ ਥਾਂ ਹੈ।

**ਏਕੁ ਧਿਆਵਹੁ ਮੂੜ੍ ਮਨਾ॥ ਪਾਰਿ ਉਤਰਿ ਜਾਹਿ ਇਕ ਖਿਨਾਂ॥੧॥**

(ਅੰਗ ੧੧੬੯)

ਹੇ ਮੂਰਖ ਮਨ ! ਇਕ ਪਰਮਾਤਮਾ ਨੂੰ ਸਿਮਰ। ਸਿਮਰਨ ਦੀ ਬਰਕਤ ਨਾਲ ਇਕ ਪੱਲ ਵਿਚ ਹੀ ਸੰਸਾਰ ਸਮੁੰਦਰ ਤੋਂ ਪਾਰ ਲੰਘ ਜਾਏਂਗਾ।

**ਨਾਨਕ ਤਿਨ ਸਦ ਬਲਿਹਾਰੰ ਜਿਨਾ ਧਿਆਨੁ ਪਾਰਬ੍ਰਹਮਣਹ॥੧॥**

(ਅੰਗ ੭੦੯)

ਹੇ ਨਾਨਕ ! ਮੈਂ ਉਹਨਾਂ ਤੋਂ ਸਦਾ ਸਦਕੇ ਹਾਂ ਜੋ ਪਾਰਬ੍ਰਹਮ ਪ੍ਰਮੇਸ਼ਰ ਦਾ ਧਿਆਨ ਧਰਦੇ ਹਨ।

**ਜਾਗਤਿ ਜੋਤ ਜਪੈ ਨਿਸ ਬਾਸੁਰ ਏਕ ਬਿਨਾ ਮਨ ਨੈਕ ਨ ਆਨੈ॥**

(ਪਾ: ੧੦)

ਅਸਲ ਮਨੁੱਖ ਉਹੀ ਹੈ ਜੋ ਹਰ ਵੇਲੇ ਜਾਗਤ ਜੋਤਿ (ਕੇਵਲ ਇਕ ਨਿਰੰਕਾਰ) ਨੂੰ ਹੀ ਜਪਦਾ ਹੈ। ਉਸ ਬਿਨਾਂ ਮਨ ਵਿਚ ਕਿਸੇ ਹੋਰ ਨੂੰ ਜ਼ਰਾ ਜਿੰਨਾ ਵੀ ਨਹੀਂ ਲਿਆਉਂਦਾ।

**ਗੁਰ ਕੀ ਮੂਰਤਿ ਮਨ ਮਹਿ ਧਿਆਨੁ ॥ ਗੁਰ ਕੈ ਸਬਦਿ ਮੰਤ੍ਰੁ ਮਨੁ ਮਾਨ॥**

(ਅੰਗ ੮੬੪)

ਗੁਰੂ ਦੇ ਸ਼ਬਦ ਰੂਪ ਮੂਰਤੀ ਦਾ ਧਿਆਨ ਮੇਰੇ ਮਨ ਵਿਚ ਟਿਕਿਆ ਰਹਿੰਦਾ ਹੈ। ਗੁਰੂ ਦੇ ਸ਼ਬਦ ਦੇ ਰਾਹੀਂ ਹੀ ਮੇਰਾ ਮਨ ਨਾਮ ਮੰਤ੍ਰ ਨੂੰ ਸਭ ਤੋਂ ਸਰੇਸ਼ਟ ਮੰਨਦਾ ਹੈ।

**ਜਨ ਨਾਨਕ ਹਰਿ ਹਿਰਦੈ ਸਦ ਧਿਆਵਹੁ ਇਉ ਹਰਿ ਪ੍ਰਭੁ ਮੇਰਾ ਭੀਨੇ॥੨॥**

(ਅੰਗ ੬੬੮)

ਹੇ ਦਾਸ ਨਾਨਕ ਆਖ ਹੇ ਭਾਈ ! ਪ੍ਰਮਾਤਮਾ ਨੂੰ ਆਪਣੇ ਹਿਰਦੇ ਵਿਚ ਸਦਾ ਵਸਾਈ ਰੱਖੋ। ਸਿਰਫ ਇਸ ਤਰ੍ਹਾਂ ਹੀ ਪਰਮਾਤਮਾ ਪ੍ਰਸੰਨ ਹੁੰਦਾ ਹੈ।

**ਸੁਣਿ ਸੁਣਿ ਨਾਮੁ ਤੁਮਾਰਾ ਪ੍ਰੀਤਮ ਪ੍ਰਭੁ ਪੇਖਨ ਕਾ ਚਾਉ॥**

(ਅੰਗ ੪੦੫)

ਹੇ ਪ੍ਰਭੂ ! ਮਿਹਰ ਕਰ ਕਿ ਤੇਰਾ ਨਾਮ ਸੁਣ ਸੁਣ ਕੇ ਮੇਰੇ ਅੰਦਰ ਤੇਰੇ ਦਰਸ਼ਨ ਦਾ ਚਾਉ ਬਣਿਆ ਰਹੇ।

***

# ਪ੍ਰਭੂ ਨਾਮ ਅਨਮੋਲ

**ਜਿਸੁ ਤੂ ਆਵਹਿ ਚਿਤਿ ਤਿਸਨੋ ਸਦਾ ਸੁਖ॥**

(ਅੰਗ ੯੬੦)

ਹੇ ਪ੍ਰਭੂ ! ਤੂੰ ਜਿਸ ਮਨੁੱਖ ਦੇ ਹਿਰਦੇ ਵਿਚ ਵੱਸ ਪਏਂ ਉਸ ਨੂੰ ਸਦਾ ਦੇ ਸੁਖ ਮਿਲ ਜਾਂਦੇ ਹਨ।

**ਦੁਖ ਭੁਖ ਨਹ ਵਿਆਪਈ ਜੇ ਸੁਖਦਾਤਾ ਮਨਿ ਹੋਇ॥**

(ਅੰਗ ੪੩)

ਜੇ ਸੁਖਾਂ ਦੇ ਦੇਣ ਵਾਲਾ ਪਰਮਾਤਮਾ ਮਨ ਦੇ ਵਿਚ ਵੱਸ ਪਵੇ ਤਾਂ ਨਾ ਦੁਨੀਆਂ ਦੇ ਦੁੱਖ ਜ਼ੋਰ ਪਾ ਸਕਦੇ ਹਨ ਨਾ ਮਾਇਆ ਦੀ ਤ੍ਰਿਸ਼ਨਾ ਜ਼ੋਰ ਪਾ ਸਕਦੀ ਹੈ।

**ਲਾਜ ਮਰੈ ਜੋ ਨਾਮੁ ਨ ਲੇਵੈ॥ ਨਾਮ ਬਿਹੂਨ ਸੁਖੀ ਕਿਉ ਸੋਵੈ॥**

(ਅੰਗ ੧੧੪੮)

ਜਿਹੜਾ ਮਨੁੱਖ ਪਰਮਾਤਮਾ ਦਾ ਨਾਮ ਨਹੀਂ ਸਿਮਰਦਾ ਉਹ ਆਪਣੇ ਆਪ ਵਿਚ ਸ਼ਰਮ ਨਾਲ ਮਰਿਆਂ ਵਰਗਾ ਹੋ ਜਾਂਦਾ ਹੈ। (ਮਤਲਬ ਹੌਲੇ ਜੀਵਨ ਵਾਲਾ ਹੋ ਜਾਂਦਾ ਹੈ)। ਪਰਮਾਤਮਾ ਦਾ ਨਾਮ ਸਿਮਰਨ ਤੋਂ ਬਿਨਾਂ ਮਨੁੱਖ ਸੁਖ ਦੀ ਨੀਂਦ ਨਹੀਂ ਸੌਂ ਸਕਦਾ।

**ਨਾਮ ਬਿਨਾ ਜੋ ਪਹਿਰੈ ਖਾਇ ॥ ਜਿਉ ਕੂਕਰੁ ਜੂਠਨ ਮਹਿ ਪਾਇ॥੧॥**

(ਅੰਗ ੨੪੦)

ਹੇ ਭਾਈ! ਪਰਮਾਤਮਾ ਦੇ ਨਾਮ ਦੀ ਯਾਦ ਤੋਂ ਬਿਨਾਂ ਮਨੁੱਖ ਜੋ ਕੁਝ ਵੀ ਪਹਿਣਦਾ ਹੈ, ਜੋ ਕੁਝ ਭੀ ਖਾਂਦਾ ਹੈ, ਉਹ ਇਉਂ ਹੈ ਜਿਵੇਂ ਕੋਈ ਕੁੱਤਾ ਜੂਠੀਆਂ (ਗੰਦੀਆਂ) ਚੀਜ਼ਾਂ ਵਿਚ ਆਪਣਾ ਮੂੰਹ ਪਾਂਦਾ ਫਿਰਦਾ ਹੈ।

**ਸਾਈ ਅਲਖੁ ਅਪਾਰੁ ਭੋਰੀ ਮਨਿ ਵਸੈ॥**
**ਦੂਖੁ ਦਰਦੁ ਰੋਗੁ ਮਾਇ ਮੈਡਾ ਹਭੁ ਨਸੈ ॥੧ ॥**

(ਅੰਗ ੩੯੭)

ਹੇ ਮਾਂ ! ਜਦੋਂ ਉਹ ਬੇਅੰਤ ਅਲੱਖ ਖਸਮ ਪ੍ਰਭੂ ਰਤਾ ਕੁ ਸਮੇਂ ਵਾਸਤੇ ਭੀ ਮੇਰੇ ਮਨ ਵਿਚ ਆ ਵੱਸਦਾ ਹੈ, ਮੇਰਾ ਹਰ ਇਕ ਦੁੱਖ ਦਰਦ, ਮੇਰਾ ਹਰ ਇਕ ਰੋਗ ਸਭ ਦੂਰ ਹੋ ਜਾਂਦਾ ਹੈ।

**ਹਰਿ ਨਾਮੁ ਹਮਾਰਾ ਭੋਜਨੁ ਛਤੀਹ ਪਰਕਾਰ**
**ਜਿਤੁ ਖਾਇਐ ਹਮ ਕਉ ਤ੍ਰਿਪਤਿ ਭਈ॥**

(ਅੰਗ ੫੯੩)

ਹਰੀ ਦਾ ਨਾਮ ਸਾਡਾ ੩੬ ਤਰ੍ਹਾਂ ਦਾ (ਭਾਵ ਕਈ ਸਵਾਦਾਂ ਵਾਲਾ) ਭੋਜਨ ਹੈ ਜਿਸ ਨੂੰ ਖਾ ਕੇ ਅਸੀਂ ਰੱਜ ਗਏ ਹਾਂ (ਭਾਵ ਮਾਇਕ ਪਦਾਰਥਾਂ ਵਲੋਂ ਤ੍ਰਿਪਤ ਹੋ ਗਏ ਹਾਂ)।

**ਕਹੁ ਨਾਨਕ ਇਕ ਰਾਮ ਨਾਮ ਬਿਨੁ ਅਵਰ ਸਗਲ ਬਿਧਿ ਊਰੀ ॥੨ ॥**

(ਅੰਗ ੧੨੨੧)

ਪਰਮਾਤਮਾ ਦੇ ਨਾਮ ਤੋਂ ਬਿਨਾਂ ਹੋਰ ਹਰੇਕ ਜੀਵਨ ਢੰਗ ਅਧੂਰਾ ਹੈ।

**ਪਾਰਜਾਤੁ ਇਹੁ ਹਰਿ ਕੋ ਨਾਮ॥**

(ਅੰਗ ੨੬੫)

ਪ੍ਰਭੂ ਦਾ ਇਹ ਨਾਮ ਹੀ ਹਰੇਕ ਮਨੋਕਾਮਨਾ ਪੂਰੀ ਕਰਨ ਵਾਲਾ ਪਾਰਜਾਤ ਰੁਖ ਹੈ।

**ਐਸੋ ਸਹਾਈ ਹਰਿ ਕੋ ਨਾਮ॥.......**
**ਬੂਡਤ ਕਉ ਜੈਸੇ ਬੇੜੀ ਮਿਲਤ॥**
**ਬੂਝਤ ਦੀਪਕ ਮਿਲਤ ਤਿਲਤ॥**

(ਅੰਗ ੯੮੬)

ਹੇ ਭਾਈ ! ਪਰਮਾਤਮਾ ਦਾ ਨਾਮ ਇਉਂ ਮਦਦਗਾਰ ਹੁੰਦਾ ਹੈ, ...... ਜਿਵੇਂ ਡੁੱਬ ਰਹੇ ਪ੍ਰਾਣੀ ਨੂੰ ਬੇੜੀ ਮਿਲ ਜਾਏ ਅਤੇ ਬੁਝ ਰਹੇ ਦੀਵੇ ਨੂੰ ਤੇਲ ਮਿਲ ਜਾਏ।

**ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥**
**ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥੧ ॥**

(ਅੰਗ ੮)

ਹੇ ਭਾਈ ! ਜਿਨ੍ਹਾਂ ਮਨੁੱਖਾਂ ਨੇ ਅਕਾਲ ਪੁਰਖ ਦਾ ਨਾਮ ਸਿਮਰਿਆ ਹੈ ਉਹ ਆਪਣੀ ਮਿਹਨਤ ਸਫਲੀ ਕਰ ਗਏ ਹਨ। ਅਕਾਲ ਪੁਰਖ ਦੇ ਦਰ ਤੇ ਉਹਨਾਂ ਦੇ ਮੁਖ ਉਜਲੇ ਹਨ। ਕਈ ਹੋਰ ਜੀਵ ਉਹਨਾਂ ਦੀ ਸੰਗਤ ਵਿਚ ਰਹਿ ਕੇ ਮਾਇਆ ਦੇ ਬੰਧਨਾਂ ਤੋਂ ਆਜ਼ਾਦੀ ਪਾ ਗਏ।

**ਨਾਮ ਬਿਨਾ ਕੈਸੇ ਆਚਾਰ॥੧॥**

(ਅੰਗ ੧੩੩੦)

ਉਹ ਭਾਈਚਾਰਕ ਰਸਮਾਂ ਕਿਸੇ ਅਰਥ ਨਹੀਂ, ਜੋ ਤੇਰੇ ਨਾਮ ਤੋਂ ਵਿਛੋੜਦੀਆਂ ਹਨ।

**ਜਿਨ ਹਰਿ ਹਿਰਦੈ ਨਾਮੁ ਨ ਬਸਿਓ ਤਿਨ ਮਾਤ ਕੀਜੈ ਹਰਿ ਬਾਂਝਾ॥**

(ਅੰਗ ੬੯੭)

ਹੇ ਭਾਈ! ਜਿਨ੍ਹਾਂ ਮਨੁੱਖਾਂ ਦੇ ਹਿਰਦੇ ਵਿਚ ਪਰਮਾਤਮਾ ਦਾ ਨਾਮ ਨਹੀਂ ਵੱਸਦਾ ਉਨ੍ਹਾਂ ਦੀ ਮਾਂ ਨੂੰ ਹਰੀ ਬਾਂਝ ਹੀ ਰਹਿਣ ਦਿਆ ਕਰੇ ਤਾਂ ਚੰਗਾ ਹੈ।

**ਆਨ ਰਸਾ ਜੇਤੇ ਤੈ ਚਾਖੇ ॥ਨਿਮਖ ਨ ਤ੍ਰਿਸਨਾ ਤੇਰੀ ਲਾਥੇ ॥**
**ਹਰਿ ਰਸ ਕਾ ਤੂੰ ਚਾਖਹਿ ਸਾਦੁ॥ਚਾਖਤ ਹੋਇ ਰਹਹਿ ਬਿਸਮਾਦੁ॥੧॥**

(ਅੰਗ ੧੮੦)

ਹੇ ਮੇਰੀ ਜੀਭੇ! ਪਰਮਾਤਮਾ ਦੇ ਨਾਮ ਰਸ ਤੋਂ ਬਿਨਾਂ ਹੋਰ ਜਿਤਨੇ ਭੀ ਰਸ ਤੂੰ ਚੱਖਦੀ ਰਹਿੰਦੀ ਹੈਂ ਉਹਨਾਂ ਨਾਲ ਤੇਰੀ ਤ੍ਰਿਸ਼ਨਾ ਅੱਖ ਦੇ ਝਮਕਣ ਜਿਤਨੇ ਸਮੇਂ ਲਈ ਭੀ ਦੂਰ ਨਹੀਂ ਹੁੰਦੀ। ਜੇ ਤੂੰ ਪਰਮਾਤਮਾ ਦੇ ਨਾਮ ਦਾ ਰਸ ਚਖੇਂ ਤਾਂ ਚਖਦਿਆਂ ਹੀ ਉਸੇ ਵੇਲੇ ਅਸਚਰਜ ਮਸਤੀ ਵਿਚ ਆ ਜਾਏਂ।

**ਨਾਨਕ ਕੈ ਘਰਿ ਕੇਵਲ ਨਾਮੁ॥੪॥**

(ਅੰਗ ੧੧੩੬)

(ਮਨ ਵੱਸ ਵਿਚ ਆਉਣ ਕਰਕੇ ਤੇ ਕਮਾਦਕਾਂ ਦਾ ਜ਼ੋਰ ਮੁਕਣ ਨਾਲ) ਹੁਣ ਮੈਂ ਨਾਨਕ ਦੇ ਘਰ ਵਿਚ ਸਿਰਫ ਪਰਮਾਤਮਾ ਦਾ ਨਾਮ ਹੀ ਨਾਮ ਹੈ।

**ਨਾਨਕ ਸਿਮਰਨੁ ਪੂਰੈ ਭਾਗਿ॥੬॥**

(ਅੰਗ ੨੬੩)

ਹੇ ਨਾਨਕ! ਸਿਮਰਨ ਦੀ ਦਾਤ ਵੱਡੀ ਕਿਸਮਤ ਨਾਲ ਮਿਲਦੀ ਹੈ।

**ਹਰਿ ਹਰਿ ਨਾਮੁ ਅਮੋਲਾ॥ਓਹੁ ਸਹਜਿ ਸੁਹੇਲਾ॥੧॥**

(ਅੰਗ ੪੦੭)

ਹਰੀ ਦਾ ਨਾਮ ਕਿਸੇ ਭੀ ਮੁੱਲ ਤੋਂ ਨਹੀਂ ਮਿਲ ਸਕਦਾ। ਜਿਸ ਮਨੁੱਖ ਨੂੰ ਇਹ ਅਮੋਲਕ ਨਾਮ ਮਿਲ ਜਾਂਦਾ ਹੈ ਉਹ ਆਤਮਕ ਅਡੋਲਤਾ ਵਿਚ ਟਿਕ ਜਾਂਦਾ ਹੈ ਅਤੇ ਸੌਖਾ ਜੀਵਨ ਬਤੀਤ ਕਰਦਾ ਹੈ।

**ਅਬ ਕਲੂ ਆਇਓ ਰੇ॥ ਇਕੁ ਨਾਮੁ ਬੋਵਹੁ ਬੋਵਹੁ॥ ਅਨ ਰੁਤਿ ਨਾਹੀ ਨਾਹੀ॥**

(ਅੰਗ ੧੧੮੫)

ਹੇ ਮੇਰੇ ਮਨ ! ਮਨੁੱਖਾ ਜਨਮ ਮਿਲਣ ਤੇ ਤੈਨੂੰ ਨਾਮ ਬੀਜਣ ਦਾ ਸਮਾਂ ਮਿਲਿਆ ਹੈ, ਆਪਣੇ ਹਿਰਦੇ ਦੀ ਪੈਲੀ ਵਿਚ ਸਿਰਫ ਹਰਿ ਨਾਮ ਬੀਜ। ਮਨੁਖਾ ਜਨਮ ਤੋਂ ਬਿਨਾਂ ਇਹ ਹਰੀ ਨਾਮ ਬੀਜਿਆ ਹੀ ਨਹੀਂ ਜਾ ਸਕਦਾ।

**ਨਾਵੈ ਕੀ ਕੀਮਤਿ ਮਿਤਿ ਕਹੀ ਨ ਜਾਇ॥**
**ਸੇ ਜਨ ਧੰਨੁ ਜਿਨ ਇਕ ਨਾਮਿ ਲਿਵ ਲਾਇ॥**

(ਅੰਗ ੬੬੬)

ਹੇ ਭਾਈ ! ਇਹ ਨਹੀਂ ਦਸਿਆ ਜਾ ਸਕਦਾ ਕਿ ਪਰਮਾਤਮਾ ਦਾ ਨਾਮ ਕਿਸ ਮੁਲ ਤੋਂ ਮਿਲ ਸਕਦਾ ਹੈ ਅਤੇ ਇਹ ਨਾਮ ਕਿਤਨੀ ਤਾਕਤ ਵਾਲਾ ਹੈ। ਜਿਨ੍ਹਾਂ ਮਨੁੱਖਾਂ ਨੇ ਪਰਮਾਤਮਾ ਦੇ ਨਾਮ ਵਿਚ ਸੁਰਤਿ ਜੋੜੀ ਹੈ ਉਹ ਭਾਗਾਂ ਵਾਲੇ ਹਨ।

**ਨਾਉ ਤੇਰਾ ਨਿਰੰਕਾਰੁ ਹੈ ਨਾਇ ਲਇਐ ਨਰਕਿ ਨ ਜਾਈਐ॥**

(ਅੰਗ ੪੬੫)

(ਹੇ ਪ੍ਰਭੂ !) ਤੇਰਾ ਨਾਮ ਨਿਰੰਕਾਰ ਹੈ, ਜੇ ਤੇਰਾ ਨਾਮ ਸਿਮਰੀਐ ਤਾਂ ਨਰਕ ਵਿਚ ਨਹੀਂ ਜਾਈਦਾ।

**ਨਾਨਕ ਪ੍ਰੇਮ ਮਹਾ ਰਸੀ ਸਭਿ ਬੁਰਿਆਈਆ ਛਾਰੁ॥੨ ॥**

(ਅੰਗ ੭੮੬)

ਹੇ ਨਾਨਕ ! ਜੋ ਜੀਵ ਇਸਤਰੀ (ਪ੍ਰਭੂ ਦੇ) ਪਿਆਰ ਦੇ ਮਹਾਂ ਰਸ ਵਿਚ ਭਿੱਜੀ ਹੋਈ ਹੈ ਉਸਦੇ ਸਾਰੇ ਭੈੜ (ਸੜ ਕੇ) ਸੁਆਹ ਹੋ ਜਾਂਦੇ ਹਨ।

**ਨਿਰਧਨ ਕਉ ਧਨੁ ਅੰਧੁਲੇ ਕਉ ਟਿਕ ਮਾਤ ਦੂਧੁ ਜੈਸੇ ਬਾਲੇ॥**

(ਅੰਗ ੬੭੯)

ਹੇ ਭਾਈ ! ਪਰਮਾਤਮਾ ਦਾ ਨਾਮ ਕੰਗਾਲ ਵਾਸਤੇ ਧਨ ਹੈ, ਅੰਨ੍ਹੇ ਵਾਸਤੇ ਡੰਗੋਰੀ ਹੈ, ਜਿਵੇਂ ਬੱਚੇ ਵਾਸਤੇ ਮਾਂ ਦਾ ਦੁੱਧ ਹੈ (ਤਿਵੇਂ ਹਰਿ ਨਾਮ ਮਨੁੱਖ ਦੀ ਆਤਮਾ ਵਾਸਤੇ ਹੈ)।

***

# ਨਾਮ ਅਭਿਆਸ ਕਮਾਈ ਦੀ ਗੁਰਮਤਿ ਬਿਧੀ

**ਕਾਹੇ ਰੇ ਬਨ ਖੋਜਨ ਜਾਈ ॥**
**ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ ॥੧ ॥ਰਹਾਉ ॥**
**ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ॥**
**ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ॥੧॥**

(ਅੰਗ ੬੮੪)

ਹੇ ਭਾਈ! ਪਰਮਾਤਮਾ ਨੂੰ ਲੱਭਣ ਵਾਸਤੇ ਤੂੰ ਜੰਗਲਾਂ ਵਿਚ ਕਿਉਂ ਜਾਂਦਾ ਹੈਂ। ਪ੍ਰਮਾਤਮਾ ਸਭਨਾਂ ਵਿਚ ਵੱਸਦਾ ਹੋਇਆ ਵੀ ਮਾਇਆ ਦੇ ਬੰਧਨਾਂ ਤੋਂ ਨਿਰਲੇਪ ਰਹਿੰਦਾ ਹੈ। ਉਹ ਪਰਮਾਤਮਾ ਤੇਰੇ ਨਾਲ ਵੱਸਦਾ ਹੈ।

ਹੇ ਭਾਈ! ਜਿਵੇਂ ਫੁੱਲ ਵਿਚ ਸੁਗੰਧੀ ਵੱਸਦੀ ਹੈ, ਜਿਵੇਂ ਸ਼ੀਸ਼ੇ ਵਿਚ ਦੇਖਣ ਵਾਲੇ ਦਾ ਅਕਸ ਵੱਸਦਾ ਹੈ ਤਿਵੇਂ ਪ੍ਰਮਾਤਮਾ ਇਕ ਰਸ ਸਭਨਾਂ ਵਿਚ ਵੱਸਦਾ ਹੈ। ਇਸ ਵਾਸਤੇ ਤੂੰ ਉਸਨੂੰ ਆਪਣੇ ਹਿਰਦੇ ਵਿਚ ਹੀ ਲੱਭ।

**ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ॥**
**ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ ॥੨ ॥**

(ਅੰਗ ੫੨੨)

ਹੇ ਨਾਨਕ! ਜੇ ਸਤਿਗੁਰੂ ਮਿਲ ਪਏ ਤਾਂ ਜਿਊਣ ਦੀ ਠੀਕ ਜਾਚ ਆ ਜਾਂਦੀ ਹੈ। ਹਸਦਿਆਂ ਖੇਡਦਿਆਂ ਖਾਂਦਿਆਂ ਪਹਿਣਦਿਆਂ (ਮਾਇਆ ਵਿਚ ਵਰਤਦੇ ਸਾਰੇ ਕੰਮ ਕਰਦਿਆਂ) ਉਹ ਮੁਕਤ ਹੋ ਜਾਂਦਾ ਹੈ।

**ਮਨ ਬਚ ਕ੍ਰਮ ਪ੍ਰਭੁ ਏਕੁ ਧਿਆਏ॥ਸਰਬ ਫਲਾ ਸੋਈ ਜਨੁ ਪਾਏ॥੬॥**

(ਅੰਗ ੭੬੦)

ਜਿਹੜਾ ਮਨੁੱਖ ਆਪਣੇ ਮਨ ਨਾਲ ਬਚਨਾਂ ਨਾਲ ਅਤੇ ਕੰਮਾਂ ਨਾਲ ਇਕ ਪਰਮਾਤਮਾ ਦਾ ਧਿਆਨ ਧਰੀ ਰਖਦਾ ਹੈ ਉਹ ਮਨੁੱਖ (ਮਨੁੱਖਾ ਜਨਮ ਦੇ) ਸਾਰੇ ਫਲ ਹਾਸਲ ਕਰ

ਲੈਂਦਾ ਹੈ।

**ਨਵ ਛਿਅ ਖਟੁ ਬੋਲਹਿ ਮੁਖ ਆਗਰ ਮੇਰਾ ਹਰਿ ਪ੍ਰਭੁ ਇਵ ਨ ਪਤੀਨੇ ॥**
**ਜਨ ਨਾਨਕ ਹਰਿ ਹਿਰਦੈ ਸਦ ਧਿਆਵਹੁ ਇਉ ਹਰਿ ਪ੍ਰਭੁ ਮੇਰਾ ਭੀਨੇ ॥੨ ॥**

(ਅੰਗ ੬੬੮)

ਹੇ ਭਾਈ ! ਕਈ (ਪੰਡਿਤ) ਨੌਂ ਵਿਆਕਰਣ ਅਤੇ ਛੇ ਸ਼ਾਸ਼ਤਰ ਮੂੰਹ ਜ਼ਬਾਨੀ ਉਚਾਰ ਲੈਂਦੇ ਹਨ ਪਰ ਪਿਆਰਾ ਹਰੀ ਪ੍ਰਭੂ ਇਸ ਤਰ੍ਹਾਂ ਖੁਸ਼ ਨਹੀਂ ਹੁੰਦਾ। ਹੇ ਦਾਸ ਨਾਨਕ (ਆਖ ਹੇ ਭਾਈ) ਪਰਮਾਤਮਾ ਨੂੰ ਆਪਣੇ ਹਿਰਦੇ ਵਿਚ ਸਦਾ ਵਸਾਈ ਰਖੋ, ਸਿਰਫ ਇਸ ਤਰ੍ਹਾਂ ਹੀ ਪਰਮਾਤਮਾ ਪ੍ਰਸੰਨ ਹੁੰਦਾ ਹੈ।

**ਬਿਨੁ ਜਿਹਵਾ ਜੋ ਜਪੈ ਹਿਆਇ ॥ ਕੋਈ ਜਾਣੈ ਕੈਸਾ ਨਾਉ ॥ ੨ ॥**

(ਅੰਗ ੧੨੫੬)

ਜੇ ਕੋਈ ਮਨੁੱਖ ਜੀਭ ਵਰਤਣ ਤੋਂ ਬਿਨਾਂ ਹੋਰਨਾਂ ਨੂੰ ਸੁਨਾਉਣ ਤੋਂ ਬਿਨਾਂ ਵਿਖਾਵਾ ਛੱਡ ਕੇ ਆਪਣੇ ਹਿਰਦੇ ਵਿਚ ਉਸਦਾ ਨਾਮ ਜਪਦਾ ਰਹੇ ਤਾਂ ਹੀ ਇਹੋ ਜਿਹਾ ਮਨੁੱਖ ਸਮਝ ਲੈਂਦਾ ਹੈ ਕਿ ਉਸ ਪਰਮਾਤਮਾ ਦਾ ਨਾਮ ਜਪਣ ਵਿਚ ਕਿਹੋ ਜੇਹਾ ਅਨੰਦ ਹੈ।

**ਰਸਨਾ ਨਾਮੁ ਸਭੁ ਕੋਈ ਕਹੈ ॥ ਸਤਿਗੁਰੁ ਸੇਵੇ ਤਾ ਨਾਮੁ ਲਹੈ ॥**

(ਅੰਗ ੧੨੬੨)

ਹੇ ਭਾਈ ! ਉਂਞ ਤਾਂ ਜੀਭ ਨਾਲ ਹਰ ਕੋਈ ਨਾਮ ਉਚਾਰਦਾ ਹੈ ਪਰ ਮਨੁੱਖ ਤਦੋਂ ਹੀ ਹਰਿ ਨਾਮ ਧਨ ਪ੍ਰਾਪਤ ਕਰਦਾ ਹੈ ਜਦੋਂ ਗੁਰੂ ਦੀ ਸ਼ਰਨ ਪਵੇ, ਗੁਰੂ ਦੀ ਸੇਵਾ ਕਰੇ।

**ਏ ਮਨ ਗੁਰ ਕੀ ਸਿਖ ਸੁਣਿ ਹਰਿ ਪਾਵਹਿ ਗੁਣੀ ਨਿਧਾਨੁ ॥**

(ਅੰਗ ੫੧੧)

ਹੇ ਮੇਰੇ ਮਨ ! ਸਤਿਗੁਰੂ ਦੀ ਸਿਖਿਆ ਤੇ ਤੁਰ, ਤੈਨੂੰ ਗੁਣਾਂ ਦਾ ਖਜ਼ਾਨਾ ਪ੍ਰਭੂ ਮਿਲ ਪਏਗਾ।

**ਗੋਬਿੰਦ ਗੋਬਿੰਦ ਕਰਿ ਹਾਂ ॥ ਹਰਿ ਹਰਿ ਮਨਿ ਪਿਆਰਿ ਹਾਂ ॥**
**ਗੁਰਿ ਕਹਿਆ ਸੁ ਚਿਤਿ ਧਰਿ ਹਾਂ ॥ ਅਨ ਸਿਉ ਤੋਰਿ ਫੇਰਿ ਹਾਂ ॥**
**ਐਸੇ ਲਾਲਨੁ ਪਾਇਓ ਰੀ ਸਖੀ ॥੧ ॥**

(ਅੰਗ ੪੦੯)

ਹੇ ਸਖੀ ! ਸਦਾ ਪਰਮਾਤਮਾ ਦਾ ਸਿਮਰਨ ਕਰਦੀ ਰਹੁ। ਆਪਣੇ ਮਨ ਵਿਚ

ਪਰਮਾਤਮਾ ਨਾਲ ਪਿਆਰ ਬਣਾ। ਜੋ ਕੁਝ ਗੁਰੂ ਨੇ ਦਸਿਆ ਹੈ ਉਹ ਆਪਣੇ ਚਿੱਤ ਵਿਚ ਵਸਾ। ਪਰਮਾਤਮਾ ਤੋਂ ਬਿਨਾਂ ਹੋਰ ਨਾਲ ਬਣਾਈ ਹੋਈ ਪ੍ਰੀਤਿ ਤੋੜ ਲਏ (ਭਾਵ ਹੋਰਾਂ ਵਲੋਂ ਆਪਣੇ ਮਨ ਨੂੰ ਪਰਤਾ ਲਏ)। ਹੇ ਸਹੇਲੀ ਜਿਸ ਨੇ ਭੀ ਪਰਮਾਤਮਾ ਨੂੰ ਲੱਭਾ ਹੈ ਇਸੇ ਤਰੀਕੇ ਨਾਲ ਹੀ ਲੱਭਾ ਹੈ।

**ਕਾਇਆ ਅੰਦਰਿ ਅੰਮ੍ਰਿਤ ਸਰੁ ਸਾਚਾ ਮਨੁ ਪੀਵੈ ਭਾਇ ਸੁਭਾਈ ਹੇ ॥੪॥**

(ਅੰਗ ੧੦੪੬)

ਮਨੁੱਖ ਦੇ ਸਰੀਰ ਦੇ ਵਿਚ ਹੀ ਸਦਾ ਥਿਰ ਪ੍ਰਭੂ ਦੇ ਆਤਮਕ ਜੀਵਨ ਦੇਣ ਵਾਲਾ ਨਾਮ ਜਲ ਦਾ ਚਸ਼ਮਾ ਹੈ ਜਿਸ ਵਿਚੋਂ ਬੜੇ ਪ੍ਰੇਮ ਪਿਆਰ ਨਾਲ ਨਾਮ ਜਲ ਪੀਤਾ ਜਾ ਸਕਦਾ ਹੈ।

**ਮਨਹਠਿ ਕਿਨੈ ਨ ਪਾਇਓ ਸਭ ਥਕੇ ਕਰਮ ਕਮਾਇ ॥**

(ਅੰਗ ੫੯੩)

ਕਿਸੇ ਮਨੁੱਖ ਨੇ ਮਨ ਦੇ ਹਠ ਨਾਲ ਰੱਬ ਨੂੰ ਨਹੀਂ ਲੱਭਾ, ਸਾਰੇ ਜੀਵ (ਕਈ ਮਨੁੱਖ) ਹਠ ਨਾਲ ਕਰਮ ਕਰਕੇ ਓੜਕ ਥੱਕ ਗਏ ਹਨ।

**ਰਾਮ ਰਾਮ ਸਭੁ ਕੋ ਕਹੈ ਕਹਿਐ ਰਾਮੁ ਨ ਹੋਇ ॥**
**ਗੁਰ ਪਰਸਾਦੀ ਰਾਮੁ ਮਨਿ ਵਸੈ ਤਾ ਫਲੁ ਪਾਵੈ ਕੋਇ ॥੧॥**

(ਅੰਗ ੪੯੧)

ਜਿਹੜਾ ਮਨੁੱਖ ਨਿਰੀ ਜੀਭ ਨਾਲ ਹੀ ਪਰਮਾਤਮਾ ਦਾ ਨਾਮ ਜਪਦਾ ਹੈ ਉਸਨੂੰ ਇਸ ਤਰ੍ਹਾਂ ਸਫਲਤਾ ਨਹੀਂ ਹੁੰਦੀ। ਜਦੋਂ ਕਿਸੇ ਮਨੁੱਖ ਦੇ ਮਨ ਵਿਚ ਗੁਰੂ ਦੀ ਕਿਰਪਾ ਨਾਲ ਪ੍ਰਮਾਤਮਾ ਆ ਵਸੇ ਤਦੋਂ ਹੀ ਉਸਨੂੰ ਉਸ ਸਿਮਰਨ ਦਾ ਫਲ ਮਿਲਦਾ ਹੈ।

**ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ ॥**
**ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥**

(ਅੰਗ ੧੩੭੫)

ਨਾਮਦੇਵ ਕਹਿੰਦਾ ਹੈ, ਹੇ ਤ੍ਰਲੋਚਨ ਮੂੰਹ ਨਾਲ ਪਰਮਾਤਮਾ ਦਾ ਨਾਮ ਲਏ, ਹੱਥ ਪੈਰ ਵਰਤ ਕੇ ਸਾਰਾ ਕੰਮ-ਕਾਜ ਕਰ ਅਤੇ ਆਪਣਾ ਚਿਤ ਮਾਇਆ ਰਹਿਤ ਪਰਮਾਤਮਾ ਨਾਲ ਜੋੜ।



# ਨਾਮ ਰੰਗ/ਨਾਮ ਰਸ

**ਆਨ ਰਸਾ ਜੇਤੇ ਤੈ ਚਾਖੇ॥ ਨਿਮਖ ਨ ਤ੍ਰਿਸਨਾ ਤੇਰੀ ਲਾਥੇ॥**
**ਹਰਿ ਰਸ ਕਾ ਤੂੰ ਚਾਖਹਿ ਸਾਦੁ॥ ਚਾਖਤ ਹੋਇ ਰਹਹਿ ਬਿਸਮਾਦੁ॥੧॥**

(ਅੰਗ ੧੮੦)

ਹੇ ਮੇਰੀ ਜੀਭੇ! ਪਰਮਾਤਮਾ ਦੇ ਨਾਮ ਰਸ ਤੋਂ ਬਿਨਾਂ ਹੋਰ ਜਿਤਨੇ ਭੀ ਰਸ ਤੂੰ ਚਖਦੀ ਰਹਿੰਦੀ ਹੈਂ ਉਹਨਾਂ ਨਾਲ ਤੇਰੀ ਤ੍ਰਿਸ਼ਨਾ ਅੱਖ ਦੇ ਝਮਕਣ ਜਿਤਨੇ ਸਮੇਂ ਲਈ ਵੀ ਦੂਰ ਨਹੀਂ ਹੁੰਦੀ। ਜੇ ਤੂੰ ਪਰਮਾਤਮਾ ਦੇ ਨਾਮ ਦਾ ਰਸ ਚਖੇਂ ਤਾਂ ਚਖਦਿਆਂ ਹੀ ਉਸੇ ਵੇਲੇ ਅਸਚਰਜ ਮਸਤੀ ਵਿਚ ਆ ਜਾਏ।

**ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ ਸੋ ਕਹੀਅਤ ਹੈ ਸੂਰਾ॥**

(ਅੰਗ ੬੭੯)

ਹੇ ਭਾਈ! ਇਸ ਜਗਤ ਵਿਚ ਉਹ ਮਨੁੱਖ ਸੂਰਮਾ ਆਖਿਆ ਜਾਂਦਾ ਹੈ ਜਿਸਦੇ ਹਿਰਦੇ ਵਿਚ ਪ੍ਰਭੂ ਦਾ ਪਿਆਰ ਪੈਦਾ ਹੋ ਜਾਂਦਾ ਹੈ।

**ਨਾਨਕ ਸਚੇ ਨਾਮ ਬਿਨੁ ਕਿਸੈ ਨ ਲਥੀ ਭੁਖ ॥੩ ॥**

(ਅੰਗ ੧੦੯੧)

ਹੇ ਨਾਨਕ! ਪ੍ਰਭੂ ਦਾ ਨਾਮ ਸਿਮਰਨ ਤੋਂ ਬਿਨਾਂ ਕਿਸੇ ਦੀ ਭੀ ਤ੍ਰਿਗੁਣੀ ਮਾਇਆ ਦੀ ਭੁੱਖ ਨਹੀਂ ਲੱਥਦੀ।

**ਨਾਨਕ ਨਾਮਿ ਰਤੇ ਤਿਨ ਕਉ ਜੈਕਾਰੁ ॥੩੩॥**

(ਅੰਗ ੯੪੧)

ਹੇ ਨਾਨਕ! ਜੋ ਮਨੁੱਖ ਨਾਮ ਵਿਚ ਰਤੇ ਹੋਏ ਹਨ ਉਹਨਾਂ ਨੂੰ ਸਾਡੀ ਨਮਸ਼ਕਾਰ ਹੈ।

**ਹਰਿ ਰਸ ਊਪਰਿ ਅਵਰੁ ਕਿਆ ਕਹੀਐ ਜਿਨਿ ਪੀਆ ਸੋ ਤ੍ਰਿਪਤਾਗਾ ॥**

(ਅੰਗ ੫੯੮)

ਪਰਮਾਤਮਾ ਦੇ ਨਾਮ ਰਸ ਤੋਂ ਵਧੀਆ ਹੋਰ ਕੋਈ ਰਸ ਕਿਹਾ ਨਹੀਂ ਜਾ ਸਕਦਾ। ਜਿਸ ਮਨੁੱਖ ਨੇ ਇਹ ਰਸ ਪੀਤਾ ਹੈ ਉਹ ਦੁਨੀਆਂ ਦੇ ਹੋਰ ਰਸਾਂ ਵਲੋਂ ਰੱਜ ਜਾਂਦਾ ਹੈ।

**ਜਿਨ ਚਾਖਿਆ ਸੇਈ ਸਾਦੁ ਜਾਣਨਿ ਜਿਉ ਗੁੰਗੇ ਮਿਠਿਆਈ॥**

(ਅੰਗ ੬੩੫)

ਜਿਨ੍ਹਾਂ ਮਨੁੱਖਾਂ ਨੇ ਪਰਮਾਤਮਾ ਦੇ ਨਾਮ ਦਾ ਰਸ ਚਖਿਆ ਹੈ ਉਸਦਾ ਸੁਆਦ ਉਹੀ ਜਾਣਦੇ ਹਨ (ਦੱਸ ਨਹੀਂ ਸਕਦੇ) ਜਿਵੇਂ ਗੂੰਗੇ ਮਨੁੱਖ ਦੀ ਖਾਧੀ ਮਠਿਆਈ (ਦਾ ਸੁਆਦ ਗੂੰਗਾ ਆਪ ਹੀ ਜਾਣਦਾ ਹੈ) ਕਿਸੇ ਨੂੰ ਦੱਸ ਨਹੀਂ ਸਕਦਾ।

**ਇਹ ਰਸ ਛਾਡੇ ਉਹ ਰਸੁ ਆਵਾ॥**

**ਉਹ ਰਸੁ ਪੀਆ ਇਹ ਰਸੁ ਨਹੀ ਭਾਵਾ॥੩੫॥**

(ਅੰਗ ੩੪੨)

ਜਿਸ ਨੇ ਇਹ ਦੁਨੀਆਂ ਵਾਲੇ ਚਸਕੇ ਛੱਡ ਦਿੱਤੇ ਹਨ ਉਹਨੂੰ ਉਸ ਪ੍ਰਭੂ ਦੇ ਨਾਮ ਦਾ ਆਨੰਦ ਪ੍ਰਾਪਤ ਹੋ ਗਿਆ ਹੈ। ਕਿਉਂਕਿ ਜਿਸਨੇ ਉਹ ਨਾਮ ਰਸ ਪੀਤਾ ਹੈ ਉਸ ਨੂੰ ਇਹ ਮਾਇਆ ਵਾਲਾ ਸੁਆਦ ਚੰਗਾ ਨਹੀਂ ਲੱਗਦਾ।

**ਕੜਛੀਆ ਫਿਰੰਨ੍ਹਿ ਸੁਆਉ ਨ ਜਾਣਨ੍ਹਿ ਸੁਞੀਆ॥**

**ਸੇਈ ਮੁਖ ਦਿਸੰਨ੍ਹਿ ਨਾਨਕ ਰਤੇ ਪ੍ਰੇਮ ਰਸਿ॥੧॥**

(ਅੰਗ ੫੨੧)

ਹੇ ਨਾਨਕ! ਕੜਛੀਆਂ (ਦਾਲ ਭਾਜੀ ਦੇ ਭਾਂਡੇ ਵਿਚ) ਫਿਰਦੀਆਂ ਹਨ ਪਰ ਉਹ ਉਸਦਾ ਸੁਆਦ ਨਹੀਂ ਜਾਣਦੀਆਂ, ਕਿਉਂਕਿ ਉਹ ਖਾਲੀ ਹੀ ਰਹਿੰਦੀਆਂ ਹਨ। ਇਸੇ ਤਰ੍ਹਾਂ ਉਹੀ ਮੂੰਹ ਸੋਹਣੇ ਦਿਸਦੇ ਹਨ ਜੋ ਪ੍ਰੇਮ ਦੇ ਸੁਆਦ ਵਿਚ ਰੰਗੇ ਗਏ ਹਨ। ਨਿਰੀਆਂ ਗੱਲਾਂ ਕਰਨ ਵਾਲੇ ਮੂੰਹ ਕੜਛੀਆਂ ਵਾਂਗ ਹੀ ਹਨ।

**ਰਾਮ ਰਸੁ ਪੀਆ ਰੇ ॥ਜਿਹ ਰਸ ਬਿਸਰਿ ਗਏ ਰਸ ਅਉਰ॥੧ ॥**

(ਅੰਗ ੩੩੭)

ਹੇ ਭਾਈ! ਜੋ ਪਰਮਾਤਮਾ ਦੇ ਨਾਮ ਦਾ ਰਸ ਪੀਂਦੇ ਹਨ ਉਸ ਰਸ ਦੀ ਬਰਕਤ ਨਾਲ ਹੋਰ ਸਾਰੇ ਚਸਕੇ ਉਹਨਾਂ ਨੂੰ ਵਿਸਰ ਜਾਂਦੇ ਹਨ।



# ਨਾਮ ਵਿਹੂਣਾ ਜੀਵਨ

**ਰਾਮ ਨ ਜਪਹੁ ਅਭਾਗੁ ਤੁਮਾਰਾ॥**

(ਅੰਗ ੨੨੮)

ਹੇ ਭਾਈ! ਜੇ ਤੁਸੀਂ ਪਰਮਾਤਮਾ ਦਾ ਨਾਮ ਨਹੀਂ ਸਿਮਰਦੇ ਤਾਂ ਇਹ ਤੁਹਾਡੀ ਬਦਕਿਸਮਤੀ ਹੈ।

**ਬਿਨੁ ਉਪਮਾ ਜਗਦੀਸ ਕੀ ਬਿਨਸੈ ਨ ਅੰਧਿਆਰਾ॥੩ ॥**

(ਅੰਗ ੨੨੮)

ਪ੍ਰਭੂ ਦੀ ਸਿਫਤਿ ਸਾਲਾਹ ਕਰਨ ਤੋਂ ਬਿਨਾਂ ਜੀਵ ਦੀ ਅਗਿਆਨਤਾ ਮਿਟਦੀ ਨਹੀਂ।

**ਜਿਨ ਕੈ ਪਲੈ ਧਨੁ ਵਸੈ ਤਿਨ ਕਾ ਨਾਉ ਫਕੀਰ॥**
**ਜਿਨੑ ਕੈ ਹਿਰਦੈ ਤੂ ਵਸਹਿ ਤੇ ਨਰ ਗੁਣੀ ਗਹੀਰ॥੧ ॥**

(ਅੰਗ ੧੨੮੭)

ਜਿਨ੍ਹਾਂ ਪਾਸ ਧਨ ਹੈ ਉਹਨਾਂ ਦਾ ਨਾਮ ਕੰਗਾਲ ਹੈ, ਉਹ ਆਤਮਕ ਜੀਵਨ ਵਿਚ ਕੰਗਾਲ ਹਨ। ਹੇ ਪ੍ਰਭੂ! ਜਿਨ੍ਹਾਂ ਦੇ ਹਿਰਦੇ ਵਿਚ ਤੂੰ ਆਪ ਵੱਸਦਾ ਹੈਂ ਉਹ ਹੀ ਗੁਣਾਂ ਦੇ ਸਮੁੰਦਰ ਹਨ।

**ਸਾਚ ਬਿਨਾ ਸੂਚਾ ਕੋ ਨਾਹੀ ਨਾਨਕ ਅਕਥ ਕਹਾਣੀ॥੬੭॥**

(ਅੰਗ ੯੪੬)

ਜਿਸ ਪ੍ਰਭੂ ਦਾ ਕੋਈ ਸਹੀ ਰੂਪ ਬਿਆਨ ਨਹੀਂ ਕਰ ਸਕਦਾ, ਉਸ ਸਦਾ ਕਾਇਮ ਰਹਿਣ ਵਾਲੇ ਪ੍ਰਭੂ ਨੂੰ ਮਿਲਣ ਤੋਂ ਬਿਨਾਂ ਕੋਈ ਮਨੁੱਖ ਸੁੱਚਾ ਨਹੀਂ ਹੈ।

**ਮੂਰਖਾ ਸਿਰਿ ਮੂਰਖੁ ਹੈ ਜਿ ਮੰਨੇ ਨਾਹੀ ਨਾਉ ॥੨ ॥**

(ਅੰਗ ੧੦੧੫)

ਜਿਹੜਾ ਮਨੁੱਖ ਪਰਮਾਤਮਾ ਦਾ ਨਾਮ ਸਿਮਰਨਾ ਨਹੀਂ ਕਬੂਲਦਾ ਉਹ ਮਹਾਂਮੂਰਖ ਹੈ।

ਮੰਨੇ ਨਾਉ ਸੋਈ ਜਿਣਿ ਜਾਇ॥ਅਉਰੀ ਕਰਮ ਨ ਲੇਖੈ ਲਾਇ॥੧॥

(ਅੰਗ ੯੫੪)

ਜਿਸ ਮਨੁੱਖ ਦਾ ਮਨ ਪ੍ਰਭੂ ਦੇ ਨਾਮ ਵਿਚ ਪਤੀਜਦਾ ਹੈ ਉਹ ਜ਼ਿੰਦਗੀ ਦੀ ਬਾਜ਼ੀ ਜਿੱਤ ਕੇ ਜਾਂਦਾ ਹੈ। ਨਾਮ ਤੋਂ ਬਿਨਾਂ ਕੋਈ ਹੋਰ ਕੰਮ ਜ਼ਿੰਦਗੀ ਦੀ ਬਾਜ਼ੀ ਜਿੱਤਣ ਲਈ ਸਫਲ ਨਹੀਂ ਹੁੰਦਾ।

ਭਾਈ ਰੇ ਭਗਤਿਹੀਣੁ ਕਾਹੇ ਜਗਿ ਆਇਆ॥

(ਅੰਗ ੩੨)

ਹੇ ਭਾਈ! ਜਿਹੜਾ ਮਨੁੱਖ ਪਰਮਾਤਮਾ ਦੀ ਭਗਤੀ ਤੋਂ ਸੱਖਣਾ ਰਿਹਾ ਉਸ ਨੂੰ ਜਗਤ ਵਿਚ ਆਉਣ ਦਾ ਕੋਈ ਲਾਭ ਨਹੀਂ ਹੋਇਆ।

ਜੈ ਤਨਿ ਬਾਣੀ ਵਿਸਰਿ ਜਾਇ॥ ਜਿਉ ਪਕਾ ਰੋਗੀ ਵਿਲਲਾਇ॥੧॥

(ਅੰਗ ੬੬੧)

ਜਿਸ ਮਨੁੱਖ ਨੂੰ ਪ੍ਰਭੂ ਦੀ ਸਿਫਤਿ ਸਾਲਾਹ ਦੀ ਬਾਣੀ ਭੁੱਲ ਜਾਂਦੀ ਹੈ ਉਹ ਸਦਾ ਇਉਂ ਵਿਲ੍ਕਦਾ ਰਹਿੰਦਾ ਹੈ ਜਿਵੇਂ ਕੋੜ੍ਹ ਦੇ ਰੋਗ ਵਾਲਾ ਬੰਦਾ।

ਪਸੂ ਮਿਲਹਿ ਚੰਗਿਆਈਆ ਖੜੁ ਖਾਵਹਿ ਅੰਮ੍ਰਿਤੁ ਦੇਹਿ॥
ਨਾਮ ਵਿਹੂਣੇ ਆਦਮੀ ਧ੍ਰਿਗੁ ਜੀਵਣ ਕਰਮ ਕਰੇਹਿ॥੩॥

(ਅੰਗ ੪੮੯)

ਦੇਖੋ ਮਨੁੱਖ ਦੇ ਮੁਕਾਬਲੇ ਪਸ਼ੂ ਨੂੰ ਸ਼ਾਬਾਸ਼ ਮਿਲਦੀ ਹੈ, ਉਹ ਘਾਹ ਖਾਂਦੇ ਹਨ ਅਤੇ ਦੁੱਧ ਵਰਗਾ ਉੱਤਮ ਪਦਾਰਥ ਦੇਂਦੇ ਹਨ। ਨਾਮ ਤੋਂ ਸੱਖਣੇ ਮਨੁੱਖਾਂ ਦਾ ਜੀਵਨ ਫਿਟਕਾਰ ਯੋਗ ਹੈ, ਕਿਉਂਕਿ ਉਹ ਨਾਮ ਵਿਸਾਰ ਕੇ ਹੋਰ ਹੋਰ ਕੰਮ ਹੀ ਕਰਦੇ ਹਨ।

ਬਿਨੁ ਬੂਝੇ ਕਹਾ ਮਨੁ ਠਹਰਾਨਾ॥
ਨਾਮ ਬਿਨਾ ਸਭੁ ਜਗੁ ਬਉਰਾਨਾ॥੩॥ (ਅੰਗ ੧੧੪੦)

ਆਤਮਕ ਜੀਵਨ ਦੀ ਸੂਝ ਤੋਂ ਬਿਨਾਂ ਮਨੁੱਖ ਦਾ ਮਨ ਕਿਤੇ ਟਿਕ ਨਹੀਂ ਸਕਦਾ। ਹੇ ਭਾਈ! ਪਰਮਾਤਮਾ ਦੇ ਨਾਮ ਤੋਂ ਬਿਨਾਂ ਸਾਰਾ ਜਗਤ ਝੱਲਾ ਹੋਇਆ ਫਿਰਦਾ ਹੈ।

ਬਿਨੁ ਸਿਮਰਨ ਜੈਸੇ ਸਰਪ ਆਰਜਾਰੀ॥
ਤਿਉ ਜੀਵਹਿ ਸਾਕਤ ਨਾਮੁ ਬਿਸਾਰੀ॥੧॥

(ਅੰਗ ੨੩੯)

ਜਿਵੇਂ ਸੱਪ ਦੀ ਉਮਰ ਤਾਂ ਲੰਮੀ ਹੈ ਪਰ ਉਹ ਸਦਾ ਦੂਜਿਆਂ ਨੂੰ ਡੰਗ ਹੀ ਮਾਰਦਾ ਹੈ। ਇਸੇ ਤਰ੍ਹਾਂ ਪਰਮਾਤਮਾ ਨਾਲੋਂ ਟੁੱਟੇ ਹੋਏ ਮਨੁੱਖ ਪਰਮਾਤਮਾ ਦਾ ਨਾਮ ਭੁਲਾ ਕੇ ਸਿਮਰਨ ਤੋਂ ਬਿਨਾਂ ਵਿਅਰਥ ਹੀ ਜੀਂਦੇ ਹਨ। ਮੌਕਾ ਮਿਲਣ ਤੇ ਦੂਜਿਆਂ ਨੂੰ ਡੰਗ ਹੀ ਮਾਰਦੇ ਹਨ।

**ਖਸਮੁ ਵਿਸਾਰਹਿ ਤੇ ਕਮਜਾਤਿ ॥ ਨਾਨਕ ਨਾਵੈ ਬਾਝੁ ਸਨਾਤਿ ॥ ੪ ॥**

(ਅੰਗ ੧੦)

ਹੇ ਨਾਨਕ ! ਉਹ ਬੰਦੇ ਨੀਵੇਂ ਜੀਵਨ ਵਾਲੇ ਹਨ ਜੋ ਖਸਮ ਪ੍ਰਭੂ ਨੂੰ ਭੁਲਾ ਦੇਂਦੇ ਹਨ। ਨਾਮ ਤੋਂ ਖੁੰਝੇ ਹੋਏ ਜੀਵ ਹੀ ਨੀਚ ਹਨ।

**ਮਨ ਏਕੁ ਨ ਚੇਤਸਿ ਮੂੜ ਮਨਾ ॥ਹਰਿ ਬਿਸਰਤ ਤੇਰੇ ਗੁਣ ਗਲਿਆ ॥੧ ॥**

(ਅੰਗ ੧੨)

ਹੇ ਮੂਰਖ ਮਨ! ਤੂੰ ਇਕ ਪਰਮਾਤਮਾ ਨੂੰ ਯਾਦ ਨਹੀਂ ਕਰਦਾ। ਤੂੰ ਜਿਉਂ ਜਿਉਂ ਪਰਮਾਤਮਾ ਨੂੰ ਵਿਸਾਰਦਾ ਜਾ ਰਿਹਾ ਹੈਂ ਤੇਰੇ ਅੰਦਰੋਂ ਗੁਣ ਘਟਦੇ ਜਾ ਰਹੇ ਹਨ।

**ਅੰਧੇ ਏਹਿ ਨ ਆਖੀਅਨਿ ਜਿਨ ਮੁਖਿ ਲੋਇਣ ਨਾਹਿ ॥**

**ਅੰਧੇ ਸੇਈ ਨਾਨਕਾ ਖਸਮਹੁ ਘੁਥੇ ਜਾਹਿ ॥ ੧ ॥**

(ਅੰਗ ੯੫੪)

ਆਤਮਕ ਜੀਵਨ ਵਿਚ ਇਹੋ ਜਿਹੇ ਬੰਦਿਆਂ ਨੂੰ ਅੰਨ੍ਹੇ ਨਹੀਂ ਕਿਹਾ ਜਾਂਦਾ ਜਿਨ੍ਹਾਂ ਦੇ ਮੂੰਹ ਉਤੇ ਅਖਾਂ ਨਹੀਂ ਹਨ। ਹੇ ਨਾਨਕ ! ਅੰਨ੍ਹੇ ਉਹੀ ਹਨ ਜੋ ਮਾਲਕ ਪ੍ਰਭੂ ਤੋਂ ਖੁੰਝੇ ਜਾ ਰਹੇ ਹਨ।

**ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਦੀਜੈ ਡਾਰਿ ॥**

**ਨਾਨਕ ਜਿਸੁ ਪਿੰਜਰ ਮਹਿ ਬਿਰਹਾ ਨਹੀ ਸੋ ਪਿੰਜਰੁ ਲੈ ਜਾਰਿ ॥ ੧ ॥**

(ਅੰਗ ੮੯)

ਜੋ ਸਿਰ ਪ੍ਰਭੂ ਦੀ ਯਾਦ ਵਿਚ ਨਾ ਝੁਕੇ ਉਹ ਤਿਆਗ ਦੇਣਾ ਯੋਗ ਹੈ (ਉਹਦਾ ਕੋਈ ਗੁਣ ਨਹੀਂ)। ਹੇ ਨਾਨਕ ! ਜਿਸ ਸਰੀਰ ਵਿਚ ਪ੍ਰਭੂ ਪਿਆਰ ਦੀ ਖਿੱਚ ਨਹੀਂ ਉਹ ਸਰੀਰ ਸਾੜ ਦਿਉ (ਉਹ ਸਰੀਰ ਵੀ ਵਿਅਰਥ ਹੈ)।

**ਨਾਨਕੁ ਨਿਰਧਨੁ ਤਿਤੁ ਦਿਨਿ ਜਿਤੁ ਦਿਨਿ ਵਿਸਰੈ ਨਾਉ ॥੧ ॥**

(ਅੰਗ ੧੨੪੪)

ਨਾਨਕ ਉਸ ਦਿਨ ਕੰਗਾਲ ਹੋਵੇਗਾ ਜਿਸ ਦਿਨ ਉਸਨੂੰ ਪਰਮਾਤਮਾ ਦਾ ਨਾਮ ਵਿਸਰੇਗਾ।

**ਸੋਈ ਮਲੀਨੁ ਦੀਨੁ ਹੀਨੁ ਜਿਸੁ ਪ੍ਰਭੁ ਬਿਸਰਾਨਾ॥**
**ਕਰਨੈਹਾਰੁ ਨ ਬੂਝਈ ਆਪੁ ਗਨੈ ਬਿਗਾਨਾ॥੧॥**

(ਅੰਗ ੮੧੩)

ਹੇ ਭਾਈ! ਜਿਸ ਮਨੁੱਖ ਨੂੰ ਪਰਮਾਤਮਾ ਭੁੱਲ ਜਾਂਦਾ ਹੈ, ਉਹੀ ਮਨੁੱਖ ਗੰਦਾ ਹੈ, ਕੰਗਾਲ ਹੈ, ਨੀਚ ਹੈ। ਉਹ ਮੂਰਖ ਮਨੁੱਖ ਆਪਣੇ ਆਪ ਨੂੰ (ਕੋਈ ਵੱਡੀ ਹਸਤੀ) ਸਮਝਦਾ ਰਹਿੰਦਾ ਹੈ, ਸਭ ਕੁਝ ਕਰਨ ਦੇ ਸਮਰੱਥ ਪ੍ਰਭੂ ਨੂੰ ਕੁਝ ਸਮਝਦਾ ਹੀ ਨਹੀਂ।



# ਪ੍ਰਭੂ ਮਿਲਾਪ/ਸਚੁ ਦੀ ਪਰਾਪਤੀ

**ਨਾਨਕ ਸੋਹਾਗਣਿ ਕਾ ਕਿਆ ਚਿਹਨੁ ਹੈ**
**ਅੰਦਰਿ ਸਚੁ ਮੁਖੁ ਉਜਲਾ ਖਸਮੈ ਮਾਹਿ ਸਮਾਇ॥੧॥**

(ਅੰਗ ੭੮੫)

ਹੇ ਨਾਨਕ! ਸੁਹਾਗ ਭਾਗ ਵਾਲੀ ਇਸਤਰੀ ਦੇ ਕੀ ਲੱਛਣ ਹਨ? ਉਸ ਦੇ ਅੰਦਰ ਸੱਚਾ ਨਾਮੁ ਹੋਵੇ, ਮੂੰਹ ਉਤੇ ਨਾਮ ਦੀ ਲਾਲੀ ਹੋਵੇ ਅਤੇ ਉਹ ਖਸਮ ਪ੍ਰਭੂ ਵਿਚ ਜੁੜੀ ਹੋਵੇ।

**ਕਿਸੁ ਹਉ ਸੇਵੀ ਕਿਆ ਜਪੁ ਕਰੀ ਸਤਗੁਰ ਪੂਛਉ ਜਾਇ॥**
**ਸਤਗੁਰ ਕਾ ਭਾਣਾ ਮੰਨਿ ਲਈ ਵਿਚਹੁ ਆਪੁ ਗਵਾਇ॥**
**ਏਹਾ ਸੇਵਾ ਚਾਕਰੀ ਨਾਮੁ ਵਸੈ ਮਨਿ ਆਇ॥**

(ਅੰਗ ੩੪)

ਜਦੋਂ ਮੈਂ ਆਪਣੇ ਗੁਰੂ ਪਾਸੋਂ ਪੁਛਦਾ ਹਾਂ ਕਿ ਮੈਂ ਕਿਸ ਦੀ ਸੇਵਾ ਕਰਾਂ ਤੇ ਕਿਹੜਾ ਜਪ ਕਰਾਂ ਤਾਂ ਗੁਰੂ ਪਾਸੋਂ ਉਪਦੇਸ਼ ਮਿਲਦਾ ਹੈ ਕਿ ਮੈਂ ਆਪਣੇ ਅੰਦਰੋਂ ਹਉਮੈ ਦੂਰ ਕਰਾਂ ਤੇ ਗੁਰੂ ਦਾ ਹੁਕਮ ਮੰਨਾਂ। ਗੁਰੂ ਦਾ ਹੁਕਮ ਮੰਨਣਾ ਹੀ ਇਕ ਐਸੀ ਚਾਕਰੀ ਹੈ, ਐਸੀ ਸੇਵਾ ਹੈ ਜਿਸਦੀ ਬਰਕਤ ਨਾਲ ਪਰਮਾਤਮਾ ਦਾ ਨਾਮ ਮਨ ਵਿਚ ਆ ਵੱਸਦਾ ਹੈ।

**ਅਦਿਸਟੁ ਅਗੋਚਰੁ ਅਲਖੁ ਨਿਰੰਜਨੁ ਸੋ ਦੇਖਿਆ ਗੁਰਮੁਖਿ ਆਖੀ।ਸ੨॥**

(ਅੰਗ ੮੭)

ਜੋ ਪ੍ਰਭੂ ਇਹਨਾਂ ਅੱਖਾਂ ਨਾਲ ਨਹੀਂ ਦਿਸਦਾ, ਇੰਦਰੀਆਂ ਦੇ ਵਿਸ਼ੇ ਤੋਂ ਪਰ੍ਹੇ ਹੈ ਅਤੇ ਅਲਖ ਹੈ, ਉਹ ਗੁਰਮੁਖਾਂ ਨੂੰ (ਸਤਿਗੁਰੂ ਦੇ ਸਨਮੁਖ ਹੋਣ ਕਰਕੇ) ਆਪਣੀਆਂ ਅੱਖਾਂ ਨਾਲ ਦਿੱਸ ਪੈਂਦਾ ਹੈ।

**ਘਰ ਹੀ ਮੁੰਧਿ ਵਿਦੇਸਿ ਪਿਰੁ ਨਿਤ ਝੂਰੇ ਸੰਮ੍ਹਾਲੇ॥**
**ਮਿਲਦਿਆ ਢਿਲ ਨ ਹੋਵਈ ਜੇ ਨੀਅਤਿ ਰਾਸਿ ਕਰੇ।ਸ ॥**

(ਅੰਗ ੫੯੪)

ਪਤੀ ਤਾਂ ਹਿਰਦੈ ਵਿਚ ਹੀ ਹੈ, ਪਰ ਉਸਨੂੰ ਪਰਦੇਸ ਵਿਚ ਸਮਝਦੀ ਹੋਈ ਕਮਲੀ ਇਸਤਰੀ ਸਦਾ ਝੂਰਦੀ ਹੈ ਤੇ ਉਸਨੂੰ ਯਾਦ ਕਰਦੀ ਹੈ। ਜੇ ਆਪਣੀ ਨੀਅਤ ਸਾਫ ਕਰ ਲਏ ਤਾਂ ਮਿਲਦਿਆਂ ਢਿਲ ਨਹੀਂ ਲਗਦੀ।

**ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ॥**

(ਅੰਗ ੬੯੫)

ਜੋ ਸ੍ਰਿਸ਼ਟੀ ਦਾ ਰਚਨਹਾਰ ਪਰਮਾਤਮਾ ਸਾਰੇ ਬ੍ਰਹਮੰਡ ਵਿਚ ਵਿਆਪਕ ਹੈ ਉਹੀ ਮਨੁੱਖਾ ਸਰੀਰ ਵਿਚ ਹੈ। ਜੋ ਮਨੁੱਖ ਖੋਜ ਕਰਦਾ ਹੈ ਉਹ ਉਸਨੂੰ ਲੱਭ ਲੈਂਦਾ ਹੈ।

**ਕਰਮਿ ਮਿਲੈ ਤਾ ਪਾਈਐ ਆਪਿ ਨ ਲਇਆ ਜਾਇ॥**

(ਅੰਗ ੬੧)

ਜਦੋਂ ਪਰਮਾਤਮਾ ਮਿਲਦਾ ਹੈ ਉਹ ਉਸ ਪ੍ਰਭੂ ਦੀ ਆਪਣੀ ਮਿਹਰ ਨਾਲ ਹੀ ਮਿਲਦਾ ਹੈ। ਉਹ ਪਰਮਾਤਮਾ ਮਨੁੱਖ ਦੇ ਆਪਣੇ ਉਦਮ ਨਾਲ ਲਿਆ ਨਹੀਂ ਜਾ ਸਕਦਾ।

**ਘਾਲ ਨ ਮਿਲਿਓ ਸੇਵ ਨ ਮਿਲਿਓ ਮਿਲਿਓ ਆਇ ਅਚਿੰਤਾ॥**

(ਅੰਗ ੬੭੨)

ਨਾਮ ਰਸ, ਨਾਮ ਦਾ ਸੁਆਦ ਆਪਣੀ ਕਿਸੇ ਮਿਹਨਤ ਜਾਂ ਸੇਵਾ ਦੇ ਬਲ ਨਾਲ ਨਹੀਂ ਮਿਲਦਾ। ਜਿਸ ਮਨੁੱਖ ਤੇ ਪ੍ਰਭੂ ਨੇ ਮਿਹਰ ਕੀਤੀ ਉਸ ਨੂੰ ਉਸ ਦੇ ਚਿਤ ਚੇਤੇ ਤੋਂ ਬਾਹਰਾ ਹੀ ਪ੍ਰਾਪਤ ਹੋ ਗਿਆ।

**ਸੰਤਨ ਕੀ ਸੁਣਿ ਸਾਚੀ ਸਾਖੀ॥ ਸੋ ਬੋਲਹਿ ਜੋ ਪੇਖਹਿ ਆਖੀ॥**

(ਅੰਗ ੮੯੪)

ਹੇ ਭਾਈ! ਸੰਤ ਜਨਾਂ ਬਾਰੇ ਇਹ ਸੱਚੀ ਗੱਲ ਸੁਣ, ਸੰਤ ਜਨ ਉਹੀ ਕੁਝ ਆਖਦੇ ਹਨ ਜੋ ਆਪਣੀਆਂ ਅੱਖਾਂ ਨਾਲ ਵੇਖਦੇ ਹਨ।

**ਨਾਨਕ ਸੇ ਅਖੜੀਆਂ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ॥੧ ॥**

(ਅੰਗ ੫੭੭)

ਹੇ ਨਾਨਕ! ਜਿਨ੍ਹਾਂ ਅੱਖਾਂ ਨੇ ਮੇਰੇ ਪਿਆਰੇ ਪ੍ਰਭੂ ਨੂੰ ਵੇਖਿਆ ਹੈ ਉਹ ਅੱਖਾਂ ਹੋਰ ਕਿਸਮ ਦੀਆਂ ਹਨ। ਉਹਨਾਂ ਅੱਖੀਆਂ ਨੂੰ ਦੁਨੀਆਂ ਦੇ ਪਦਾਰਥ ਵੇਖਣ ਦੀ ਲਾਲਸਾ ਨਹੀਂ ਹੁੰਦੀ।

**ਰਿਧਿ ਸਿਧਿ ਸਭੁ ਮੋਹੁ ਹੈ ਨਾਮੁ ਨ ਵਸੈ ਮਨਿ ਆਇ॥**

(ਅੰਗ ੫੯੩)

ਰਿਧੀਆਂ ਤੇ ਸਿਧੀਆਂ ਨਿਰੋਲ ਮੋਹ ਰੂਪ ਹਨ, ਇਹਨਾਂ ਨਾਲ ਹਰੀ ਦਾ ਨਾਮ ਹਿਰਦੇ

ਵਿਚ ਨਹੀਂ ਵੱਸ ਸਕਦਾ।

**ਹਮ ਨੀਵੀ ਪ੍ਰਭੁ ਅਤਿ ਊਚਾ ਕਿਉ ਕਰਿ ਮਿਲਿਆ ਜਾਏ ਰਾਮ ॥**
**ਗੁਰਿ ਮੇਲੀ ਬਹੁ ਕਿਰਪਾ ਧਾਰੀ ਹਰਿ ਕੈ ਸਬਦਿ ਸੁਭਾਏ ਰਾਮ ॥**

(ਅੰਗ ੭੭੨)

ਪ੍ਰਭੂ ਨਾਲੋਂ ਜੀਵ ਇਸਤਰੀਆਂ ਬਹੁਤ ਹੀ ਨੀਵੀਂ ਪੱਧਰ ਤੇ ਹਨ। ਪ੍ਰਭੂ ਬਹੁਤ ਉੱਚਾ ਹੈ ਫਿਰ ਉਸ ਨਾਲ ਸਾਡਾ ਮਿਲਾਪ ਕਿਵੇਂ ਹੋਵੇ ? ਜਿਸ ਤੇ ਗੁਰੂ ਨੇ ਕਿਰਪਾ ਕਰ ਦਿਤੀ ਉਸ ਨੂੰ ਪ੍ਰਭੂ ਚਰਨਾਂ ਵਿਚ ਜੋੜ ਦਿੱਤਾ। ਗੁਰੂ ਦੇ ਸ਼ਬਦ ਦੀ ਰਾਹੀਂ ਉਹ ਜੀਵ ਇਸਤਰੀ ਪ੍ਰਭੂ ਦੇ ਪਿਆਰ ਵਿਚ ਲੀਨ ਹੋ ਗਈ।

**ਮਾਈ ਮੈ ਧਨੁ ਪਾਇਓ ਹਰਿ ਨਾਮੁ ॥**
**ਮਨੁ ਮੇਰੋ ਧਾਵਨ ਤੇ ਛੂਟਿਓ ਕਰਿ ਬੈਠੋ ਬਿਸਰਾਮੁ ॥੧ ॥**

(ਅੰਗ ੧੧੮੬)

ਹੇ ਮਾਈ ! ਜਦ ਦਾ ਮੈਂ ਪਰਮਾਤਮਾ ਦਾ ਨਾਮ ਧਨ ਹਾਸਲ ਕੀਤਾ ਹੈ ਮੇਰਾ ਮਨ ਮਾਇਆ ਦੀ ਦੌੜ-ਭੱਜ ਕਰਨ ਤੋਂ ਬਚ ਗਿਆ ਹੈ। ਹੁਣ ਮੇਰਾ ਮਨ ਨਾਮ ਧਨ ਵਿਚ ਟਿਕਾਣਾ ਬਣਾ ਕੇ ਬੈਠ ਗਿਆ ਹੈ।

**ਕਹੁ ਨਾਨਕ ਸਚੁ ਧਿਆਈਐ ॥ ਸੁਚਿ ਹੋਵੈ ਤਾ ਸਚੁ ਪਾਈਐ ॥੨ ॥**

(ਅੰਗ ੪੭੨)

ਹੇ ਨਾਨਕ ! ਆਪ ਪ੍ਰਭੂ ਨੂੰ ਧਿਆਉਣਾ ਚਾਹੀਦਾ ਹੈ। ਤਾਂ ਹੀ ਸੁੱਚ ਪਵਿੱਤਰਤਾ ਹੋ ਸਕਦੀ ਹੈ ਜੇ ਪ੍ਰਭੂ ਮਿਲ ਪਏ।

**ਜਿਉ ਜਲ ਮਹਿ ਜਲੁ ਆਇ ਖਟਾਨਾ ॥**
**ਤਿਉ ਜੋਤੀ ਸੰਗਿ ਜੋਤਿ ਸਮਾਨਾ ॥**

(ਅੰਗ ੨੭੮)

ਜਿਉਂ ਪਾਣੀ ਵਿਚ ਪਾਣੀ ਆ ਰਲਦਾ ਹੈ ਤਿਉਂ ਹੀ ਪ੍ਰਭੂ ਦੇ ਨਾਮ ਵਿਚ ਰਤੇ ਹੋਏ ਮਨੁੱਖ ਦੀ ਆਤਮਾ ਪ੍ਰਭੂ ਦੀ ਜੋਤਿ ਵਿਚ ਲੀਨ ਹੋ ਜਾਂਦੀ ਹੈ।

**ਗੁਰਹਿ ਦਿਖਾਇਓ ਲੋਇਨਾ ॥੧ ॥**

(ਅੰਗ ੪੦੭)

ਹੇ ਪ੍ਰਭੂ ਗੁਰੂ ਨੇ ਮੈਨੂੰ ਇਹਨਾਂ ਅੱਖਾਂ ਨਾਲ ਤੇਰਾ ਦਰਸ਼ਨ ਕਰਾ ਦਿੱਤਾ ਹੈ।

**ਤ੍ਰਿਸਨਾ ਭੂਖ ਸਭ ਨਾਸੀ ॥ਸੰਤ ਪ੍ਰਸਾਦਿ ਜਪਿਆ ਅਬਿਨਾਸੀ ॥**
**ਰੈਨਿ ਦਿਨਸੁ ਪ੍ਰਭ ਸੇਵ ਕਮਾਨੀ ॥ਹਰਿ ਮਿਲਣੈ ਕੀ ਏਹ ਨੀਸਾਨੀ।੨ ॥**

(ਅੰਗ ੮੯੭)

ਜਿਸ ਪਰਾਣੀ ਨੇ ਗੁਰੂ ਸੰਤ ਦੀ ਕਿਰਪਾ ਨਾਲ ਨਾਸ ਰਹਿਤ ਪ੍ਰਭੂ ਦਾ ਨਾਮ ਜਪਿਆ ਉਸਦੇ ਅੰਦਰੋਂ ਮਾਇਆ ਦੀ ਭੁੱਖ ਮਾਇਆ ਦੀ ਤ੍ਰਿਸ਼ਨਾ ਨਾਸ ਹੋ ਜਾਂਦੀ ਹੈ। ਪ੍ਰਭੂ ਦੇ ਮਿਲਾਪ ਦਾ ਵੱਡਾ ਲੱਛਣ ਇਹ ਹੈ ਕਿ ਉਹ ਦਿਨ ਰਾਤ (ਹਰ ਵੇਲੇ) ਪ੍ਰਭੂ ਦੀ ਸੇਵਾ ਭਗਤੀ ਕਰਦਾ ਰਹਿੰਦਾ ਹੈ।

**ਗੁਰ ਸਭਾ ਏਵ ਨ ਪਾਈਐ ਨਾ ਨੇੜੈ ਨਾ ਦੂਰਿ॥**
**ਨਾਨਕ ਸਤਿਗੁਰੁ ਤਾਂ ਮਿਲੈ ਜਾ ਮਨੁ ਰਹੈ ਹਦੂਰਿ।੨ ॥**

(ਅੰਗ ੮੪)

(ਸਰੀਰ ਦੀ ਰਾਹੀਂ) ਗੁਰੂ ਦੇ ਨੇੜੇ ਜਾਂ ਗੁਰੂ ਤੋਂ ਦੂਰ ਬੈਠਿਆਂ ਗੁਰੂ ਦਾ ਸੰਗ ਪ੍ਰਾਪਤ ਨਹੀਂ ਹੁੰਦਾ। ਹੇ ਨਾਨਕ ! ਸਤਿਗੁਰੂ ਤਦੋਂ ਹੀ ਮਿਲਦਾ ਹੈ ਜਦੋਂ (ਸਿੱਖ ਦਾ) ਮਨ (ਗੁਰੂ ਦੀ ਹਜ਼ੂਰੀ ਵਿਚ ਰਹਿੰਦਾ ਹੈ)।

**ਗੁਰਿ ਪੂਰੈ ਵੇਖਾਲਿਆ ਗੁਰ ਸੇਵਾ ਪਾਈਐ ॥੪ ॥**

(ਅੰਗ ੬੪੪)

ਪੂਰੇ ਗੁਰੂ ਨੇ ਹੀ ਪ੍ਰਭੂ ਦਾ ਦੀਦਾਰ ਕਰਾਇਆ ਹੈ, ਗੁਰੂ ਦੀ ਦੱਸੀ ਕਾਰ ਕੀਤਿਆਂ ਹੀ ਉਹ ਮਿਲਦਾ ਹੈ।

**ਦੂਖੁ ਤਦੇ ਜਦਿ ਵੀਸਰੈ ਸੁਖੁ ਪ੍ਰਭ ਚਿਤਿ ਆਏ॥**
**ਸੰਤਨ ਕੈ ਆਨੰਦੁ ਏਹੁ ਨਿਤ ਹਰਿ ਗੁਣ ਗਾਏ॥੧ ॥**

(ਅੰਗ ੮੧੩)

(ਹੇ ਭਾਈ ! ਮਨੁੱਖ ਨੂੰ) ਤਦੋਂ ਹੀ ਦੁੱਖ ਵਾਪਰਦਾ ਹੈ ਜਦੋਂ ਇਸ ਨੂੰ ਪਰਮਾਤਮਾ ਭੁੱਲ ਜਾਂਦਾ ਹੈ। ਪਰਮਾਤਮਾ ਮਨ ਵਿਚ ਵੱਸਿਆਂ (ਸਦਾ) ਸੁਖ ਪਰਤੀਤ ਹੁੰਦਾ ਹੈ। ਪ੍ਰਭੂ ਦਾ ਸੇਵਕ ਸਦਾ ਪ੍ਰਭੂ ਦੇ ਗੁਣ ਗਾਂਦਾ ਰਹਿੰਦਾ ਹੈ। ਸੇਵਕਾਂ ਦੇ ਹਿਰਦੇ ਵਿਚ ਇਹ ਅਨੰਦ ਟਿਕਿਆ ਰਹਿੰਦਾ ਹੈ।



# ਪ੍ਰਭੂ ਭਗਤ/ਪ੍ਰਭੂ ਪਿਆਰੇ

**ਹਮਾਰੈ ਏਕੈ ਹਰੀ ਹਰੀ ॥ਆਨ ਅਵਰ ਸਿਞਾਣਿ ਨ ਕਰੀ ॥**

(ਅੰਗ ੭੧੫)

ਹੇ ਭਾਈ! ਮੈਂ ਆਪਣੇ ਹਿਰਦੇ ਵਿਚ ਇਕ ਪਰਮਾਤਮਾ ਦਾ ਆਸਰਾ ਹੀ ਰਖਿਆ ਹੈ। ਪਰਮਾਤਮਾ ਤੋਂ ਬਿਨਾ ਮੈਂ ਹੋਰ ਆਸਰਾ ਨਹੀਂ ਪਛਾਣਦਾ।

**ਹਰਿ ਜਨੁ ਰਾਮ ਨਾਮ ਗੁਨ ਗਾਵੈ ॥**

**ਜੇ ਕੋਈ ਨਿੰਦ ਕਰੇ ਹਰਿ ਜਨ ਕੀ ਅਪੁਨਾ ਗੁਨੁ ਨ ਗਵਾਵੈ ॥੧ ॥**

(ਅੰਗ ੭੧੯)

ਹੇ ਭਾਈ! ਪਰਮਾਤਮਾ ਦਾ ਭਗਤ ਸਦਾ ਪਰਮਾਤਮਾ ਦੇ ਗੁਣ ਗਾਂਦਾ ਰਹਿੰਦਾ ਹੈ। ਜੇ ਕੋਈ ਮਨੁੱਖ ਭਗਤ ਦੀ ਨਿੰਦਾ ਕਰੇ ਤਾਂ ਵੀ ਉਹ ਭਗਤ ਆਪਣਾ ਸੁਭਾਉ ਨਹੀਂ ਤਿਆਗਦਾ।

**ਹਰਿ ਕਾ ਸੇਵਕੁ ਸੋ ਹਰਿ ਜੇਹਾ॥**

**ਭੇਦੁ ਨ ਜਾਣਹੁ ਮਾਣਸ ਦੇਹਾ॥**

**ਜਿਉ ਜਲ ਤਰੰਗ ਉਠਹਿ ਬਹੁ ਭਾਤੀ**

**ਫਿਰਿ ਸਲਲੈ ਸਲਲ ਸਮਾਇਦਾ ॥੮ ॥**

(ਅੰਗ ੧੦੭੬)

ਪਰਮਾਤਮਾ ਦੀ ਭਗਤੀ ਕਰਨ ਵਾਲਾ ਮਨੁੱਖ ਪਰਮਾਤਮਾ ਵਰਗਾ ਹੀ ਹੋ ਜਾਂਦਾ ਹੈ। ਉਸ ਦਾ ਮਨੁੱਖਾ ਸਰੀਰ ਦੇਖ ਕੇ ਪਰਮਾਤਮਾ ਨਾਲੋਂ ਫਰਕ ਨਾ ਸਮਝੋ। ਸਿਮਰਨ ਕਰਨ ਵਾਲਾ ਮਨੁੱਖ ਇਉਂ ਹੀ ਹੈ ਜਿਵੇਂ ਕਈ ਕਿਸਮਾਂ ਦੀਆਂ ਲਹਿਰਾਂ ਉਠਦੀਆਂ ਹਨ ਅਤੇ ਮੁੜ ਪਾਣੀ ਵਿਚ ਪਾਣੀ ਰਲ ਜਾਂਦਾ ਹੈ।

**ਮਾਇਆ ਦਾਸੀ ਭਗਤਾ ਕੀ ਕਾਰ ਕਮਾਵੈ ॥**

(ਅੰਗ ੨੩੧)

ਜਿਹੜੇ ਮਨੁੱਖ ਪਰਮਾਤਮਾ ਦੀ ਭਗਤੀ ਕਰਦੇ ਹਨ, ਮਾਇਆ ਉਨ੍ਹਾਂ ਦੀ ਦਾਸੀ ਬਣੀ

ਰਹਿੰਦੀ ਹੈ, ਅਤੇ ਉਹਨਾਂ ਦੀਆਂ ਲੋੜਾਂ ਪੂਰੀਆਂ ਕਰਦੀ ਹੈ।

**ਨਾ ਮੈ ਕੁਲੁ ਨਾ ਸੋਭਾਵੰਤ ॥ ਕਿਆ ਜਾਨਾ ਕਿਉ ਭਾਨੀ ਕੰਤ ॥**
**ਮੋਹਿ ਅਨਾਥ ਗਰੀਬ ਨਿਮਾਨੀ ॥ ਕੰਤ ਪਕਰਿ ਹਮ ਕੀਨੀ ਰਾਨੀ ॥ ੩ ॥**

(ਅੰਗ ੩੯੪)

ਨਾ ਮੇਰਾ ਕੋਈ ਉੱਚਾ ਖਾਨਦਾਨ ਹੈ, ਨਾ ਮੈਂ ਕਿਸੇ ਗੁਣਾਂ ਕਰਕੇ ਸੋਭਾ ਦੀ ਮਾਲਕ ਹਾਂ। ਮੈਨੂੰ ਪਤਾ ਨਹੀਂ ਮੈਂ ਕਿਵੇਂ ਪ੍ਰਭੂ ਪਤੀ ਨੂੰ ਚੰਗੀ ਲਗ ਗਈ ਹਾਂ। ਹੇ ਸਖੀ ! ਇਹ ਗੁਰੂ ਪਰਮਾਤਮਾ ਦੀ ਹੀ ਮਿਹਰ ਹੈ ਕਿ ਮੈਨੂੰ ਅਨਾਥ ਨੂੰ ਗਰੀਬਣੀ ਨੂੰ ਨਿਮਾਣੀ ਨੂੰ ਕੰਤ ਪ੍ਰਭੂ ਨੇ ਬਾਹੋਂ ਫੜ ਕੇ ਆਪਣੀ ਰਾਣੀ ਬਣਾ ਲਿਆ ਹੈ।

**ਜਪਿ ਅਨਦਿ ਰਹਉ ਗੁਰ ਚਰਣਾ ॥ ਭਉ ਕਤਹਿ ਨਹੀ ਪ੍ਰਭ ਸਰਣਾ ॥**

(ਅੰਗ ੬੨੨)

ਹੇ ਭਾਈ! ਗੁਰੂ ਦੇ ਚਰਨਾਂ ਨੂੰ ਹਿਰਦੇ ਵਿਚ ਵਸਾ ਕੇ ਮੈਂ ਆਤਮਕ ਅਨੰਦ ਵਿਚ ਟਿਕਿਆ ਰਹਿੰਦਾ ਹਾਂ। ਪ੍ਰਭੂ ਦੀ ਸ਼ਰਨ ਪਿਆਂ ਕਿਤੇ ਭੀ ਕੋਈ ਡਰ ਪੋਹ ਨਹੀਂ ਸਕਦਾ।

**ਸਫਲੁ ਜਨਮੁ ਹਰਿ ਜਨ ਕਾ ਉਪਜਿਆ ਜਿਨਿ ਕੀਨੋ ਸਉਤੁ ਬਿਧਾਤਾ ॥**

(ਅੰਗ ੫੩੨)

ਹੇ ਭਾਈ ! ਪਰਮਾਤਮਾ ਦੇ ਭਗਤ ਦਾ ਜੀਵਨ ਹੀ ਕਾਮਯਾਬ ਹੁੰਦਾ ਹੈ। ਉਸ ਭਗਤ ਜਨ ਨੇ ਮਾਨੋਂ ਪਰਮਾਤਮਾ ਨੂੰ ਸਉਤ੍ਰਾ ਬਣਾ ਦਿੱਤਾ ਹੈ। (ਸਉਤਰਾ ਮਤਲਬ ਪੁਤਰ ਵਾਲਾ ਇਸ ਦੇ ਟਾਕਰੇ ਤੇ ਹੈ ਅਉਤਰਾ ਭਾਵ ਪੁਤ੍ਰ ਹੀਨ)।

**ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾਰੇ ॥**

(ਅੰਗ ੫੩੪)

ਹੇ ਪਿਆਰੇ ਪ੍ਰਭੂ ! ਮੈਂ ਰਾਜ ਨਹੀਂ ਮੰਗਦਾ, ਮੈਂ ਮੁਕਤੀ ਨਹੀਂ ਮੰਗਦਾ, ਮਿਹਰ ਕਰ ਕਿ ਤੇਰੇ ਸੋਹਣੇ ਚਰਨਾਂ ਦਾ ਪਿਆਰ ਮੇਰੇ ਮਨ ਵਿਚ ਟਿਕਿਆ ਰਹੇ।

**ਠਾਕੁਰ ਸਿਉ ਜਾ ਕੀ ਬਨਿ ਆਈ ॥ ਭੋਜਨ ਪੂਰਨ ਰਹੇ ਅਘਾਈ ॥ ੧ ॥**

(ਅੰਗ ੩੯੦)

ਹੇ ਭਾਈ ! ਜਿਸ ਮਨੁੱਖ ਦੀ ਪ੍ਰੀਤਿ ਮਾਲਕ ਪ੍ਰਭੂ ਨਾਲ ਪੱਕੀ ਬਣ ਜਾਂਦੀ ਹੈ, ਅਮੁਕ ਨਾਮ ਭੋਜਨ ਦੀ ਬਰਕਤ ਨਾਲ ਉਹ ਮਾਇਆ ਦੀ ਤ੍ਰਿਸ਼ਨਾ ਵਲੋਂ ਸਦਾ ਰੱਜਿਆ ਰਹਿੰਦਾ ਹੈ।

**ਕਈ ਬੈਕੁੰਠ ਨਾਹੀ ਲਵੈ ਲਾਗੇ ॥ ਮੁਕਤਿ ਬਪੁੜੀ ਭੀ ਗਿਆਨੀ ਤਿਆਗੇ ॥**

(ਅੰਗ ੧੦੭੮)

ਹੇ ਭਾਈ! ਅਨੇਕਾਂ ਬੈਕੁੰਠ ਗੁਰੂ ਦੇ ਦਰਸ਼ਨ ਦੀ ਬਰਾਬਰੀ ਨਹੀਂ ਕਰ ਸਕਦੇ। ਜਿਹੜਾ ਮਨੁੱਖ ਪਰਮਾਤਮਾ ਨਾਲ ਸਾਂਝ ਪਾਂਦਾ ਹੈ ਉਹ ਮੁਕਤੀ ਨੂੰ ਭੀ ਇਕ ਨਿਮਾਣੀ ਜਿਹੀ ਚੀਜ਼ ਸਮਝ ਕੇ ਇਸਦੀ ਲਾਲਸਾ ਛੱਡ ਦੇਂਦਾ ਹੈ।

**ਕੋਟਿ ਮਧੇ ਕੋ ਵਿਰਲਾ ਸੇਵਕੁ ਹੋਰਿ ਸਗਲੇ ਬਿਉਹਾਰੀ ॥੧ ॥**

(ਅੰਗ ੪੯੫)

ਕਰੋੜਾਂ ਮਨੁੱਖਾਂ ਵਿਚੋਂ ਕੋਈ ਵਿਰਲਾ ਮਨੁੱਖ ਤੇਰਾ ਸੱਚਾ ਭਗਤ ਹੈ, ਹੋਰ ਸਾਰੇ ਮਤਲਬੀ ਹੀ ਹਨ। (ਉਹ ਸੌਦੇਬਾਜ਼ੀ ਅਤੇ ਮਤਲਬ ਖਾਤਰ, ਵੇਖਣ ਨੂੰ ਹੀ ਧਾਰਮਿਕ ਕੰਮ ਕਰ ਰਹੇ ਹਨ)।

**ਸੰਤਨ ਅਵਰ ਨ ਕਾਹੂ ਜਾਨੀ॥**

**ਬੇਪਰਵਾਹ ਸਦਾ ਰੰਗਿ ਹਰਿ ਕੈ ਜਾ ਕੋ ਪਾਖੁ ਸੁਆਮੀ॥**

(ਅੰਗ ੭੧੧)

ਹੇ ਭਾਈ! ਜਿਨ੍ਹਾਂ ਦੀ ਮਦਦ ਪ੍ਰਮਾਤਮਾ ਕਰਦਾ ਹੈ ਉਹ ਸੰਤ ਜਨ ਕਿਸੇ ਹੋਰ ਦੀ ਮੁਥਾਜੀ ਕਰਨੀ ਨਹੀਂ ਜਾਣਦੇ। ਉਹ ਪਰਮਾਤਮਾ ਦੇ ਪਿਆਰ ਵਿਚ ਟਿਕ ਦੇ ਸਦਾ ਬੇਪਰਵਾਹ ਰਹਿੰਦੇ ਹਨ।

**ਜਿਨਿ ਹਰਿ ਰਸੁ ਚਾਖਿਆ ਸੋ ਹਰਿ ਜਨੁ ਲੋਗੁ ॥**

**ਤਿਸੁ ਸਦਾ ਹਰਖੁ ਨਾਹੀ ਕਦੇ ਸੋਗੁ॥**

(ਅੰਗ ੬੬੪)

ਹੇ ਭਾਈ! ਜਿਸ ਮਨੁੱਖ ਨੇ ਪਰਮਾਤਮਾ ਦਾ ਨਾਮ ਰਸ ਚੱਖ ਲਿਆ ਉਹ ਪਰਮਾਤਮਾ ਦਾ ਦਾਸ ਬਣ ਗਿਆ। ਉਸ ਨੂੰ ਸਦਾ ਆਨੰਦ ਪ੍ਰਾਪਤ ਰਹਿੰਦਾ ਹੈ, ਉਸ ਨੂੰ ਕੋਈ ਗਮ ਨਹੀਂ ਵਿਆਪਦਾ।

**ਰੇ ਰੇ ਦਰਗਹ ਕਹੈ ਨ ਕੋਊ ॥ਆਉ ਬੈਠੁ ਆਦਰੁ ਸੁਭ ਦੇਊ॥**

(ਅੰਗ ੨੫੨)

ਪ੍ਰਭੂ ਦੇ ਨਾਮ ਵਿਚ ਰੰਗੇ ਹੋਏ ਨੂੰ ਪ੍ਰਭੂ ਦੀ ਹਜ਼ੂਰੀ ਵਿਚ ਕੋਈ ਅਨਾਦਰੀ ਦੇ ਬੋਲ ਨਹੀਂ ਬੋਲੇਗਾ। ਸਗੋਂ ਚੰਗਾ ਆਦਰ ਮਿਲੇਗਾ, ਕਹਿਣਗੇ ਆਓ ਬੈਠੋ।

**ਰਾਮ ਰਸਾਇਣਿ ਜੋ ਰਤੇ ਨਾਨਕ ਸਚ ਅਮਲੀ ॥੪ ॥**

(ਅੰਗ ੩੯੯)

ਹੇ ਨਾਨਕ! ਜਿਹੜੇ ਮਨੁੱਖ ਪਰਾਮਤਮਾ ਦੇ ਨਾਮ ਦੇ ਸ੍ਰੇਸ਼ਟ ਰਸ ਵਿਚ ਮਸਤ ਰਹਿੰਦੇ

ਹਨ ਉਹਨਾਂ ਨੂੰ ਸਦਾ ਰਹਿਣ ਵਾਲੇ ਪ੍ਰਮਾਤਮਾ ਦੇ ਨਾਮ ਦਾ ਅਮਲ ਲਗ ਜਾਂਦਾ ਹੈ।

**ਮਤਾ ਮਸੂਰਤਿ ਅਵਰ ਸਿਆਨਪ ਜਨ ਕਉ ਕਛੂ ਨ ਆਇਓ॥**
**ਜਹ ਜਹ ਅਉਸਰੁ ਆਇ ਬਨਿਓ ਹੈ ਤਹਾ ਤਹਾ ਹਰਿ ਧਿਆਇਓ॥੧ ॥**

(ਅੰਗ ੪੯੮)

ਹੇ ਭਾਈ! ਪਰਮਾਤਮਾ ਦੇ ਸੇਵਕ ਨੂੰ ਕੋਈ ਸਲਾਹ, ਮਸ਼ਵਰਾ, ਕੋਈ ਹੋਰ ਸਿਆਣਪ ਦੀ ਗੱਲ ਇਹ ਕੁਝ ਭੀ ਨਹੀਂ ਅਉੜਦਾ। ਜਿਥੇ ਜਿਥੇ ਕੋਈ ਔਖਿਆਈ ਦਾ ਮੌਕਾ ਆ ਬਣਦਾ ਹੈ ਉਥੇ ਉਥੇ ਪਰਮਾਤਮਾ ਦਾ ਸੇਵਕ ਪਰਮਾਤਮਾ ਦਾ ਹੀ ਧਿਆਨ ਧਰਦਾ ਹੈ।

**ਹਰਿ ਦਾਸਨ ਸਿਉ ਪ੍ਰੀਤਿ ਹੈ ਹਰਿ ਦਾਸਨ ਕੋ ਮਿਤੁ ॥**
**ਹਰਿ ਦਾਸਨ ਕੈ ਵਸਿ ਹੈ ਜਿਉ ਜੰਤੀ ਕੈ ਵਸਿ ਜੰਤੁ ॥**

(ਅੰਗ ੬੫੨)

ਪ੍ਰਭੂ ਦੀ ਆਪਣੇ ਸੇਵਕਾਂ ਨਾਲ ਪ੍ਰੀਤ ਹੁੰਦੀ ਹੈ, ਪ੍ਰਭੂ ਆਪਣੇ ਸੇਵਕਾਂ ਦਾ ਮਿੱਤਰ ਹੈ। ਜਿਵੇਂ ਵਾਜਾ ਵਜੰਤਰੀ ਦੇ ਵੱਸ ਵਿਚ ਹੁੰਦਾ ਹੈ ਜਿਵੇਂ ਚਾਹੇ ਵਜਾਏ ਤਿਵੇਂ ਪ੍ਰਭੂ ਆਪਣੇ ਸੇਵਕਾਂ ਦੇ ਅਧੀਨ ਹੁੰਦਾ ਹੈ।

**ਊਠਤ ਬੈਠਤ ਸੋਵਤ ਨਾਮ ॥ ਕਹੁ ਨਾਨਕ ਜਨ ਕੈ ਸਦ ਕਾਮ ॥੬॥**

(ਅੰਗ ੨੮੬)

ਹੇ ਨਾਨਕ! ਆਖ ਕਿ ਉਠਦਿਆਂ ਬੈਠਦਿਆਂ ਸੁੱਤਿਆਂ ਹਰ ਵੇਲੇ ਪ੍ਰਭੂ ਦਾ ਨਾਮ ਸਿਮਰਨਾ ਹੀ ਸੇਵਕਾਂ ਦਾ ਸਦਾ ਆਹਰ ਹੁੰਦਾ ਹੈ।

**ਏਕੁ ਕੁਸਲੁ ਮੋ ਕਉ ਸਤਿਗੁਰੂ ਬਤਾਇਆ॥**
**ਹਰਿ ਜੋ ਕਿਛੁ ਕਰੇ ਸੁ ਹਰਿ ਕਿਆ ਭਗਤਾ ਭਾਇਆ॥**

(ਅੰਗ ੧੭੬)

ਸਤਿਗੁਰੂ ਨੇ ਮੈਨੂੰ ਅਸਲ ਆਤਮਕ ਸੁਖ ਦਾ ਮੂਲ ਦਸਿਆ ਹੈ- ਉਹ ਹੈ ਪਰਮਾਤਮਾ ਦੀ ਰਜ਼ਾ ਵਿਚ ਰਾਜ਼ੀ ਰਹਿਣਾ। ਜੋ ਕੁਝ ਪਰਮਾਤਮਾ ਕਰਦਾ ਹੈ ਉਸ ਦੇ ਭਗਤਾਂ ਨੂੰ ਉਹ ਮਿੱਠਾ ਲਗਦਾ ਹੈ।

**ਠਾਕੁਰ ਕਾ ਸੇਵਕੁ ਆਗਿਆਕਾਰੀ ॥**

(ਅੰਗ ੨੮੫)

ਪ੍ਰਭੂ ਦਾ ਸੇਵਕ ਪ੍ਰਭੂ ਦੇ ਹੁਕਮ ਵਿਚ ਤੁਰਦਾ ਹੈ।

**ਕੋਈ ਬੋਲੈ ਰਾਮ ਰਾਮ ਕੋਈ ਖੁਦਾਇ ॥**

**ਕੋਈ ਸੇਵੈ ਗੁਸਈਆ ਕੋਈ ਅਲਾਹਿ ॥੨ ॥**

(ਅੰਗ ੮੮੫)

ਹੇ ਭਾਈ ਕੋਈ ਮਨੁੱਖ (ਪਰਮਾਤਮਾ ਦਾ ਨਾਮ) ਰਾਮ ਰਾਮ ਉਚਾਰਦਾ ਹੈ। ਕੋਈ ਉਸਨੂੰ ਖ਼ੁਦਾਇ ਖ਼ੁਦਾਇ ਆਖਦਾ ਹੈ। ਕੋਈ ਮਨੁੱਖ ਉਸ ਨੂੰ ਗੁਸਾਈਂ ਆਖ ਕੇ ਉਸਦੀ ਭਗਤੀ ਕਰਦਾ ਹੈ, ਕੋਈ ਅੱਲ੍ਹਾ ਆਖ ਕੇ ਬੰਦਗੀ ਕਰਦਾ ਹੈ।

***

# ਪ੍ਰਭੂ ਅਤੇ ਸੇਵਕ ਇਕ ਸਮਾਨ

**ਮੈ ਗੁਨ ਬੰਧ ਸਗਲ ਕੀ ਜੀਵਨਿ ਮੇਰੀ ਜੀਵਨਿ ਮੇਰੇ ਦਾਸ॥**

(ਅੰਗ ੧੨੫੩)

ਮੈਂ ਆਪਣੇ ਭਗਤ ਦੇ ਗੁਣਾਂ ਦਾ ਬੱਝਾ ਹੋਇਆ ਹਾਂ, ਮੈਂ ਸਾਰੇ ਜਗਤ ਦੇ ਜੀਆਂ ਦੀ ਜ਼ਿੰਦਗੀ ਦਾ ਆਸਰਾ ਹਾਂ, ਪਰ ਮੇਰੇ ਭਗਤ ਮੇਰੀ ਜ਼ਿੰਦਗੀ ਦਾ ਆਸਰਾ ਹਨ।

**ਜਿਨ੍ਾ ਨ ਵਿਸਰੈ ਨਾਮੁ ਸੇ ਕਿਨੇਹਿਆ॥**

**ਭੇਦੁ ਨ ਜਾਣਹੁ ਮੂਲਿ ਸਾਂਈ ਜੇਹਿਆ॥੧ ॥**

(ਅੰਗ ੩੯੭)

ਹੇ ਭਾਈ! (ਕੀ ਤੈਨੂੰ ਪਤਾ ਹੈ ਕਿ) ਜਿਨ੍ਹਾਂ ਮਨੁੱਖਾਂ ਨੂੰ ਕਦੇ ਭੀ ਪਰਮਾਤਮਾ ਦਾ ਨਾਮ ਨਹੀਂ ਭੁਲਦਾ ਉਹ ਕਿਹੋ ਜਿਹੇ ਹੁੰਦੇ ਹਨ ? ਉਹਨਾਂ ਵਿਚ ਤੇ ਖਸਮ ਪ੍ਰਭੂ ਵਿਚ ਰਤਾ ਭੀ ਫਰਕ ਨਾ ਸਮਝੋ। ਉਹ ਬਿਲਕੁਲ ਖਸਮ ਪ੍ਰਭੂ ਵਰਗੇ ਹੀ ਹੋ ਜਾਂਦੇ ਹਨ।

**ਹਰਿ ਜੀਉ ਸੋਈ ਕਰਹਿ ਜਿ ਭਗਤ ਤੇਰੇ ਜਾਚਹਿ ਏਹੁ ਤੇਰਾ ਬਿਰਦੁ॥**

(ਅੰਗ ੪੦੬)

ਹੇ ਭਾਈ! ਪ੍ਰਭੂ ਉਹੀ ਕੁਝ ਕਰਦਾ ਹੈ ਜੋ ਉਸਦੇ ਭਗਤ ਉਸ ਪਾਸੋਂ ਮੰਗਦੇ ਹਨ। ਇਹ ਪ੍ਰਭੂ ਦਾ ਮੁਢ ਕਦੀਮਾਂ ਦਾ ਸਭਾਉ ਹੈ।

**ਜਿਨਿ ਸੇਵਿਆ ਤਿਨਿ ਪਾਇਆ ਮਾਨੁ॥**

**ਨਾਨਕ ਗਾਵੀਐ ਗੁਣੀ ਨਿਧਾਨੁ॥** (ਅੰਗ ੨)

ਜਿਸ ਮਨੁੱਖ ਨੇ ਉਸ ਪਰਮਾਤਮਾ ਨੂੰ ਸਿਮਰਿਆ ਹੈ ਉਸ ਨੇ ਹੀ ਵਡਿਆਈ ਪਾ ਲਈ ਹੈ। ਹੇ ਨਾਨਕ! ਆਓ ਅਸੀਂ ਭੀ ਉਸ ਗੁਣਾਂ ਦੇ ਖਜ਼ਾਨੇ ਹਰੀ ਦੀ ਸਿਫਤਿ ਸਾਲਾਹ ਕਰੀਏ।

**ਸੋਈ ਸੰਤੁ ਜਿ ਭਾਵੈ ਰਾਮ ॥ਸੰਤ ਗੋਬਿੰਦ ਕੈ ਏਕੈ ਕਾਮ ॥੧ ॥**

(ਅੰਗ ੮੬੭)

ਜਿਹੜਾ ਮਨੁੱਖ ਪਰਮਾਤਮਾ ਨੂੰ ਪਿਆਰਾ ਲੱਗਣ ਲਗ ਪੈਂਦਾ ਹੈ ਉਹੀ ਹੈ ਸੰਤ। ਫਿਰ ਸੰਤ ਦੇ ਅਤੇ ਗੋਬਿੰਦ ਦੇ ਕੀਤੇ ਹੋਏ ਕੰਮ ਇਕੋ ਜੇਹੇ ਹੁੰਦੇ ਹਨ।

**ਕਬੀਰ ਮਨੁ ਨਿਰਮਲੁ ਭਇਆ ਜੈਸਾ ਗੰਗਾ ਨੀਰੁ ॥**
**ਪਾਛੈ ਲਾਗੋ ਹਰਿ ਫਿਰੈ ਕਹਤ ਕਬੀਰ ਕਬੀਰ ॥੫੫ ॥**

(ਅੰਗ ੧੩੬੭)

ਪਰਮਾਤਮਾ ਦੇ ਨਾਮ ਦਾ ਸਿਮਰਨ ਕੀਤਿਆਂ ਜਦੋਂ ਮੇਰਾ ਮਨ ਗੰਗਾ ਦੇ ਸਾਫ ਪਾਣੀ ਵਰਗਾ ਪਵਿੱਤਰ ਹੋ ਗਿਆ ਤਾਂ ਪਰਮਾਤਮਾ ਮੈਨੂੰ ਕਬੀਰ ਕਬੀਰ ਆਖ ਕੇ ਵਾਜਾਂ ਮਾਰਦਾ ਮੇਰੇ ਪਿਛੇ ਤੁਰਿਆ ਫਿਰਦਾ ਹੈ (ਪਰਮਾਤਮਾ ਮਨੁੱਖ ਦੇ ਅੰਦਰ ਆ ਪ੍ਰਗਟ ਹੁੰਦਾ ਹੈ)।

# ਸਤਿਸੰਗੀ ਸਹੇਲੀਆਂ

**ਆਵਹੁ ਭੈਣੇ ਗਲਿ ਮਿਲਹ ਅੰਕਿ ਸਹੇਲੜੀਆਹ॥**
**ਮਿਲਿ ਕੈ ਕਰਹ ਕਹਾਣੀਆ ਸੰਮ੍ਰਥ ਕੰਤ ਕੀਆਹ॥**

(ਅੰਗ ੧੭)

ਹੇ ਸਤਿਸੰਗਣ ਭੈਣੋਂ ਤੇ ਸਹੇਲੀਓ ! ਆਓ ਪਿਆਰ ਨਾਲ ਸਤਿਸੰਗ ਵਿਚ ਇਕੱਠੀਆਂ ਹੋਈਏ। ਸਤਿਸੰਗ ਵਿਚ ਮਿਲ ਕੇ ਉਸ ਪ੍ਰਭੂ ਦੀਆਂ ਗੱਲਾਂ ਕਰੀਏ ਜੋ ਸਾਰੀਆਂ ਤਾਕਤਾਂ ਵਾਲਾ ਹੈ।

**ਜਾਇ ਪੁਛਹੁ ਸੋਹਾਗਣੀ ਤੁਸੀ ਰਾਵਿਆ ਕਿਨੀ ਗੁਣੀ ॥**
**ਸਹਜਿ ਸੰਤੋਖਿ ਸੀਗਾਰੀਆ ਮਿਠਾ ਬੋਲਣੀ॥**

(ਅੰਗ ੧੭)

ਹੇ ਸਤਿਸੰਗਣ ਭੈਣੋਂ ! ਬੇਸ਼ਕ ਜਾ ਕੇ ਸੁਹਾਗਣ ਜੀਵ ਇਸਤਰੀਆਂ ਨੂੰ ਪੁਛ ਲਵੋ ਕਿ ਤੁਸੀਂ ਕਿਨ੍ਹਾਂ ਗੁਣਾਂ ਦੀ ਰਾਹੀਂ ਪ੍ਰਭੂ ਮਿਲਾਪ ਹਾਸਿਲ ਕੀਤਾ ਹੈ। ਉਥੋਂ ਇਹੀ ਪਤਾ ਲਗੇਗਾ ਕਿ ਉਹ ਅਡੋਲਤਾ ਨਾਲ, ਮਿੱਠੇ ਬੋਲਾਂ ਨਾਲ ਅਤੇ ਸੰਤੋਖ ਨਾਲ ਸ਼ਿੰਗਾਰੀਆਂ ਹੋਈਆਂ ਹਨ। (ਤਾਂਹੀਏ ਉਨ੍ਹਾਂ ਦਾ ਪ੍ਰਭੂ ਨਾਲ ਮਿਲਾਪ ਹੋਇਆ ਹੈ)।

**ਸਤਸੰਗਤਿ ਕੈਸੀ ਜਾਣੀਐ॥ ਜਿਥੈ ਏਕੋ ਨਾਮੁ ਵਖਾਣੀਐ॥**

(ਅੰਗ ੭੨)

ਕਿਹੋ ਜਿਹੇ ਇਕੱਠ ਨੂੰ ਸਤਿਸੰਗਤ ਸਮਝਣਾ ਚਾਹੀਦਾ ਹੈ ? ਸਤਿਸੰਗਤ ਉਹ ਹੈ ਜਿਥੇ ਸਿਰਫ ਪਰਮਾਤਮਾ ਦਾ ਨਾਮ ਸਲਾਹਿਆ ਜਾਂਦਾ ਹੈ।

**ਸਚੀ ਬੈਸਕ ਤਿਨ੍ਹਾ ਸੰਗਿ ਜਿਨ ਸੰਗਿ ਜਪੀਐ ਨਾਉ॥**
**ਤਿਨ੍ ਸੰਗਿ ਸੰਗੁ ਨ ਕੀਚਈ ਨਾਨਕ ਜਿਨਾ ਆਪਣਾ ਸੁਆਉ ॥੨ ॥**

(ਅੰਗ ੫੨੦)

ਉਹਨਾਂ ਮਨੁੱਖਾਂ ਨਾਲ ਤੋੜ ਨਿਭਣ ਵਾਲੀ ਸਾਂਝ ਕਰਨੀ ਚਾਹੀਦੀ ਹੈ ਜਿਨ੍ਹਾਂ ਨਾਲ

ਬੈਠਿਆਂ ਪਰਮਾਤਮਾ ਦਾ ਨਾਮ ਸਿਮਰਿਆ ਜਾ ਸਕੇ। ਹੇ ਨਾਨਕ! ਜਿਨ੍ਹਾਂ ਨੂੰ ਹਰ ਵੇਲੇ ਆਪਣੀ ਹੀ ਗਰਜ਼ ਹੋਵੇ ਉਹਨਾਂ ਨਾਲ ਸਾਥ ਨਹੀਂ ਕਰਨਾ ਚਾਹੀਦਾ।

**ਸੇ ਭਾਈ ਸੇ ਸਜਣਾ ਜੋ ਸਚਾ ਸੇਵੰਨਿ ॥**

(ਅੰਗ ੭੫੬)

ਹੇ ਭਾਈ! ਮੇਰੇ ਉਹ ਮਨੁੱਖ ਭਰਾ ਹਨ ਸੱਜਣ ਹਨ, ਜਿਹੜੇ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦੀ ਸੇਵਾ ਭਗਤੀ ਕਰਦੇ ਹਨ।

**ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ॥**

**ਬਧੋਹੁ ਪੁਰਖਿ ਬਿਧਾਤੈ ਤਾਂ ਤੂ ਸੋਹਿਆ॥**

(ਅੰਗ ੧੩੬੨)

ਹੇ ਰਾਮ ਦੇ ਦਾਸਾਂ ਦੇ ਸ਼ਹਿਰ ਮੈਂ ਹੋਰ ਸਾਰੇ ਥਾਂ ਵੇਖ ਲਏ ਹਨ ਪਰ ਤੇਰੇ ਬਰਾਬਰ ਦਾ ਮੈਨੂੰ ਕੋਈ ਨਹੀਂ ਦਿਸਿਆ। ਹੇ ਰਾਮ ਦੇ ਦਾਸਾਂ ਦੇ ਸ਼ਹਿਰ (ਹੇ ਸਤਿਸੰਗ) ਤੇਰੀ ਨੀਂਹ ਅਕਾਲ ਪੁਰਖ ਸਿਰਜਣਹਾਰ ਨੇ ਆਪ ਰੱਖੀ ਹੈ। ਇਸੇ ਕਰਕੇ ਤੂੰ ਉਸਦੇ ਆਤਮਕ ਗੁਣਾਂ ਦੀ ਬਰਕਤ ਨਾਲ ਸੋਹਣਾ ਲਗਦਾ ਹੈਂ।

**ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ॥**

**ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ॥**

(ਅੰਗ ੫੫੮)

ਹੇ ਨਾਨਕ! ਪ੍ਰਭੂ ਦਰ ਤੇ ਆਖ ਹੇ ਮੇਰੇ ਮਾਲਕ ਜੇ ਕੋਈ ਗੁਰਮੁਖਿ ਮੈਨੂੰ ਤੇਰੀ ਕੋਈ ਗੱਲ ਸੁਣਾਵੇ ਤਾਂ ਮੈਂ ਉਸ ਅੱਗੇ ਕਿਹੜੀ ਭੇਟ ਧਰਾਂ। ਆਪਣਾ ਸਿਰ ਵੱਢ ਕੇ ਮੈਂ ਉਸ ਦੇ ਬੈਠਣ ਲਈ ਆਸਣ ਬਣਾ ਦਿਆਂ (ਭਾਵ) ਆਪਾ ਭਾਵ ਦੂਰ ਕਰਕੇ ਮੈਂ ਉਸਦੀ ਸੇਵਾ ਕਰਾਂ।

**ਰਾਮਦਾਸ ਸਰੋਵਰਿ ਨਾਤੇ॥**

**ਸਭਿ ਉਤਰੇ ਪਾਪ ਕਮਾਤੇ॥**

(ਅੰਗ ੬੨੫)

ਹੇ ਭਾਈ! ਜਿਹੜੇ ਮਨੁੱਖ ਰਾਮ ਦੇ ਦਾਸਾਂ ਦੇ ਸਰੋਵਰ ਵਿਚ (ਸਾਧ ਸੰਗਤਿ ਵਿਚ ਨਾਮ ਅੰਮ੍ਰਿਤ ਨਾਲ) ਇਸ਼ਨਾਨ ਕਰਦੇ ਹਨ ਉਹਨਾਂ ਦੇ ਪਿਛਲੇ ਕੀਤੇ ਹੋਏ ਸਾਰੇ ਪਾਪ ਲਹਿ ਜਾਂਦੇ ਹਨ।

**ਨਾਨਕ ਮੇਲਿ ਮੇਲਿ ਪ੍ਰਭ ਸੰਗਤਿ ਮਿਲਿ ਸੰਗਤਿ ਹੰਸੁ ਕਰਾਈਐ॥**

(ਅੰਗ ੮੮੧)

ਹੇ ਨਾਨਕ! ਅਰਦਾਸ ਕਰ ਹੇ ਪ੍ਰਭੂ ਮੈਨੂੰ ਗੁਰੂ ਦੀ ਸੰਗਤਿ ਵਿਚ ਮਿਲਾਈ ਰੱਖ। ਗੁਰੂ ਦੀ ਸੰਗਤਿ ਵਿਚ ਮਿਲ ਕੇ ਕਾਂ ਤੋਂ ਹੰਸ ਬਣ ਜਾਈਦਾ ਹੈ।

**ਕਬੀਰ ਏਕ ਘੜੀ ਆਧੀ ਘਰੀ ਆਧੀ ਹੂੰ ਤੇ ਆਧ॥**
**ਭਗਤਨ ਸੇਤੀ ਗੋਸਟੇ ਜੋ ਕੀਨੇ ਸੋ ਲਾਭ॥**

(ਅੰਗ ੧੩੭੭)

ਹੇ ਕਬੀਰ! ਇਕ ਘੜੀ ਅੱਧੀ ਘੜੀ, ਘੜੀ ਦਾ ਚੌਥਾ ਹਿੱਸਾ ਜਿਤਨਾ ਚਿਰ ਭੀ ਹੋ ਸਕੇ ਸਾਧੂ ਸੰਗਤ, ਗੁਰਮੁਖਾਂ ਦੀ ਸੰਗਤ ਕੀਤੀ ਜਾਏ। ਇਸ ਤੋਂ ਆਤਮਕ ਜੀਵਨ ਵਿਚ ਨਫਾ ਹੀ ਨਫਾ ਹੈ।

**ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ॥**
**ਜੇ ਗੁਣ ਹੋਵਨ੍ਹਿ ਸਾਜਨਾ ਮਿਲਿ ਸਾਝ ਕਰੀਜੈ॥**

(ਅੰਗ ੭੬੫)

ਜੇ ਕਿਸੇ ਮਨੁੱਖ ਪਾਸ ਸੁਗੰਧੀ ਦੇਣ ਵਾਲੀਆਂ ਚੀਜ਼ਾਂ ਨਾਲ ਭਰਿਆ ਡੱਬਾ ਹੋਵੇ। ਉਸ ਡੱਬੇ ਦਾ ਲਾਭ ਉਸਨੂੰ ਤਦੋਂ ਹੀ ਹੈ ਜੇ ਉਹ ਡੱਬਾ ਖੋਹਲ ਕੇ ਉਹ ਸੁਗੰਧੀ ਲਵੇ। ਹੇ ਭਾਈ! ਜੇ ਤੂੰ ਚਾਹੁੰਦਾ ਹੈਂ ਕਿ ਤੇਰੇ ਅੰਦਰ ਗੁਣ ਪੈਦਾ ਹੋਣ ਤਾਂ ਗੁਰਮੁਖਾਂ ਨੂੰ ਮਿਲ ਕੇ ਉਨ੍ਹਾਂ ਨਾਲ ਗੁਣਾਂ ਦੀ ਸਾਂਝ ਕਰਨੀ ਚਾਹੀਦੀ ਹੈ।

**ਸਤਸੰਗਤਿ ਸਤਿਗੁਰ ਚਟਸਾਲ ਹੈ ਜਿਤੁ ਹਰਿ ਗੁਣ ਸਿਖਾ॥**

(ਅੰਗ ੧੩੧੬)

ਸਾਧ ਸੰਗਤ ਸਤਿਗੁਰੂ ਦੀ ਪਾਠਸ਼ਾਲਾ ਹੈ ਜਿਸ ਵਿਚ ਪਰਮਾਤਮਾ ਦੇ ਗੁਣ ਸਿੱਖੇ ਜਾ ਸਕਦੇ ਹਨ।

***

# ਭਗਤ ਅਤੇ ਸੰਸਾਰੀ ਅਜੋੜ

ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ॥.....
ਭਗਤ ਆਪੇ ਮੇਲਿਅਨੁ ਜਿਨੀ ਸਚੋ ਸਚੁ ਕਮਾਇਆ॥
ਸੈਸਾਰੀ ਆਪਿ ਖੁਆਇਅਨੁ ਜਿਨੀ ਕੂੜੁ ਬੋਲਿ ਬੋਲਿ ਬਿਖੁ ਖਾਇਆ ॥

(ਅੰਗ ੧੪੫)

ਜਗਤ ਵਿਚ ਨਿਤ ਦੇਖ ਰਹੇ ਹਾਂ ਕਿ ਭਗਤਾਂ ਤੇ ਦੁਨੀਆਂਦਾਰਾਂ ਦਾ ਕਦੇ ਜੋੜ ਨਹੀਂ ਬਣਦਾ।........... ਇਹ ਪ੍ਰਭੂ ਦੀ ਆਪਣੀ ਰਜ਼ਾ ਹੈ ਕਿ ਉਸਨੇ ਆਪ ਹੀ ਭਗਤ ਆਪਣੇ ਚਰਨਾਂ ਵਿਚ ਜੋੜ ਲਏ ਹਨ, ਉਹ ਨਿਰੋਲ ਬੰਦਗੀ ਰੂਪ ਕਾਰ ਕਰਦੇ ਹਨ। ਦੁਨੀਆਂਦਾਰ ਭੀ ਉਸਨੇ ਆਪ ਹੀ ਖੁੰਜਾਏ ਹਨ, ਉਹ ਝੂਠੇ ਬੋਲ ਬੋਲ ਕੇ (ਆਤਮਕ ਮੌਤ ਦਾ ਮੂਲ) ਵਿਹੁ ਖਾ ਰਹੇ ਹਨ।

ਹਰਿ ਕੇ ਦਾਸ ਸਿਉ ਸਾਕਤ ਨਹੀ ਸੰਗੁ॥
ਓਹੁ ਬਿਖਈ ਓਸੁ ਰਾਮ ਕੋ ਰੰਗੁ ॥੧ ॥

(ਅੰਗ ੧੯੮)

ਹੇ ਭਾਈ! ਪਰਮਾਤਮਾ ਦੇ ਭਗਤ ਨਾਲ ਮਾਇਆ ਵੇੜ੍ਹੇ ਮਨੁੱਖ ਦਾ ਜੋੜ ਨਹੀਂ ਬਣ ਸਕਦਾ। ਕਿਉਂਕਿ ਉਹ ਸਾਕਤ ਵਿਸ਼ਿਆਂ ਦਾ ਪਿਆਰਾ ਹੁੰਦਾ ਹੈ ਤੇ ਉਸ ਭਗਤ ਨੂੰ ਪਰਮਾਤਮਾ ਦਾ ਪ੍ਰੇਮ ਰੰਗ ਚੜ੍ਹਿਆ ਹੁੰਦਾ ਹੈ।

ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ॥
ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ॥

(ਅੰਗ ੯੧੮)

ਭਗਤਾਂ ਦੀ ਜੀਵਨ ਜੁਗਤੀ ਹੋਰਨਾਂ ਨਾਲੋਂ ਵੱਖਰੀ ਹੁੰਦੀ ਹੈ। ਉਹ ਬੜੇ ਔਖੇ ਰਸਤੇ ਉਤੇ ਤੁਰਦੇ ਹਨ। ਉਹ ਲਬ ਲੋਭੁ ਅਹੰਕਾਰ ਤੇ ਮਾਇਆ ਦੀ ਤ੍ਰਿਸ਼ਨਾ ਤਿਆਗਦੇ ਹਨ ਤੇ ਬਹੁਤ ਨਹੀਂ ਬੋਲਦੇ (ਭਾਵ ਆਪਣੀ ਸੋਭਾ ਨਹੀਂ ਕਰਦੇ)।

# ਕੁਸੰਗ

**ਕਬੀਰ ਮਾਰੀ ਮਰਉ ਕੁਸੰਗ ਕੀ ਕੇਲੇ ਨਿਕਟਿ ਜੁ ਬੇਰਿ॥**
**ਉਹ ਝੂਲੈ ਉਹ ਚੀਰੀਐ ਸਾਕਤ ਸੰਗੁ ਨ ਹੇਰਿ॥**

(ਅੰਗ ੧੩੬੯)

ਹੇ ਕਬੀਰ ! ਰੱਬ ਨਾਲੋਂ ਟੁੱਟੇ ਬੰਦਿਆਂ ਦਾ ਸਾਥ ਕਦੇ ਭੀ ਨਾ ਕਰੀਂ। ਕੇਲੇ ਦੇ ਨੇੜੇ ਬੇਰੀ ਉਗੀ ਹੋਵੇ ਬੇਰੀ ਹਵਾ ਨਾਲ ਹੁਲਾਰੇ ਲੈਂਦੀ ਹੈ, ਕੇਲਾ ਉਸਦੇ ਕੰਡਿਆਂ ਨਾਲ ਚੀਰੀਦਾ ਹੈ। ਤਿਵੇਂ ਹੀ ਭੈੜੀ ਸੁਹਬਤ ਵਿਚ ਬੈਠਿਆਂ ਵਿਕਾਰਾਂ ਦੇ ਅਸਰ ਹੇਠ ਤੇਰੀ ਜਿੰਦ ਆਤਮਕ ਮੌਤੇ ਮਰ ਜਾਏਗੀ।



# ਪ੍ਰਭੂ ਨਾਲ ਗੰਢ

**ਗੋਰੀ ਸੇਤੀ ਤੁਟੈ ਭਤਾਰੁ॥ਪੁਤੀ ਗੰਢੁ ਪਵੈ ਸੰਸਾਰਿ॥.....**

**ਬੇਦਾ ਗੰਢੁ ਬੋਲੇ ਸਚੁ ਕੋਇ॥ਮੁਇਆ ਗੰਢੁ ਨੇਕੀ ਸਤੁ ਹੋਇ॥....**

**ਨਾਨਕੁ ਆਖੈ ਏਹੁ ਬੀਚਾਰੁ॥ਸਿਫਤੀ ਗੰਢੁ ਪਵੈ ਦਰਬਾਰਿ ॥੨ ॥**

(ਅੰਗ ੧੪੩)

ਜੇ ਵਹੁਟੀ ਨਾਲ ਖਸਮ ਨਾਰਾਜ਼ ਹੋ ਜਾਏ ਤਾਂ ਜਗਤ ਵਿਚ ਇਹਨਾਂ ਦਾ ਜੋੜ ਪੁੱਤਰਾਂ ਰਾਹੀਂ ਬਣਦਾ ਹੈ।........ਵੇਦ ਆਦਿਕ ਧਰਮ ਪੁਸਤਕਾਂ ਨਾਲ ਮਨੁੱਖ ਦਾ ਤਦੋਂ ਜੋੜ ਜੁੜਦਾ ਹੈ ਜੇ ਮਨੁੱਖ ਸੱਚ ਬੋਲੇ। ਮੋਏ ਬੰਦਿਆਂ ਨੂੰ ਜਗਤ ਵਿਚ ਪਿਛੋਂ ਤਾਂ ਯਾਦ ਕਰਦੇ ਨੇ ਜੇ ਮਨੁੱਖ ਭਲਾਈ ਤੇ ਦਾਨ ਕਰਦਾ ਰਹੇ।...........ਨਾਨਕ ਇਹ ਵਿਚਾਰ ਦੀ ਗੱਲ ਦੱਸਦਾ ਹੈ ਕਿ ਪਰਮਾਤਮਾ ਦੀ ਸਿਫਤ ਸਾਲਾਹ ਦੀ ਰਾਹੀਂ ਪ੍ਰਭੂ ਦੇ ਦਰਬਾਰ ਵਿਚ ਜੋੜ ਜੁੜਦਾ ਹੈ।



# ਸਫਲ ਸੇਵਾ

**ਵਿਚਿ ਦੁਨੀਆ ਸੇਵ ਕਮਾਈਐ ॥ ਤਾ ਦਰਗਹ ਬੈਸਣੁ ਪਾਈਐ ॥**

(ਅੰਗ ੨੬)

ਹੇ ਭਾਈ! ਦੁਨੀਆਂ ਵਿਚ ਆ ਕੇ ਪ੍ਰਭੂ ਦੀ ਸੇਵਾ (ਸਿਮਰਨ) ਕਰਨੀ ਚਾਹੀਦੀ ਹੈ। ਤਦੋਂ ਹੀ ਉਸ ਪ੍ਰਭੂ ਦੀ ਹਜ਼ੂਰੀ ਵਿਚ ਬੈਠਣ ਨੂੰ ਥਾਂ ਮਿਲੇਗੀ।

**ਨਾਨਕ ਸੇਵਾ ਕਰਹੁ ਹਰਿ ਗੁਰ ਸਫਲ ਦਰਸਨ ਕੀ**
**ਫਿਰਿ ਲੇਖਾ ਮੰਗੈ ਨ ਕੋਈ ॥੨ ॥** (ਅੰਗ ੩੦੬)

ਹੇ ਨਾਨਕ! ਜਿਸ ਹਰੀ ਤੇ ਸਤਿਗੁਰੂ ਦਾ ਦਰਸ਼ਨ ਮਨੁੱਖਾ ਜਨਮ ਨੂੰ ਸਫਲਾ ਕਰਦਾ ਹੈ ਉਹਨਾਂ ਦੀ ਸੇਵਾ ਕਰਹੁ, ਤਾਂਕਿ ਫਿਰ ਕੋਈ ਲੇਖਾ ਨਾ ਮੰਗੇ।

**ਸਾ ਸੇਵਾ ਕੀਤੀ ਸਫਲ ਹੈ ਜਿਤੁ ਸਤਿਗੁਰ ਕਾ ਮਨੁ ਮੰਨੇ ॥**

(ਅੰਗ ੩੧੪)

ਜਿਸ ਸੇਵਾ ਨਾਲ ਸਤਿਗੁਰੂ ਦਾ ਮਨ (ਸਿੱਖ ਤੇ) ਪਤੀਜ ਜਾਏ ਉਹੋ ਸੇਵਾ ਕੀਤੀ ਹੋਈ ਲਾਹੇਵੰਦ ਹੈ।

**ਸਤਗੁਰ ਕਾ ਭਾਣਾ ਮੰਨਿ ਲਈ ਵਿਚਹੁ ਆਪੁ ਗਵਾਇ ॥**
**ਏਹਾ ਸੇਵਾ ਚਾਕਰੀ ਨਾਮੁ ਵਸੈ ਮਨਿ ਆਇ ॥** (ਅੰਗ ੩੪)

ਜੇ ਮੈਂ ਆਪਣੇ ਅੰਦਰੋਂ ਹਉਮੈ ਦੂਰ ਕਰਕੇ ਗੁਰੂ ਦਾ ਹੁਕਮ ਮੰਨਾਂ। ਗੁਰੂ ਦਾ ਹੁਕਮ ਮੰਨਣਾ ਹੀ ਇਕ ਐਸੀ ਚਾਕਰੀ ਹੈ ਜਿਸ ਦੀ ਬਰਕਤ ਨਾਲ ਪਰਮਾਤਮਾ ਦਾ ਨਾਮ ਮਨ ਵਿਚ ਆ ਵੱਸਦਾ ਹੈ।

**ਗੁਰ ਸੇਵਾ ਤਪਾਂ ਸਿਰਿ ਤਪੁ ਸਾਰੁ ॥**
**ਹਰਿ ਜੀਉ ਮਨਿ ਵਸੈ ਸਭ ਦੂਖ ਵਿਸਾਰਣਹਾਰੁ ॥**

(ਅੰਗ ੪੨੩)

(ਹੇ ਮੇਰੇ ਮਨ) ਗੁਰੂ ਦੀ ਦੱਸੀ ਸੇਵਾ ਸਭ ਤੋਂ ਸ੍ਰੇਸ਼ਟ ਤਪ ਹੈ। ਸਾਰੇ ਦੁੱਖ ਦੂਰ ਕਰਨ ਵਾਲਾ ਪਰਮਾਤਮਾ (ਗੁਰੂ ਦੀ ਕਿਰਪਾ ਨਾਲ ਹੀ) ਮਨ ਵਿਚ ਆ ਵੱਸਦਾ ਹੈ।

# ਆਪਾ ਭੇਟ ਕਰਨਾ

**ਸੰਮਨ ਜਉ ਇਸ ਪ੍ਰੇਮ ਕੀ ਦਮ ਕ੍ਰਿਹੁ ਹੋਤੀ ਸਾਟ॥**
**ਰਾਵਨ ਹੁਤੇ ਸੁ ਰੰਕ ਨਹਿ ਜਿਨਿ ਸਿਰ ਦੀਨੇ ਕਾਟਿ॥੧ ॥**

(ਅੰਗ ੧੩੬੩)

ਹੇ ਦਾਨੀ ਮਨੁੱਖ! ਧਨ ਦੇ ਵੱਟੇ ਹਰਿ ਨਾਮ ਦਾ ਪ੍ਰੇਮ ਨਹੀਂ ਮਿਲ ਸਕਦਾ। ਜੇ ਇਸ ਪ੍ਰੇਮ ਦਾ ਵਟਾਂਦਰਾ ਧਨ ਤੋਂ ਹੋ ਸਕਦਾ ਤਾਂ ਉਹ ਰਾਵਣ ਜਿਸ ਨੇ (ਸ਼ਿਵ ਜੀ ਨੂੰ ਖੁਸ਼ ਕਰਨ ਲਈ ਗਿਆਰਾਂ ਵਾਰੀ) ਸਿਰ ਕੱਟ ਕੇ ਦਿੱਤੇ ਸਨ, ਸਿਰ ਦੇਣ ਦੀ ਥਾਂ ਬੇਅੰਤ ਧਨ ਦੇ ਦੇਂਦਾ, ਕਿਉਂਕਿ ਰਾਵਣ ਵਰਗੇ ਕੰਗਾਲ ਨਹੀਂ ਸਨ।

**ਸਬਦਿ ਮਰੈ ਸੋ ਮੁਆ ਜਾਪੈ॥**

(ਅੰਗ ੧੪੧੮)

ਹੇ ਭਾਈ! ਗੁਰੂ ਦੇ ਸ਼ਬਦ ਦੀ ਰਾਹੀਂ ਮਨੁੱਖ ਵਿਕਾਰਾਂ ਵਲੋਂ ਮਰ ਜਾਂਦਾ ਹੈ। ਤੇ ਵਿਕਾਰਾਂ ਵਲੋਂ ਮਰਿਆ ਹੋਇਆ ਉਹ ਮਨੁੱਖ ਜਗਤ ਵਿਚ ਸ਼ੋਭਾ ਖੱਟਦਾ ਹੈ (ਜਾਪੈ)।

**ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ॥**

(ਅੰਗ ੪੭੪)

ਮਨੁੱਖ ਆਪਣਾ ਆਪ ਮਿਟਾ ਕੇ ਮਾਲਕ ਦੀ ਸੇਵਾ ਕਰੇ ਤਾਂ ਹੀ ਉਸਨੂੰ ਮਾਲਕ ਦੇ ਦਰ ਤੋਂ ਕੁਝ ਆਦਰ ਮਿਲਦਾ ਹੈ।

**ਮੇਰੀ ਪ੍ਰੀਤਿ ਗੋਬਿੰਦ ਸਿਉ ਜਿਨਿ ਘਟੈ॥**
**ਮੈ ਤਉ ਮੋਲਿ ਮਹਗੀ ਲਈ ਜੀਅ ਸਟੈ॥੧ ॥ਰਹਾਉ ॥**

(ਅੰਗ ੬੯੪)

ਮੈਨੂੰ ਡਰ ਰਹਿੰਦਾ ਹੈ ਕਿ ਗੋਬਿੰਦ ਨਾਲ ਮੇਰੀ ਪ੍ਰੀਤਿ ਕਿਤੇ ਘਟ ਨਾ ਜਾਏ। ਮੈਂ ਤਾਂ ਬੜੇ ਮਹਿੰਗੇ ਮੁੱਲ ਇਹ ਪ੍ਰੀਤਿ ਲਈ ਹੈ। ਜਿੰਦ ਦੇ ਕੇ ਇਹ ਪ੍ਰੀਤਿ ਵਿਹਾਝੀ ਹੈ।

**ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥**
**ਇਤੁ ਮਾਰਗਿ ਪੈਰੁ ਧਰੀਜੈ ॥ ਸਿਰੁ ਦੀਜੈ ਕਾਣਿ ਨ ਕੀਜੈ ॥੨੦॥**

(ਅੰਗ ੧੪੧੨)

ਹੇ ਭਾਈ ! ਜੇ ਤੈਨੂੰ (ਪ੍ਰਭੂ ਪ੍ਰੇਮ ਦੀ) ਖੇਡ ਖੇਡਣ ਦਾ ਸ਼ੌਕ ਹੈ ਤਾਂ (ਆਪਣਾ) ਸਿਰ ਤਲੀ ਉਤੇ ਰੱਖ ਕੇ ਮੇਰੀ ਗਲੀ ਵਿਚ ਆ (ਲੋਕ ਲਾਜ ਛੱਡ ਕੇ ਹਉਮੈ ਦੂਰ ਕਰਕੇ ਆ) ਪ੍ਰਭੂ ਪ੍ਰੀਤਿ ਦੇ ਇਸ ਰਸਤੇ ਉਤੇ (ਤਦੋਂ ਹੀ) ਪੈਰ ਧਰਿਆ ਜਾ ਸਕਦਾ ਹੈ (ਜਦੋਂ) ਸਿਰ ਭੇਟਾ ਕੀਤਾ ਜਾਏ, ਪਰ ਕੋਈ ਝਿਜਕ ਨਾ ਕੀਤੀ ਜਾਏ (ਜਦੋਂ ਬਿਨਾਂ ਕਿਸੇ ਝਿਜਕ ਦੇ ਲੋਕ ਲਾਜ ਅਤੇ ਹਉਮੈ ਛੱਡੀ ਜਾਏ)।



# ਦੁਤਰੁ ਸਾਗਰੁ

**ਦੁਨੀਆ ਸਾਗਰੁ ਦੁਤਰੁ ਕਹੀਐ ਕਿਉ ਕਰਿ ਪਾਈਐ ਪਾਰੋ ॥**
**ਚਰਪਟੁ ਬੋਲੈ ਅਉਧੂ ਨਾਨਕ ਦੇਹੁ ਸਚਾ ਬੀਚਾਰੋ ॥....**
**ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ ॥**
**ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ ॥**

(ਅੰਗ ੯੩੮)

ਚਰਪਟ ਨੇ ਆਖਿਆ ਜਗਤ ਇਕ ਐਸਾ ਸਮੁੰਦਰ ਕਿਹਾ ਜਾਂਦਾ ਹੈ ਜਿਸਨੂੰ ਤਰਨਾ ਔਖਾ ਹੈ। ਹੇ ਵਰਕਤ ਨਾਨਕ ਠੀਕ ਵੀਚਾਰ ਦਸੋ ਕਿ ਇਸ ਸਮੁੰਦਰ ਦਾ ਪਰਲਾ ਕੰਢਾ ਕਿਵੇਂ ਲੱਭੇ।

ਜਿਵੇਂ ਪਾਣੀ ਵਿਚ ਉਗਿਆ ਹੋਇਆ ਕੌਲ ਫੁੱਲ ਪਾਣੀ ਨਾਲੋਂ ਨਿਰਾਲਾ ਰਹਿੰਦਾ ਹੈ, ਜਿਵੇਂ ਨਦੀ ਵਿਚ ਤਰਦੀ ਮੁਰਗ਼ਾਬੀ ਭਾਵ ਉਸਦੇ ਖੰਭ ਪਾਣੀ ਨਾਲ ਨਹੀਂ ਭਿਜਦੇ, ਇਸ ਤਰ੍ਹਾਂ ਹੇ ਨਾਨਕ! ਗੁਰੂ ਦੇ ਸ਼ਬਦ ਵਿਚ ਸੁਰਤ ਜੋੜ ਕੇ ਨਾਮ ਜਪਿਆਂ ਸੰਸਾਰ ਸਮੁੰਦਰ ਤਰ ਸਕੀਦਾ ਹੈ।

**ਬਿਨੁ ਦੰਤਾ ਕਿਉ ਖਾਈਐ ਸਾਰੁ ॥ ਨਾਨਕ ਸਾਚਾ ਕਰਹੁ ਬੀਚਾਰੁ ॥੧੯॥....**
**ਤ੍ਰੈ ਗੁਣ ਮੇਟੇ ਖਾਈਐ ਸਾਰੁ ॥ ਨਾਨਕ ਤਾਰੇ ਤਾਰਣਹਾਰੁ ॥੨੦॥**

(ਅੰਗ ੯੪੦)

ਬਿਨਾਂ ਦੰਦਾਂ ਤੋਂ ਲੋਹਾ ਕਿਵੇਂ ਚੱਬਿਆ ਜਾਏ। ਹੇ ਨਾਨਕ! ਇਸ ਬਾਰੇ ਕੋਈ ਸਹੀ ਵੀਚਾਰ ਦੱਸੋ। (ਮਾਇਆ ਦੇ ਪ੍ਰਭਾਵ ਤੋਂ ਬਚਣਾ ਇਉਂ ਹੀ ਔਖਾ ਹੈ ਜਿਵੇਂ ਬਿਨਾਂ ਦੰਦਾਂ ਤੋਂ ਲੋਹਾ ਚੱਬਣਾ)।

ਅਸਾਂ ਮਾਇਆ ਦੇ ਝਲਕੇ ਦੇ ਤਿਨਾਂ ਹੀ ਕਿਸਮਾਂ ਦੇ ਅਸਰ (ਤਮੋ, ਰਜੋ, ਸਤੋ) ਆਪਣੇ ਉਤੇ ਪੈਣ ਨਹੀਂ ਦਿੱਤੇ ਤੇ (ਇਸ ਤਰ੍ਹਾਂ ਮਾਇਆ ਦੀ ਚੋਟ ਤੋਂ ਬਚਣ ਦਾ ਇਹ ਅਤਿ ਔਖਾ ਕੰਮ ਰੂਪ) ਲੋਹਾ ਚਬਿਆ ਗਿਆ ਹੈ। ਪਰ ਹੇ ਨਾਨਕ! ਇਸ ਦੁਤਰੁ ਸਾਗਰ ਤੋਂ ਤਾਰਨ ਦੇ ਸਮਰਥ ਪ੍ਰਭੂ, ਆਪ ਹੀ ਤਾਰਦਾ ਹੈ।

# ਸਹਜੁ ਅਵਸਥਾ

**ਨਾਮੁ ਦਾਨੁ ਇਸਨਾਨੁ ਦਿੜੁ ਸਦਾ ਕਰਹੁ ਗੁਰ ਕਥਾ॥**
**ਸਹਜੁ ਭਇਆ ਪ੍ਰਭੁ ਪਾਇਆ ਜਮ ਕਾ ਭਉ ਲਥਾ॥੨੦ ॥**

(ਅੰਗ ੧੧੦੧)

ਸਦਾ ਗੁਰੂ ਦੀਆਂ ਕਹਾਣੀਆਂ ਕਰੋ, ਨਾਮ ਜਪੋ, ਸੇਵਾ ਕਰੋ ਤੇ ਆਪਣਾ ਆਚਰਨ ਪਵਿੱਤ੍ਰ ਬਣਾਓ। ਇਸ ਤਰ੍ਹਾਂ ਜਦੋਂ ਮਨ ਦੀ ਅਡੋਲਤਾ ਬਣ ਜਾਂਦੀ ਹੈ ਤਾਂ ਰੱਬ ਮਿਲ ਪੈਂਦਾ ਹੈ। ਫਿਰ ਮੌਤ ਦਾ ਡਰ ਭੀ ਦੂਰ ਹੋ ਜਾਂਦਾ ਹੈ (ਆਤਮਕ ਮੌਤ ਨੇੜੇ ਨਹੀਂ ਢੁੱਕ ਸਕਦੀ)।

**ਕਰਮੀ ਸਹਜੁ ਨ ਊਪਜੈ ਵਿਣੁ ਸਹਜੈ ਸਹਸਾ ਨ ਜਾਇ॥....**
**ਕਹੈ ਨਾਨਕੁ ਗੁਰ ਪਰਸਾਦੀ ਸਹਜੁ ਉਪਜੈ ਇਹੁ ਸਹਸਾ ਇਵ ਜਾਇ ॥੧੮ ॥**

(ਅੰਗ ੯੧੯)

(ਮਾਇਆ ਦੇ ਮੋਹ ਵਿਚ ਫਸ ਰਿਹਾ ਮਨ ਵਿਚ ਤੌਖਲਾ ਸਹਿਮ ਬਣਿਆ ਰਹਿੰਦਾ ਹੈ) ਇਹ ਤੌਖਲਾ ਸਹਿਮ ਆਤਮਕ ਆਨੰਦ ਤੋਂ ਬਿਨਾਂ ਦੂਰ ਨਹੀਂ ਹੁੰਦਾ ਤੇ ਆਤਮਕ ਆਨੰਦ ਬਾਹਰੋਂ ਧਾਰਮਿਕ ਜਾਪਦੇ ਕਰਮ ਕੀਤਿਆਂ ਪੈਦਾ ਨਹੀਂ ਹੋ ਸਕਦਾ।.......... ਨਾਨਕ ਆਖਦਾ ਹੈ ਗੁਰੂ ਦੀ ਕਿਰਪਾ ਨਾਲ ਹੀ (ਮਨੁੱਖ ਦੇ ਅੰਦਰ) ਆਤਮਕ ਆਨੰਦ ਪੈਦਾ ਹੁੰਦਾ ਹੈ ਤੇ ਇਸ ਤਰ੍ਹਾਂ ਮਨ ਦਾ ਤੌਖਲਾ ਸਹਿਮ ਦੂਰ ਹੋ ਜਾਂਦਾ ਹੈ।

**ਨਾਨਕ ਸਹਜਿ ਮਿਲੇ ਜਗਜੀਵਨ ਸਤਿਗੁਰ ਬੂਝ ਬੁਝਾਈਐ॥੨ ॥**

(ਅੰਗ ੪੩੬)

ਹੇ ਨਾਨਕ! ਉਹ ਮਨੁੱਖ ਆਤਮ ਅਡੋਲਤਾ ਵਿਚ ਟਿਕ ਕੇ ਜਗਤ ਦੇ ਆਸਰੇ ਪ੍ਰਭੂ ਨੂੰ ਮਿਲ ਪੈਂਦੇ ਹਨ ਜਿਨ੍ਹਾਂ ਨੂੰ ਸਤਿਗੁਰੂ ਦੀ ਦਿਤੀ ਮਤਿ ਨੇ ਸਹੀ ਜੀਵਨ ਰਾਹ ਸਮਝਾ ਦਿਤਾ ਹੈ।

**ਗੁਰਮੁਖਿ ਅੰਤਰਿ ਸਹਜੁ ਹੈ ਮਨੁ ਚੜਿਆ ਦਸਵੈ ਆਕਾਸਿ॥**
**ਤਿਥੈ ਊਂਘ ਨ ਭੁਖ ਹੈ ਹਰਿ ਅੰਮ੍ਰਿਤ ਨਾਮੁ ਸੁਖ ਵਾਸੁ॥**
**ਨਾਨਕ ਦੁਖੁ ਸੁਖੁ ਵਿਆਪਤ ਨਹੀ ਜਿਥੈ ਆਤਮ ਰਾਮ ਪ੍ਰਗਾਸੁ॥੧੬॥**

(ਅੰਗ ੧੪੧੪)

ਹੇ ਭਾਈ ! ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਦੇ ਅੰਦਰ ਆਤਮਕ ਅਡੋਲਤਾ ਬਣੀ ਰਹਿੰਦੀ ਹੈ। ਉਸ ਦਾ ਮਨ ਉਸ ਦਸਵੇਂ ਦੁਆਰ ਵਿਚ ਟਿਕਿਆ ਰਹਿੰਦਾ ਹੈ (ਜਿਥੇ ਸਰੀਰਕ ਨੌਂ ਗੋਲਕਾਂ ਦਾ ਪ੍ਰਭਾਵ ਨਹੀਂ ਪੈ ਸਕਦਾ) ਉਸ ਅਵਸਥਾ ਵਿਚ ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਨੂੰ ਮਾਇਆ ਦੇ ਮੋਹ ਦੀ ਨੀਂਦ ਨਹੀਂ ਆਉਂਦੀ। (ਮਾਇਆ ਦੀ ਭੁੱਖ ਨਹੀਂ ਸਤਾਂਦੀ) ਉਸ ਅਵਸਥਾ ਵਿਚ ਗੁਰਮੁਖ ਦੇ ਅੰਦਰ ਆਤਮਕ ਜੀਵਨ ਦੇਣ ਵਾਲਾ ਹਰਿ ਨਾਮ ਟਿਕਿਆ ਰਹਿੰਦਾ ਹੈ। ਆਤਮਕ ਆਨੰਦ ਬਣਿਆ ਰਹਿੰਦਾ ਹੈ। ਹੇ ਨਾਨਕ ! ਜਿਸ ਹਿਰਦੇ ਵਿਚ ਸਰਬ ਵਿਆਪਕ ਪਰਮਾਤਮਾ ਦਾ ਪ੍ਰਕਾਸ਼ ਹੋ ਜਾਂਦਾ ਹੈ, ਉਥੇ ਨਾ ਦੁਖ ਨਾ ਸੁਖ ਕੋਈ ਭੀ ਆਪਣਾ ਜ਼ੋਰ ਨਹੀਂ ਪਾ ਸਕਦੇ।

**ਤੀਨਿ ਸਮਾਵੈ ਚਉਥੈ ਵਾਸਾ ॥ਪ੍ਰਣਵਤਿ ਨਾਨਕ ਹਮ ਤਾ ਕੇ ਦਾਸਾ ॥੫ ॥**

(ਅੰਗ ੮੩੯)

ਨਾਨਕ ਬੇਨਤੀ ਕਰਦਾ ਹੈ- ਮੈਂ ਉਸ ਮਨੁੱਖ ਦਾ ਦਾਸ ਹਾਂ ਜੋ ਮਾਇਆ ਦੇ ਤਿੰਨ ਗੁਣਾਂ ਦਾ ਪ੍ਰਭਾਵ ਮੁਕਾ ਕੇ ਆਤਮਕ ਅਡੋਲਤਾ ਵਿਚ ਟਿਕਿਆ ਰਹਿੰਦਾ ਹੈ।

**ਪ੍ਰਭ ਕੈ ਸਿਮਰਨਿ ਸਹਜਿ ਸਮਾਨੀ ॥** (ਅੰਗ ੨੬੩)

ਪ੍ਰਭੂ ਦਾ ਸਿਮਰਨ ਕਰਨ ਨਾਲ ਮਨੁੱਖ ਸਹਿਜ ਵਿਚ (ਅਡੋਲ ਅਵਸਥਾ ਵਿਚ) ਟਿਕਿਆ ਰਹਿੰਦਾ ਹੈ।

**ਨਿਜ ਘਰਿ ਬੈਸਿ ਸਹਜ ਘਰੁ ਲਹੀਐ ॥** (ਅੰਗ ੨੨੭)

(ਪ੍ਰਭੂ ਦੀ ਸਿਫਤ ਸਾਲਾਹ ਕਰਕੇ) ਨਿਜ ਘਰ ਵਿਚ ਟਿਕੇ ਰਹਿ ਸਕੀਦਾ ਹੈ ਤੇ ਉਸ ਸ੍ਵੈ ਸਰੂਪ ਵਿਚ ਬੈਠ ਕੇ ਆਤਮਕ ਅਡੋਲਤਾ ਦਾ ਟਿਕਾਣਾ ਲੱਭ ਲਈਦਾ ਹੈ।

**ਭਾਈ ਰੇ ਗੁਰ ਬਿਨੁ ਸਹਜੁ ਨ ਹੋਇ ॥**
**ਸਬਦੈ ਹੀ ਤੇ ਸਹਜੁ ਊਪਜੈ ਹਰਿ ਪਾਇਆ ਸਚੁ ਸੋਇ ॥੧ ॥**

(ਅੰਗ ੬੮)

ਹੇ ਭਾਈ ! ਗੁਰੂ ਦੀ ਸ਼ਰਨ ਤੋਂ ਬਿਨਾਂ ਮਨੁੱਖ ਦੇ ਅੰਦਰ ਆਤਮਕ ਅਡੋਲਤਾ ਪੈਦਾ ਨਹੀਂ ਹੁੰਦੀ। ਗੁਰੂ ਦੇ ਸ਼ਬਦ ਵਿਚ ਜੁੜਨ ਤੋਂ ਹੀ ਆਤਮਕ ਅਡੋਲਤਾ (ਮਨ ਦੀ ਸ਼ਾਂਤੀ) ਪੈਦਾ ਹੁੰਦੀ ਹੈ ਤੇ ਉਹ ਸਦਾ ਥਿਰ ਰਹਿਣ ਵਾਲਾ ਹਰੀ ਮਿਲਦਾ ਹੈ।

**ਰਜ ਗੁਣ ਤਮ ਗੁਣ ਸਤ ਗੁਣ ਕਹੀਐ ਇਹ ਤੇਰੀ ਸਭ ਮਾਇਆ ॥**
**ਚਉਥੇ ਪਦ ਕਉ ਜੋ ਨਰੁ ਚੀਨ੍ਹੈ ਤਿਨ੍ ਹੀ ਪਰਮ ਪਦੁ ਪਾਇਆ ॥੨ ॥**

(ਅੰਗ ੧੧੨੩)

ਕੋਈ ਜੀਵ ਰਜੋ ਗੁਣ ਵਿਚ ਹਨ, ਕੋਈ ਜੀਵ ਤਮੋ ਗੁਣ ਵਿਚ ਅਤੇ ਕੋਈ ਸਤੋ ਗੁਣ ਵਿਚ ਹਨ। ਪਰ (ਜੀਵਾਂ ਦੇ ਕੀ ਵੱਸ ?) ਇਹ ਸਭ ਕੁਝ ਹੇ ਪ੍ਰਭੂ ! ਤੇਰੀ ਮਾਇਆ ਹੀ ਕਹੀ ਜਾ ਸਕਦੀ ਹੈ। ਜੋ ਮਨੁੱਖ (ਇਹਨਾਂ ਤੋਂ ਉਤਾਂਹ) ਚੌਥੀ ਅਵਸਥਾ (ਪ੍ਰਭੂ ਮਿਲਾਪ) ਨਾਲ ਜਾਣ ਪਛਾਣ ਕਰਦਾ ਹੈ, ਉਸਨੂੰ ਉਚੀ ਆਤਮਕ ਅਵਸਥਾ ਪ੍ਰਾਪਤ ਹੁੰਦੀ ਹੈ।

***

# ਦਸਮ ਦੁਆਰੁ

ਵਜਾਇਆ ਵਾਜਾ ਪਉਣ ਨਉ ਦੁਆਰੇ ਪਰਗਟੁ ਕੀਏ
ਦਸਵਾ ਗੁਪਤੁ ਰਖਾਇਆ ॥
ਗੁਰਦੁਆਰੈ ਲਾਇ ਭਾਵਨੀ ਇਕਨਾ ਦਸਵਾ ਦੁਆਰੁ ਦਿਖਾਇਆ ॥

(ਅੰਗ ੯੨੨)

ਸਰੀਰ ਨੂੰ ਬੋਲਣ ਦੀ ਸ਼ਕਤੀ ਦਿੱਤੀ, ਨੱਕ, ਕੰਨ ਆਦਿਕ ਨੌਂ ਕਰਮ ਇੰਦਰੀਆਂ ਪ੍ਰਤੱਖ ਤੌਰ ਤੇ ਬਣਾਈਆਂ, ਦਸਵੇਂ ਦਰ ਦਿਮਾਗ ਨੂੰ (ਜਿਸ ਦੀ ਰਾਹੀਂ ਵਿਚਾਰ ਹੋ ਸਕਦੀ ਹੈ) ਲੁਕਵਾ ਰਖਿਆ। ਪ੍ਰਭੂ ਨੇ ਜਿਨ੍ਹਾਂ ਨੂੰ ਗੁਰੂ ਦੇ ਦਰ ਤੇ ਅਪੜਾ ਕੇ ਆਪਣੇ ਨਾਮ ਦੀ ਸ਼ਰਧਾ ਬਖਸ਼ੀ। ਉਹਨਾਂ ਨੂੰ ਦਸਵਾਂ ਦਰ ਭੀ ਦਿਖਾ ਦਿੱਤਾ (ਉਹਨਾਂ ਨੂੰ ਵਿਚਾਰ ਸਤਿਆ ਵੀ ਦੇ ਦਿੱਤੀ ਜੋ ਆਤਮਕ ਆਨੰਦ ਦਾ ਮੂਲ ਹੈ।

ਨਉ ਦਰ ਠਾਕੇ ਧਾਵਤੁ ਰਹਾਏ ॥ ਦਸਵੈ ਨਿਜ ਘਰਿ ਵਾਸਾ ਪਾਏ ॥
ਓਥੈ ਅਨਹਦ ਸਬਦ ਵਜਹਿ ਦਿਨੁ ਰਾਤੀ ਗੁਰਮਤੀ ਸਬਦੁ ਸੁਣਾਵਣਿਆ ॥੬ ॥

(ਅੰਗ ੧੨੪)

ਜਿਸ ਮਨੁੱਖ ਨੇ ਆਪਣੇ ਨੌਂ ਦਰਵਾਜ਼ੇ (ਨੌਂ ਗੋਲਕਾਂ) ਵਿਕਾਰਾਂ ਦੇ ਪ੍ਰਭਾਵ ਵਾਲੇ ਪਾਸੇ ਵਲੋਂ ਬੰਦ ਕਰ ਲਏ ਹਨ, ਜਿਸ ਨੇ ਵਿਕਾਰਾਂ ਵਲ ਦੌੜਦਾ ਆਪਣਾ ਮਨ ਕਾਬੂ ਕਰ ਲਿਆ ਹੈ ਉਸ ਨੇ ਆਪਣੇ ਚਿਤ ਅਕਾਸ਼ ਦੀ ਰਾਹੀਂ (ਆਪਣੀ ਉੱਚੀ ਹੋਈ ਸੁਰਤ ਦੀ ਰਾਹੀ) ਆਪਣੇ ਅਸਲ ਘਰ ਵਿਚ (ਪ੍ਰਭੂ ਚਰਨਾਂ ਵਿਚ) ਨਿਵਾਸ ਪ੍ਰਾਪਤ ਕਰ ਲਿਆ ਹੈ। ਉਸ ਅਵਸਥਾ ਵਿਚ ਪਹੁੰਚੇ ਮਨੁੱਖ ਦੇ ਅੰਦਰ (ਹਿਰਦੇ ਵਿਚ) ਸਦਾ ਇਕ ਰਸ ਪਰਮਾਤਮਾ ਦੀ ਸਿਫਤਿ ਸਾਲਾਹ ਦੇ ਬੋਲ ਆਪਣਾ ਪ੍ਰਭਾਵ ਪਾਈ ਰਖਦੇ ਹਨ। ਉਹ ਦਿਨ ਰਾਤ ਗੁਰੂ ਦੀ ਮਤਿ ਤੇ ਤੁਰ ਕੇ ਸਿਫਤਿ ਸਾਲਾਹ ਦੀ ਬਾਣੀ ਨੂੰ ਹੀ ਆਪਣੀ ਸੁਰਤ ਵਿਚ ਟਿਕਾਈ ਰਖਦਾ ਹੈ।

ਅੰਮ੍ਰਿਤ ਰਸੁ ਸਤਿਗੁਰੂ ਚੁਆਇਆ ॥ ਦਸਵੈ ਦੁਆਰਿ ਪ੍ਰਗਟੁ ਹੋਇ ਆਇਆ ॥
ਤਹ ਅਨਹਦ ਸਬਦ ਵਜਹਿ ਧੁਨਿ ਬਾਣੀ ਸਹਜੇ ਸਹਜਿ ਸਮਾਈ ਹੇ ॥੬ ॥

(ਅੰਗ ੧੦੬੯)

ਹੇ ਭਾਈ! ਗੁਰੂ ਜਿਸ ਦੇ ਹਿਰਦੈ ਵਿਚ ਆਤਮਕ ਜੀਵਨ ਦੇਣ ਵਾਲਾ ਨਾਮ ਰਸ ਪੈਦਾ ਕਰਦਾ ਹੈ, ਪਰਮਾਤਮਾ ਉਸ ਦੇ ਸੋਚ ਮੰਡਲ ਵਿਚ ਪਰਗਟ ਹੋ ਜਾਂਦਾ ਹੈ। ਉਸ ਅਵਸਥਾ ਵਿਚ ਉਸ ਮਨੁੱਖ ਦੇ ਅੰਦਰ ਸਿਫਤਿ ਸਾਲਾਹ ਦੀ ਬਾਣੀ ਦੀ ਰਾਹੀਂ ਇਉਂ ਆਤਮਕ ਆਨੰਦ ਪੈਦਾ ਹੁੰਦਾ ਹੈ (ਜਿਵੇਂ ਮਾਨੋ ਉਥੇ) ਪੰਜ ਕਿਸਮਾਂ ਦੇ ਸਾਜ ਵੱਜ ਰਹੇ ਹਨ। ਉਹ ਮਨੁੱਖ ਹਰ ਵੇਲੇ ਆਤਮਕ ਅਡੋਲਤਾ ਵਿਚ ਲੀਨ ਰਹਿੰਦਾ ਹੈ।

**ਧਾਵਤੁ ਥੰਮ੍ਹਿਆ ਸਤਿਗੁਰਿ ਮਿਲਿਐ ਦਸਵਾ ਦੁਆਰੁ ਪਾਇਆ॥**
**ਤਿਥੈ ਅੰਮ੍ਰਿਤ ਭੋਜਨੁ ਸਹਜ ਧੁਨਿ ਉਪਜੈ**
**ਜਿਤੁ ਸਬਦਿ ਜਗਤੁ ਥੰਮ੍ਹਿ ਰਹਾਇਆ॥**

(ਅੰਗ ੪੪੧)

ਹੇ ਭਾਈ! ਜੇ ਗੁਰੂ ਮਿਲ ਪਏ ਤਾਂ ਭਟਕਦਾ ਮਨ ਭਟਕਣ ਵਲੋਂ ਰੁਕ ਜਾਂਦਾ ਹੈ, ਦਸਵਾਂ ਦਰਵਾਜ਼ਾ ਇਸ ਨੂੰ ਲੱਭ ਪੈਂਦਾ ਹੈ। (ਜੋ ਗਿਆਨ ਇੰਦਰਿਆਂ ਤੇ ਕਰਮ ਇੰਦਰਿਆਂ ਤੋਂ ਉੱਚਾ ਰਹਿੰਦਾ ਹੈ) ਉਸ ਆਤਮਕ ਅਵਸਥਾ ਵਿਚ ਪਹੁੰਚ ਕੇ ਇਹ ਮਨ ਆਤਮਕ ਜੀਵਨ ਦੇਣ ਵਾਲੇ ਨਾਮ ਦੀ ਖ਼ੁਰਾਕ ਖਾਂਦਾ ਹੇ। ਇਸ ਦੇ ਅੰਦਰ ਆਤਮਕ ਅਡੋਲਤਾ ਦੀ ਰੌ ਚਲ ਪੈਂਦੀ ਹੈ। ਉਸ ਆਤਮਕ ਅਵਸਥਾ ਵਿਚ ਇਹ ਗੁਰ ਸ਼ਬਦ ਦੀ ਬਰਕਤ ਨਾਲ ਦੁਨੀਆਂ ਦੇ ਮੋਹ ਨੂੰ ਰੋਕ ਰਖਦਾ ਹੈ।

**ਦਸਮ ਦੁਆਰਾ ਅਗਮ ਅਪਾਰਾ ਪਰਮ ਪੁਰਖ ਕੀ ਘਾਟੀ॥**
**ਊਪਰਿ ਹਾਟੁ ਹਾਟ ਪਰਿ ਆਲਾ ਆਲੇ ਭੀਤਰਿ ਥਾਤੀ ॥੪ ॥**

(ਅੰਗ ੯੭੪)

ਅਪਹੁੰਚ ਬੇਅੰਤ ਤੇ ਪਰਮ ਪੁਰਖ ਪ੍ਰਭੂ ਦੇ ਪ੍ਰਗਟ ਹੋਣ ਦਾ ਟਿਕਾਣਾ (ਮਨੁੱਖਾ ਸਰੀਰ ਦਾ ਦਿਮਾਗ ਰੂਪ) ਦਸਵਾਂ ਬੂਹਾ ਹੈ, ਸਰੀਰ ਦੇ ਉਤਲੇ ਹਿੱਸੇ ਵਿਚ (ਸਿਰ ਮਾਨੋ) ਇਕ ਹਟ ਹੈ, ਉਸ ਹਟ ਵਿਚ ਦਿਮਾਗ ਮਾਨੋ ਇਕ ਆਲਾ ਹੈ, ਇਸ ਆਲੇ ਦੀ ਰਾਹੀਂ ਪ੍ਰਭੂ ਦਾ ਪ੍ਰਕਾਸ਼ ਹੁੰਦਾ ਹੈ, ਮਾਨੋ ਪ੍ਰਭੂ ਵਿਚ ਪੂਰਨ ਟਿਕਾਉ ਮਿਲਦਾ ਹੈ।

**ਸੇਇ ਮੁਕਤ ਜਿ ਮਨੁ ਜਿਣਹਿ ਫਿਰਿ ਧਾਤੁ ਨ ਲਾਗੈ ਆਇ॥**
**ਦਸਵੈ ਦੁਆਰਿ ਰਹਤ ਕਰੇ ਤ੍ਰਿਭਵਣ ਸੋਝੀ ਪਾਇ॥੩ ॥**

(ਅੰਗ ੪੯੦)

ਹੇ ਭਾਈ! ਜਿਹੜੇ ਮਨੁੱਖ ਆਪਣਾ ਮਨ ਜਿੱਤ ਲੈਂਦੇ ਹਨ ਉਹ ਮਾਇਆ ਦੇ ਬੰਧਨਾਂ ਤੋਂ ਆਜ਼ਾਦ ਹੋ ਜਾਂਦੇ ਹਨ, ਉਹਨਾਂ ਉਤੇ ਮੁੜ ਮਾਇਆ ਆਪਣਾ ਜ਼ੋਰ ਨਹੀਂ ਪਾ ਸਕਦੀ।

ਜਿਹੜਾ ਭੀ ਮਨੁੱਖ (ਇੰਦਰਿਆਂ ਦੀ ਪਹੁੰਚ ਤੋਂ ਉਤਾਂਹ) ਚਿੱਤ ਅਕਾਸ਼ ਵਿਚ (ਉਚੇ ਆਤਮਕ ਮੰਡਲ ਵਿਚ) ਆਪਣੀ ਰਿਹਾਇਸ਼ ਬਣਾ ਲੈਂਦਾ ਹੈ, ਉਸ ਨੂੰ ਤਿੰਨ ਭਵਨਾਂ ਵਿਚ ਵਿਆਪਕ ਪ੍ਰਭੂ ਦੀ ਸਮਝ ਪੈ ਜਾਂਦੀ ਹੈ।

ਅਨਹਦ ਸਬਦੁ ਦਸਮ ਦੁਆਰਿ ਵਜਿਓ
ਤਹ ਅੰਮ੍ਰਿਤ ਨਾਮੁ ਚੁਆਇਆ ਥਾ ॥੨ ॥

(ਅੰਗ ੧੦੦੨)

ਹੇ ਭਾਈ! ਮੇਰੇ ਦਿਮਾਗ ਵਿਚ ਹੁਣ ਹਰ ਵੇਲੇ ਸਿਫਤਿ ਸਾਲਾਹ ਦੀ ਬਾਣੀ ਪ੍ਰਭਾਵ ਪਾ ਰਹੀ ਹੈ। ਮੇਰੇ ਅੰਦਰ ਹੁਣ ਹਰ ਵੇਲੇ ਆਤਮਕ ਜੀਵਨ ਦੇਣ ਵਾਲਾ ਨਾਮ ਰਸ ਚੋ ਰਿਹਾ ਹੈ।

# ਗੁਰਬਾਣੀ ਕਰਤਾਰ ਪਾਸੋਂ ਆਈ ਹੈ

**ਧੁਰ ਕੀ ਬਾਣੀ ਆਈ॥ ਤਿਨਿ ਸਗਲੀ ਚਿੰਤ ਮਿਟਾਈ॥**

(ਅੰਗ ੬੨੮)

ਪਰਮਾਤਮਾ ਦੀ ਸਿਫਤਿ ਸਾਲਾਹ ਦੀ ਬਾਣੀ ਜਿਸ ਦੇ ਅੰਦਰ ਆ ਵੱਸੀ ਉਸ ਨੇ ਆਪਣੀ ਸਾਰੀ ਚਿੰਤਾ ਦੂਰ ਕਰ ਲਈ।

**ਨਾਨਕੁ ਬੋਲੈ ਤਿਸ ਕਾ ਬੋਲਾਇਆ॥ ੪ ॥**

(ਅੰਗ ੧੨੭੧)

ਉਸ ਦਾ ਦਾਸ ਨਾਨਕ ਕਰਤਾਰ ਦਾ ਪ੍ਰੇਰਿਆ ਹੋਇਆ ਹੀ ਉਸਦੀ ਸਿਫਤਿ ਸਾਲਾਹ ਦਾ ਬੋਲ ਬੋਲਦਾ ਹੈ।

**ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ ॥**

(ਅੰਗ ੭੬੩)

ਮੈਂ ਜੋ ਕੁਝ ਦੱਸਿਆ ਹੈ ਪ੍ਰਭੂ ਦਾ ਹੁਕਮ ਹੀ ਦੱਸਿਆ ਹੈ, ਮੈਂ ਆਪਣੀ ਅਕਲ ਦਾ ਆਸਰਾ ਲੈ ਕੇ ਇਹ ਰਸਤਾ ਨਹੀਂ ਦੱਸ ਰਿਹਾ।

**ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥**

(ਅੰਗ ੭੨੨)

ਹੇ ਭਾਈ ਲਾਲੋ ! ਮੈਨੂੰ ਜਿਹੋ ਜਿਹੀ ਖਸਮ ਪ੍ਰਭੂ ਵਲੋਂ ਪ੍ਰੇਰਨਾ ਆਈ ਉਸੇ ਅਨੁਸਾਰ ਹੀ ਮੈਂ ਤੈਨੂੰ ਵਾਕਫੀਅਤ ਦੇਂਦਾ ਹਾਂ।

**ਵਾਹੁ ਵਾਹੁ ਪੂਰੇ ਗੁਰ ਕੀ ਬਾਣੀ॥ ਪੂਰੇ ਗੁਰ ਤੇ ਉਪਜੀ ਸਾਚਿ ਸਮਾਣੀ॥੧॥**

(ਅੰਗ ੭੫੪)

ਹੇ ਭਾਈ ! ਪੂਰੇ ਗੁਰੂ ਦੀ ਬਾਣੀ ਧੰਨ ਹੈ। ਇਹ ਬਾਣੀ ਪੂਰੇ ਗੁਰੂ ਦੇ ਹਿਰਦੇ ਵਿਚੋਂ ਪੈਦਾ ਹੁੰਦੀ ਹੈ ਅਤੇ ਜਿਹੜਾ ਮਨੁੱਖ ਇਸਨੂੰ ਆਪਣੇ ਹਿਰਦੇ ਵਿਚ ਵਸਾਂਦਾ ਹੈ ਉਸ ਨੂੰ ਸਦਾ ਥਿਰ ਰਹਿਣ ਵਾਲੇ ਪਰਮਾਤਮਾ ਵਿਚ ਲੀਨ ਕਰ ਦੇਂਦੀ ਹੈ।

**ਵਾਹੁ ਵਾਹੁ ਬਾਣੀ ਨਿਰੰਕਾਰ ਹੈ ਤਿਸੁ ਜੇਵਡੁ ਅਵਰੁ ਨ ਕੋਇ॥**

(ਅੰਗ ੫੧੫)

ਜੋ ਪ੍ਰਭੂ ਆਕਾਰ ਰਹਿਤ ਹੈ, ਜਿਸ ਦੇ ਬਰਾਬਰ ਦਾ ਹੋਰ ਕੋਈ ਨਹੀਂ ਹੈ ਉਸ ਦੀ ਸਿਫਤਿ ਸਾਲਾਹ ਉਸੇ ਦਾ ਰੂਪ ਹੈ।



# ਗੁਰਬਾਣੀ ਗੁਰੂ ਹੈ - ਸ਼ਬਦ ਗੁਰੂ ਹੈ

**ਸਭਸੈ ਊਪਰਿ ਗੁਰ ਸਬਦੁ ਬੀਚਾਰੁ॥**

(ਅੰਗ ੯੦੪)

ਸਾਰੀਆਂ ਵਿਚਾਰਾਂ ਤੋਂ ਸ੍ਰੇਸ਼ਟ ਵਿਚਾਰ ਇਹ ਹੈ ਕਿ ਮਨੁੱਖ ਗੁਰੂ ਦੇ ਸ਼ਬਦ ਨੂੰ ਮਨ ਦੇ ਵਿਚ ਵਸਾਏ।

**ਪੋਥੀ ਪਰਮੇਸਰ ਕਾ ਥਾਨੁ॥**

(ਅੰਗ ੧੨੨੬)

ਉਹ ਪੁਸਤਕ ਜਿਸ ਵਿਚ ਪਰਮਾਤਮਾ ਦੀ ਸਿਫਤਿ ਸਾਲਾਹ ਲਿਖੀ ਹੈ, ਹੇ ਭਾਈ, ਉਹ ਗੁਰਬਾਣੀ ਹੀ ਪਰਮਾਤਮਾ ਦੇ ਮਿਲਾਪ ਦੀ ਥਾਂ ਹੈ।

**ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ॥**

(ਅੰਗ ੬੩੫)

ਗੁਰੂ ਪੀਰ ਦੇ ਸ਼ਬਦ ਨੂੰ (ਹਿਰਦੇ ਵਿਚ ਟਿਕਾ ਕੇ) ਉਹ ਡੂੰਘੇ ਜਿਗਰੇ ਵਾਲਾ ਬਣ ਜਾਂਦਾ ਹੈ। ਪਰ ਗੁਰ ਸ਼ਬਦ ਤੋਂ ਖੁੰਝ ਕੇ ਜਗਤ (ਮਾਇਆ ਦੇ ਮੋਹ ਵਿਚ) ਕਮਲਾ ਹੋਇਆ ਫਿਰਦਾ ਹੈ।

**ਸਬਦਿ ਗੁਰੂ ਭਵ ਸਾਗਰੁ ਤਰੀਐ ਇਤ ਉਤ ਏਕੋ ਜਾਣੈ॥**

(ਅੰਗ ੯੪੪)

ਸਤਿਗੁਰੂ ਦੇ ਸ਼ਬਦ (ਪ੍ਰਭੂ ਦੀ ਸਿਫਤਿ ਸਾਲਾਹ ਦੀ ਬਾਣੀ) ਦੀ ਰਾਹੀਂ ਸੰਸਾਰ ਸਮੁੰਦਰ ਤਰੀਦਾ ਹੈ। ਜਿਸਨੇ ਸੰਸਾਰ ਸਮੁੰਦਰ ਤਰਿਆ ਹੈ ਉਹ ਏਥੇ ਓਥੇ, ਲੋਕ ਪਰਲੋਕ ਵਿਚ ਹਰ ਥਾਂ ਇਕ ਪ੍ਰਭੂ ਨੂੰ ਹੀ ਵਿਆਪਕ ਜਾਣਦਾ ਹੈ।

**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥**
**ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ॥੫ ॥**

(ਅੰਗ ੯੮੨)

ਹੇ ਭਾਈ ਗੁਰੂ ਦੀ ਬਾਣੀ ਸਿੱਖ ਦਾ ਗੁਰੂ ਹੈ, ਗੁਰੂ ਬਾਣੀ ਵਿਚ ਮੌਜੂਦ ਹੈ, ਗੁਰੂ ਦੀ

ਬਾਣੀ ਵਿਚ ਆਤਮਕ ਜੀਵਨ ਦੇਣ ਵਾਲਾ ਨਾਮ ਜਲ ਹੈ ਜਿਸਨੂੰ ਸਿੱਖ ਹਰ ਵੇਲੇ ਆਪਣੇ ਹਿਰਦੇ ਵਿਚ ਸਾਂਭ ਰਖਦਾ ਹੈ। ਗੁਰਬਾਣੀ ਉਚਾਰਦਾ ਹੈ, ਗੁਰੂ ਦਾ ਸੇਵਕ ਉਸ ਬਾਣੀ ਤੇ ਸ਼ਰਧਾ ਰਖਦਾ ਹੈ। ਗੁਰੂ ਉਸ ਸਿੱਖ ਨੂੰ ਯਕੀਨੀ ਤੌਰ ਤੇ ਸੰਸਾਰ ਸਮੁੰਦਰ ਤੋਂ ਪਾਰ ਲੰਘਾ ਲੈਂਦਾ ਹੈ।

**ਸਾਚੀ ਬਾਣੀ ਸਿਉ ਧਰੇ ਪਿਆਰੁ ॥ ਤਾ ਕੋ ਪਾਵੈ ਮੋਖ ਦੁਆਰੁ॥**

(ਅੰਗ ੬੬੧)

ਜਦੋਂ ਮਨੁੱਖ ਸਦਾ ਥਿਰ ਰਹਿਣ ਵਾਲੇ ਪ੍ਰਭੂ ਦੀ ਸਿਫਤਿ ਸਾਲਾਹ ਵਾਲੀ ਗੁਰਬਾਣੀ ਨਾਲ ਪਿਆਰ ਪਾਂਦਾ ਹੈ ਤਦੋਂ ਉਹ ਮਾਇਆ ਦੇ ਮੋਹ ਤੋਂ ਖਲਾਸੀ ਦਾ ਦਰਵਾਜ਼ਾ ਲੱਭ ਲੈਂਦਾ ਹੈ।

**ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਏ॥੧ ॥**

(ਅੰਗ ੬੭)

ਸਤਿਗੁਰੂ ਦੀ ਬਾਣੀ ਇਸ ਜਗਤ ਵਿਚ ਜੀਵਨ ਦੇ ਰਸਤੇ ਵਿਚ ਚਾਨਣ ਕਰਦੀ ਹੈ। ਇਹ ਬਾਣੀ ਪਰਮਾਤਮਾ ਦੀ ਮਿਹਰ ਨਾਲ ਹੀ ਮਨੁੱਖ ਦੇ ਮਨ ਵਿਚ ਆ ਕੇ ਵੱਸਦੀ ਹੈ।

**ਮੈ ਗੁਰਬਾਣੀ ਆਧਾਰੁ ਹੈ ਗੁਰਬਾਣੀ ਲਾਗਿ ਰਹਾਉ॥੮॥**

(ਅੰਗ ੭੫੯)

ਗੁਰੂ ਦੀ ਬਾਣੀ ਮੇਰਾ ਸਹਾਰਾ ਹੈ। ਗੁਰੂ ਦੀ ਬਾਣੀ ਵਿਚ ਜੁੜ ਕੇ ਹੀ ਮੈਂ ਰਹਿ ਸਕਦਾ ਹਾਂ।



# ਗੁਰਬਾਣੀ ਨਿਰੋਲ ਸਚਿ

**ਸਾਚੀ ਬਾਣੀ ਮੀਠੀ ਅੰਮ੍ਰਿਤ ਧਾਰ॥ਜਿਨਿ ਪੀਤੀ ਤਿਸੁ ਮੋਖ ਦੁਆਰ ॥੫ ॥**

(ਅੰਗ ੧੨੭੫)

ਸਦਾ ਥਿਰ ਪ੍ਰਭੂ ਦੀ ਸਿਫਤਿ ਸਾਲਾਹ ਦੀ ਮਿੱਠੀ ਬਾਣੀ ਨਾਮ ਅੰਮ੍ਰਿਤ ਦੀ ਧਾਰਾ ਹੈ। ਜਿਸ ਮਨੁੱਖ ਨੇ ਨਾਮ ਅੰਮ੍ਰਿਤ ਦੀ ਧਾਰਾ ਪੀਤੀ ਹੈ ਉਸ ਨੂੰ ਮਾਇਆ ਦੇ ਮੋਹ ਤੋਂ ਖਲਾਸੀ ਹਾਸਲ ਕਰਨ ਵਾਲਾ ਦਰਵਾਜ਼ਾ ਲੱਭ ਪੈਂਦਾ ਹੈ।

**ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ ਗੁਰਬਾਣੀ ਬਣੀਐ॥** (ਅੰਗ ੩੦੪)

ਸਤਿਗੁਰੂ ਦੀ ਬਾਣੀ ਸੱਚੇ ਪ੍ਰਭੂ ਦਾ ਸਰੂਪ ਹੈ (ਕਿਉਂਕਿ ਇਹ ਨਿਰੋਲ ਸੱਚੇ ਪ੍ਰਭੂ ਦੀ ਸਿਫਤਿ ਸਾਲਾਹ ਹੈ) ਤੇ ਸਤਿਗੁਰੂ ਦੀ ਬਾਣੀ ਦੀ ਰਾਹੀਂ ਸਤਿ ਸਰੂਪ ਬਣ ਜਾਈਦਾ ਹੈ। (ਭਾਵ ਜੋ ਨਾਮ ਜਪਦਾ ਹੈ ਉਹ ਨਾਮ ਵਿਚ ਸਮਾ ਜਾਂਦਾ ਹੈ)।

**ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ॥**
**ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ॥** (ਅੰਗ ੯੨੦)

ਗੁਰੂ ਆਸ਼ੇ ਤੋਂ ਉਲਟ ਬਾਣੀ ਮਾਇਆ ਦੀ ਝਲਕ ਦੇ ਸਾਹਮਣੇ ਥਿੜਕਾ ਦੇਣ ਵਾਲੀ ਹੁੰਦੀ ਹੈ। (ਹੌਲੇ ਮੇਲ ਦੀ ਹੁੰਦੀ ਹੈ, ਮਨ ਨੂੰ ਨੀਵਾਂ ਕਰਨ ਵਾਲੀ) ਨਾਨਕ ਆਖਦਾ ਹੈ, ਗੁਰੂ ਆਸ਼ੇ ਤੋਂ ਉਲਟ ਬਾਣੀ ਮਨੁੱਖ ਦੇ ਮਨ ਨੂੰ ਆਤਮਕ ਆਨੰਦ ਦੇ ਟਿਕਾਣੇ ਤੋਂ ਹੇਠਾਂ ਡੇਗਦੀ ਹੈ।

**ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ॥** (ਅੰਗ ੯੨੦)

ਹੇ ਸਿੱਖੋ! ਆਪਣੇ ਗੁਰੂ ਦੀ ਬਾਣੀ ਗਾਵੋ, ਇਹ ਬਾਣੀ ਹੋਰ ਸਭ ਬਾਣੀਆਂ ਨਾਲੋਂ ਸ਼੍ਰੋਮਣੀ ਹੈ।

**ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ**
**ਹਰਿ ਕਰਤਾ ਆਪਿ ਮੁਹਹੁ ਕਢਾਏ॥** (ਅੰਗ ੩੦੮)

ਹੇ ਗੁਰਸਿਖੋ! ਸਤਿਗੁਰੂ ਦੀ ਬਾਣੀ ਨਿਰੋਲ ਸੱਚ ਸਮਝੋ, ਕਿਉਂਕਿ ਸਿਰਜਨਹਾਰ ਪ੍ਰਭੂ ਆਪ ਇਹ ਬਾਣੀ ਸਤਿਗੁਰੂ ਦੇ ਮੂੰਹ ਤੋਂ ਅਖਵਾਂਦਾ ਹੈ।

# ਗੁਰਬਾਣੀ ਰਤਨਾਂ ਦੀ ਖਾਣ

ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ ॥ਤਾ ਮੇਰੈ ਮਨਿ ਭਇਆ ਨਿਧਾਨਾ ॥੧ ॥
ਰਤਨ ਲਾਲ ਜਾ ਕਾ ਕਛੂ ਨ ਮੋਲੁ ॥ ਭਰੇ ਭੰਡਾਰ ਅਖੂਟ ਅਤੋਲ ॥ ੨ ॥

(ਅੰਗ ੧੮੬)

ਜਦੋਂ ਮੈਂ ਗੁਰੂ ਨਾਨਕ ਦੇਵ ਤੋਂ ਲਏ ਸਾਰੇ ਗੁਰੂ ਸਾਹਿਬਾਨ ਦਾ ਬਾਣੀ ਦਾ ਖਜ਼ਾਨਾ ਖੋਲ੍ ਕੇ ਦੇਖਿਆ ਤਦੋਂ ਮੇਰੇ ਮਨ ਵਿਚ ਆਤਮਕ ਆਨੰਦ ਦਾ ਭੰਡਾਰ ਭਰਿਆ ਗਿਆ। ਇਸ ਖਜ਼ਾਨੇ ਵਿਚ ਪਰਮਾਤਮਾ ਦੀ ਸਿਫਤਿ ਸਾਲਾਹ ਦੇ ਅਮੋਲਕ ਲਾਲਾਂ ਰਤਨਾਂ ਦੇ ਭੰਡਾਰ ਭਰੇ ਹੋਏ ਹਨ ਜਿਹੜੇ ਕਦੇ ਮੁੱਕ ਨਹੀਂ ਸਕਦੇ, ਜਿਹੜੇ ਤੋਲੇ ਨਹੀਂ ਜਾ ਸਕਦੇ।

ਹਮਾਰੀ ਪਿਆਰੀ ਅੰਮ੍ਰਿਤ ਧਾਰੀ ਗੁਰਿ ਨਿਮਖ ਨ ਮਨ ਤੇ ਟਾਰੀ ਰੇ ॥੧ ॥

(ਅੰਗ ੪੦੪)

ਹੇ ਭਾਈ ਗੁਰੂ ਨੇ (ਕਿਰਪਾ ਕਰ ਕੇ ਪ੍ਰਭੂ ਦੀ ਸਿਫਤਿ ਸਾਲਾਹ ਵਾਲੀ ਆਪਣੀ ਬਾਣੀ) ਅੱਖ ਝਮਕਣ ਜਿਤਨੇ ਸਮੇਂ ਵਾਸਤੇ ਭੀ ਕਦੇ ਮੇਰੇ ਮਨ ਤੋਂ ਭੁੱਲਣ ਨਹੀਂ ਦਿੱਤੀ। ਇਹ ਬਾਣੀ ਮੈਨੂੰ ਬਹੁਤ ਸਵਾਦਲੀ ਲਗਦੀ ਹੈ। ਇਹ ਬਾਣੀ ਆਤਮਕ ਜੀਵਨ ਦੇਣ ਵਾਲੇ ਨਾਮ ਜਲ ਦੀ ਧਾਰ ਮੇਰੇ ਅੰਦਰ ਜਾਰੀ ਰਖਦੀ ਹੈ।

ਭਗਤਿ ਭੰਡਾਰ ਗੁਰਬਾਣੀ ਲਾਲ ॥ਗਾਵਤ ਸੁਨਤ ਕਮਾਵਤ ਨਿਹਾਲ ॥੨ ॥

(ਅੰਗ ੩੭੬)

ਹੇ ਭਾਈ ਸਤਿਗੁਰੂ ਦੀ ਬਾਣੀ ਪਰਮਾਤਮਾ ਦੀ ਭਗਤੀ ਅਤੇ ਲਾਲਾਂ ਦੇ ਖਜ਼ਾਨੇ ਹਨ। ਗੁਰਬਾਣੀ ਗਾਂਦਿਆਂ, ਸੁਣਦਿਆਂ ਅਤੇ ਕਮਾਂਦਿਆਂ ਮਨ ਸਦਾ ਖਿੜਿਆ ਰਹਿੰਦਾ ਹੈ।

ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ ॥੪੦ ॥

(ਅੰਗ ੯੩੫)

ਇਹ ਬਾਣੀ ਸਤਿਗੁਰੂ ਦੀ ਐਸੀ ਹੈ ਕਿ (ਇਸ ਦੀ ਵਿਚਾਰ ਨਾਲ) ਮਨੁੱਖ ਸ੍ਵੈ-ਸਰੂਪ ਵਿਚ ਟਿਕ ਜਾਂਦਾ ਹੈ।

# ਸਿਫਤਿ ਸਾਲਾਹ ਪ੍ਰਭੂ ਮਿਲਾਪ ਦਾ ਸਾਧਨ

**ਨਾਨਕੁ ਆਖੈ ਏਹੁ ਬੀਚਾਰੁ ॥ ਸਿਫਤੀ ਗੰਢੁ ਪਵੈ ਦਰਬਾਰਿ ॥ ੨ ॥**

(ਅੰਗ ੧੪੩)

ਨਾਨਕ ਇਹ ਵਿਚਾਰ ਦੀ ਗੱਲ ਦੱਸਦਾ ਹੈ ਕਿ ਪਰਮਾਤਮਾ ਦੀ ਸਿਫਤਿ ਸਾਲਾਹ ਦੀ ਰਾਹੀਂ ਪ੍ਰਭੂ ਦੇ ਦਰਬਾਰ ਵਿਚ ਜੋੜ ਜੁੜਦਾ ਹੈ।

**ਬਿਨੁ ਉਪਮਾ ਜਗਦੀਸ ਕੀ ਬਿਨਸੈ ਨ ਅੰਧਿਆਰਾ ॥ ੩ ॥**

(ਅੰਗ ੨੨੮)

ਪ੍ਰਭੂ ਦੀ ਸਿਫਤ ਸਾਲਾਹ ਕਰਨ ਤੋਂ ਬਿਨਾਂ ਜੀਵ ਦੀ ਅਗਿਆਨਤਾ ਮਿਟਦੀ ਨਹੀਂ।

**ਮਨ ਤੇ ਧੋਖਾ ਤਾ ਲਹੈ ਜਾ ਸਿਫਤਿ ਕਰੀ ਅਰਦਾਸਿ ॥ ੪ ॥**

(ਅੰਗ ੫੫੭)

ਮਨੁੱਖ ਦੇ ਮਨ ਤੋਂ ਦੁਨੀਆਂ ਵਾਲਾ ਸਹਿਮ ਤਦੋਂ ਹੀ ਦੂਰ ਹੋ ਸਕਦਾ ਹੈ ਜੇ ਉਹ ਪ੍ਰਭੂ ਦੀ ਸਿਫਤਿ ਸਾਲਾਹ ਕਰਦਾ ਰਹੇ, ਅਤੇ ਪ੍ਰਭੂ ਦਰ ਤੇ ਅਰਦਾਸ ਅਰਜੋਈ ਕਰਦਾ ਰਹੇ।

**ਜਿਸ ਨੋ ਬਖਸੇ ਸਿਫਤਿ ਸਾਲਾਹ ॥ ਨਾਨਕ ਪਾਤਿਸਾਹੀ ਪਾਤਿਸਾਹੁ ॥੨੫ ॥**

(ਅੰਗ ੫)

ਹੇ ਨਾਨਕ ਜਿਸ ਮਨੁੱਖ ਨੂੰ ਅਕਾਲ ਪੁਰਖ ਆਪਣੀ ਸਿਫਤਿ ਸਾਲਾਹ ਬਖਸ਼ਦਾ ਹੈ ਉਹ ਪਾਤਸ਼ਾਹਾਂ ਦਾ ਪਾਤਸ਼ਾਹ ਬਣ ਜਾਂਦਾ ਹੈ। (ਪ੍ਰਭੂ ਦੀ ਸਿਫਤਿ ਸਾਲਾਹ ਦੀ ਸਭ ਤੋਂ ਉੱਚੀ ਦਾਤਿ ਹੈ)।

**ਨਾਨਕ ਭਗਤਾ ਭੁਖ ਸਾਲਾਹਣੁ ਸਚੁ ਨਾਮੁ ਆਧਾਰੁ ॥**

(ਅੰਗ ੪੬੬)

ਹੇ ਨਾਨਕ ! ਭਗਤ ਜਨਾਂ ਨੂੰ ਕੇਵਲ ਪ੍ਰਭੂ ਦੀ ਸਿਫਤਿ ਸਾਲਾਹ ਕਰਨ ਦੀ ਤਾਂਘ ਲੱਗੀ ਰਹਿੰਦੀ ਹੈ। ਹਰੀ ਦਾ ਸਦਾ ਅੱਟਲ ਰਹਿਣ ਵਾਲਾ ਨਾਮ ਹੀ ਉਹਨਾਂ ਦਾ ਆਸਰਾ ਹੈ।

**ਵਡਿਆਈ ਵਡਾ ਪਾਇਆ ॥੭ ॥** (ਅੰਗ ੪੬੭)

ਪ੍ਰਭੂ ਦੀ ਸਿਫਤਿ ਸਾਲਾਹ ਕਰਕੇ ਹੀ ਪ੍ਰਭੂ ਦੇ ਸੇਵਕ ਪ੍ਰਭੂ ਨੂੰ ਪਰਾਪਤ ਕਰ ਲੈਂਦੇ ਹਨ।

**ਸਦਾ ਸਿਫਤਿ ਸਲਾਹ ਤੇਰੀ ਨਾਮੁ ਮਨਿ ਵਸਾਵਏ ॥**

(ਅੰਗ ੯੧੭)

ਜੋ ਹਰ ਵਕਤ ਪ੍ਰਭੂ ਦੀ ਸਿਫਤਿ ਸਾਲਾਹ ਕਰਦੇ ਰਹਿੰਦੇ ਹਨ। ਉਨ੍ਹਾਂ ਦੇ ਮਨ ਅੰਦਰ ਪ੍ਰਭੂ ਦੀ ਯਾਦ, ਪ੍ਰਭੂ ਦਾ ਸਿਮਰਨ ਵੱਸ ਜਾਂਦੇ ਹਨ।

**ਸੁਨਤ ਜਪਤ ਹਰਿ ਨਾਮ ਜਸੁ ਤਾ ਕੀ ਦੂਰਿ ਬਲਾਈ ॥**
**ਮਹਾ ਮੰਤ੍ਰੁ ਨਾਨਕੁ ਕਥੈ ਹਰਿ ਕੇ ਗੁਣ ਗਾਈ ॥੪ ॥**

(ਅੰਗ ੮੧੪)

ਹੇ ਭਾਈ! ਨਾਨਕ ਇਕ ਸਭ ਤੋਂ ਵੱਡਾ ਮੰਤਰ ਦੱਸਦਾ ਹੈ ਕਿ ਜਿਹੜਾ ਮਨੁੱਖ ਪਰਮਾਤਮਾ ਦੇ ਗੁਣ ਗਾਂਦਾ ਰਹਿੰਦਾ ਹੈ ਪਰਮਾਤਮਾ ਦੇ ਨਾਮ ਦੀ ਵਡਿਆਈ ਸੁਣਦਿਆਂ ਤੇ ਜਪਦਿਆਂ ਉਸ ਮਨੁੱਖ ਦੀ ਹਰੇਕ ਬਿਪਤਾ ਦੂਰ ਹੋ ਜਾਂਦੀ ਹੈ।

**ਗੁਰਬਾਣੀ ਗਾਵਹ ਭਾਈ ॥ ਓਹ ਸਫਲ ਸਦਾ ਸੁਖਦਾਈ ॥**

(ਅੰਗ ੬੨੮)

ਹੇ ਭਾਈ ! ਆਵਹੁ ਅਸੀਂ ਭੀ ਗੁਰੂ ਦੀ ਬਾਣੀ ਗਾਵਿਆ ਕਰੀਏ। ਗੁਰੂ ਦੀ ਬਾਣੀ ਸਦਾ ਹੀ ਸਾਰੇ ਫਲ ਦੇਣ ਵਾਲੀ, ਸਾਰੇ ਸੁਖ ਦੇਣ ਵਾਲੀ ਹੈ।

**ਕਲਜੁਗ ਮਹਿ ਕੀਰਤਨੁ ਪਰਧਾਨਾ ॥**

(ਅੰਗ ੧੦੭੫)

ਹੇ ਭਾਈ ! (ਜੁਗਾਂ ਦੀ ਵੰਡ ਕਰਨ ਵਾਲਿਆਂ ਅਨੁਸਾਰ ਭੀ) ਕਲਜੁਗ ਵਿਚ ਕੀਰਤਨ (ਸਿਫਤਿ ਸਾਲਾਹ) ਹੀ ਪਰਧਾਨ ਕਰਮ ਹੈ।



# ਸਤਿਗੁਰ ਮਹਿਮਾ

**ਗੁਰ ਕੀ ਮਹਿਮਾ ਅਗਮ ਹੈ ਕਿਆ ਕਥੇ ਕਥਨਹਾਰੁ ॥੩ ॥**

(ਅੰਗ ੫੨)

ਗੁਰੂ ਦੀ ਵਡਿਆਈ ਤਕ ਲਫਜ਼ਾਂ ਦੀ ਰਾਹੀਂ ਪਹੁੰਚਿਆ ਨਹੀਂ ਜਾ ਸਕਦਾ। ਕੋਈ ਵੀ ਸਿਆਣੇ ਤੋਂ ਸਿਆਣਾ ਬਿਆਨ ਕਰਨ ਵਾਲਾ ਬਿਆਨ ਨਹੀਂ ਕਰ ਸਕਦਾ।

**ਗੁਰ ਗੋਵਿੰਦੁ ਗੋੁਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ ॥੪ ॥**

(ਅੰਗ ੪੪੨)

ਹੇ ਨਾਨਕ ਆਖ ਹੇ ਭਾਈ! ਗੁਰੂ ਪਰਮਾਤਮਾ ਹੈ, ਪਰਮਾਤਮਾ ਗੁਰੂ ਹੈ, ਦੋਹਾਂ ਵਿਚ ਕੋਈ ਫਰਕ ਨਹੀਂ ਹੈ।

**ਧੁਰਿ ਖਸਮੈ ਕਾ ਹੁਕਮੁ ਪਇਆ ਵਿਣੁ ਸਤਿਗੁਰ ਚੇਤਿਆ ਨ ਜਾਇ ॥**

(ਅੰਗ ੫੫੬)

ਧੁਰੋਂ ਹੀ ਪ੍ਰਭੂ ਦਾ ਹੁਕਮ ਚਲਿਆ ਆਉਂਦਾ ਹੈ ਕਿ ਸਤਿਗੁਰੂ ਤੋਂ ਬਿਨਾਂ ਪ੍ਰਭੂ ਸਿਮਰਿਆ ਨਹੀਂ ਜਾ ਸਕਦਾ।

**ਸਤਿਗੁਰੁ ਸਭਨਾ ਦਾ ਭਲਾ ਮਨਾਇਦਾ ਤਿਸ ਦਾ ਬੁਰਾ ਕਿਉ ਹੋਇ॥**

(ਅੰਗ ੩੦੨)

ਸਤਿਗੁਰੂ ਦਾ ਬੁਰਾ ਤਾਂ ਹੋ ਹੀ ਨਹੀਂ ਸਕਦਾ, ਕਿਉਂਕਿ ਉਹ ਸਭਨਾਂ ਦਾ ਭਲਾ ਹੀ ਲੋਚਦਾ ਹੈ।

**ਵੇਮੁਹਤਾਜਾ ਵੇਪਰਵਾਹੁ ॥ਨਾਨਕ ਦਾਸ ਕਹਹੁ ਗੁਰ ਵਾਹੁ ॥੪ ॥**

(ਅੰਗ ੩੭੬)

ਹੇ ਦਾਸ ਨਾਨਕ (ਆਖ ਹੇ ਭਾਈ) ਉਸ ਸਭ ਤੋਂ ਵੱਡੇ ਪਰਮਾਤਮਾ ਨੂੰ ਹੀ ਧੰਨ ਧੰਨ ਆਖਦੇ ਰਹੋ ਜੋ ਵੇਪਰਵਾਹ ਹੈ ਅਤੇ ਜਿਸ ਨੂੰ ਕਿਸੇ ਦੀ ਮੁਥਾਜੀ ਨਹੀਂ।

**ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥**
**ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ॥੨॥**

(ਅੰਗ ੪੬੩)

ਜੇ ਇਕ ਸੌ ਚੰਦਾ ਚੜ੍ਹਨ ਅਤੇ ਹਜ਼ਾਰ ਸੂਰਜ ਚੜ੍ਹਨ, ਜੇ ਇਤਨੇ ਭੀ ਚਾਨਣ ਹੋ ਜਾਣ (ਭਾਵ ਚਾਨਣ ਕਰਨ ਵਾਲੇ ਜੇ ਇਤਨੇ ਭੀ ਚੰਦ੍ਰਮਾ ਸੂਰਜ ਆਦਿਕ ਗ੍ਰਹਿ ਅਕਾਸ਼ ਵਿਚ ਚੜ੍ਹ ਪੈਣ) ਗੁਰੂ ਤੋਂ ਬਿਨਾਂ ਫਿਰ ਭੀ ਘੁਪ ਹਨੇਰਾ ਹੈ।

**ਸਤਿਗੁਰੂ ਹੈ ਬੋਹਿਥਾ ਵਿਰਲੈ ਕਿਨੈ ਵੀਚਾਰਿਆ॥**

(ਅੰਗ ੪੭੦)

ਸਤਿਗੁਰੂ ਹੀ ਇਸ ਸੰਸਾਰ ਸਮੁੰਦਰ ਤੋ ਪਾਰ ਲੰਘਣ ਲਈ ਜਹਾਜ਼ ਹੈ, ਇਹ ਕਿਸੇ ਵਿਰਲੇ ਮਨੁੱਖ ਦੀ ਸਮਝ ਵਿਚ ਹੀ ਆਇਆ ਹੈ।

**ਐਸੇ ਗੁਰ ਕਉ ਬਲਿ ਬਲਿ ਜਾਈਐ ਆਪਿ ਮੁਕਤੁ ਮੋਹਿ ਤਾਰੈ॥੧ ॥**

(ਅੰਗ ੧੩੦੧)

ਉਸ ਗੁਰੂ ਤੋਂ ਸਦਾ ਹੀ ਕੁਰਬਾਨ ਜਾਣਾ ਚਾਹੀਦਾ ਹੈ ਜਿਹੜਾ (ਨਾਮ ਦੀ ਬਰਕਤਿ ਨਾਲ) ਦੁਨੀਆਂ ਦੇ ਬੰਧਨਾਂ ਤੋਂ ਆਪ ਨਿਰਲੇਪ ਹੈ ਅਤੇ ਮੈਨੂੰ ਪਾਰ ਲੰਘਾਣ ਦੀ ਸਮਰੱਥਾ ਰਖਦਾ ਹੈ।

**ਗੁਰ ਨਾਲਿ ਤੁਲਿ ਨ ਲਗਈ ਖੋਜਿ ਡਿਠਾ ਬ੍ਰਹਮੰਡੁ॥**

(ਅੰਗ ੫੦)

ਮੈਂ ਸਾਰਾ ਸੰਸਾਰ ਭਾਲ ਕੇ ਵੇਖ ਲਿਆ ਹੈ, ਕੋਈ ਭੀ ਗੁਰੂ ਦੇ ਬਰਾਬਰ ਦਾ ਨਹੀਂ ਹੈ।

**ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥**
**ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥੨ ॥**

(ਅੰਗ ੭੪੯)

ਹੇ ਭਾਈ! ਸੰਤ ਜਨ ਜਨਮ ਮਰਨ ਦੇ ਗੇੜ ਵਿਚ ਨਹੀਂ ਆਉਂਦੇ। ਉਹ ਤਾਂ ਜਗਤ ਵਿਚ ਦੂਜਿਆਂ ਦੀ ਭਲਾਈ ਕਰਨ ਆਉਂਦੇ ਹਨ। ਸੰਤ ਜਨ ਹੋਰਨਾਂ ਨੂੰ ਆਤਮਕ ਜੀਵਨ ਦੀ ਦਾਤਿ ਦੇ ਕੇ ਪਰਮਾਤਮਾ ਦੀ ਭਗਤੀ ਵਿਚ ਜੋੜਦੇ ਹਨ ਅਤੇ ਉਹਨਾਂ ਨੂੰ ਪਰਮਾਤਮਾ ਨਾਲ ਮਿਲਾ ਲੈਂਦੇ ਹਨ।

**ਜਿਸੁ ਜਲ ਨਿਧਿ ਕਾਰਣਿ ਤੁਮ ਜਗਿ ਆਏ ਸੋ ਅੰਮ੍ਰਿਤੁ ਗੁਰ ਪਾਹੀ ਜੀਉ॥**

(ਅੰਗ ੫੯੮)

ਹੇ ਭਾਈ! ਜਿਸ ਅੰਮ੍ਰਿਤ ਦੇ ਖਜ਼ਾਨੇ ਦੀ ਖਾਤਰ ਤੁਸੀਂ ਜਗਤ ਵਿਚ ਆਏ ਹੋ ਉਹ ਅੰਮ੍ਰਿਤ ਗੁਰੂ ਪਾਸੋਂ ਹੀ ਮਿਲਦਾ ਹੈ।

**ਘਰ ਮਹਿ ਘਰੁ ਦੇਖਾਇ ਦੇਇ ਸੋ ਸਤਿਗੁਰੁ ਪੁਰਖੁ ਸੁਜਾਣੁ॥**

(ਅੰਗ ੧੨੯੧)

ਉਹ ਹੈ ਸਿਆਣਾ ਸਤਿਗੁਰੂ ਪੁਰਖ ਜੋ ਹਿਰਦੇ ਘਰ ਵਿਚ ਪਰਮਾਤਮਾ ਦੇ ਰਹਿਣ ਦਾ ਥਾਂ ਵਿਖਾ ਦੇਂਦਾ ਹੈ।

**ਗੁਰ ਮਹਿ ਆਪੁ ਰਖਿਆ ਕਰਤਾਰੇ॥**

(ਅੰਗ ੧੦੨੪)

ਕਰਤਾਰ ਨੇ ਆਪਣਾ ਆਪ ਗੁਰੂ ਵਿਚ ਲੁਕਾ ਰਖਿਆ ਹੈ।

**ਗੁਰਿ ਕਹਿਆ ਜੋ ਹੋਇ ਸਭੁ ਪ੍ਰਭ ਤੇ॥**
**ਤਬ ਕਾੜਾ ਛੋਡਿ ਅਚਿੰਤ ਹਮ ਸੋਤੇ॥੩॥**

(ਅੰਗ ੧੧੪੦)

ਗੁਰੂ ਨੇ ਇਹ ਦਸਿਆ ਹੈ ਕਿ ਜੋ ਕੁਝ ਹੁੰਦਾ ਹੈ ਸਭ ਪ੍ਰਭੂ ਦੇ ਹੁਕਮ ਨਾਲ ਹੀ ਹੁੰਦਾ ਹੈ। ਇਸ ਵਾਸਤੇ ਅਸੀਂ ਤਾਂ ਚਿੰਤਾ ਫਿਕਰ ਛੱਡ ਕੇ (ਉਸ ਦੀ ਰਜ਼ਾ ਵਿਚ ਬੇਫਿਕਰ ਹੋ ਕੇ ਟਿਕੇ ਹੋਏ ਹਾਂ)।

**ਕਾਟੇ ਕਸਟ ਪੂਰੇ ਗੁਰਦੇਵ ॥ਸੇਵਕ ਕਉ ਦੀਨੀ ਅਪੁਨੀ ਸੇਵ ॥੧ ॥**

(ਅੰਗ ੧੯੧)

ਜਿਸ ਸੇਵਕ ਨੂੰ ਪਰਮਾਤਮਾ ਨੇ ਆਪਣੀ ਸੇਵਾ ਭਗਤੀ ਦੀ ਦਾਤਿ ਦਿੱਤੀ ਪੂਰੇ ਗੁਰੂ ਨੇ ਉਸਦੇ ਸਾਰੇ ਕਸ਼ਟ ਕੱਟ ਦਿੱਤੇ।

**ਜਿਤੜੇ ਫਲ ਮਨਿ ਬਾਛੀਅਹਿ ਤਿਤੜੇ ਸਤਿਗੁਰ ਪਾਸਿ॥**

(ਅੰਗ ੫੨)

ਜਿਤਨੇ ਵੀ ਪਦਾਰਥਾਂ ਦੀ ਮਨ ਵਿਚ ਇੱਛਾ ਧਾਰੀਏ ਉਹ ਸਾਰੇ ਹੀ ਗੁਰੂ ਪਾਸੋਂ ਮਿਲ ਜਾਂਦੇ ਹਨ।



# ਨਾਮ ਦੀ ਬਖਸ਼ਿਸ਼ ਅਤੇ ਮੁਕਤੀ ਪ੍ਰਦਾਨ ਕਰਨ ਵਾਲਾ ਕੇਵਲ ਸਤਿਗੁਰੂ

**ਗੁਰ ਸਤਿਗੁਰ ਵਿਚਿ ਨਾਵੈ ਕੀ ਵਡੀ ਵਡਿਆਈ**
**ਹਰਿ ਕਰਤੈ ਆਪਿ ਵਧਾਈ॥**

(ਅੰਗ ੮੫੦)

ਹੇ ਭਾਈ! ਗੁਰੂ ਦੇ ਅੰਦਰ ਪਰਮਾਤਮਾ ਦਾ ਨਾਮ ਜਪਣ ਜਪਾਣ ਦਾ ਵੱਡਾ ਗੁਣ ਹੈ, ਪਰਮਾਤਮਾ ਨੇ ਆਪ ਇਹ ਗੁਣ ਗੁਰੂ ਵਿਚ ਵਧਾਇਆ ਹੈ।

**ਹਰਿ ਨਾਮੁ ਦੀਆ ਗੁਰਿ ਪਰਉਪਕਾਰੀ ਧਨੁ ਧੰਨੁ ਗੁਰੂ ਕਾ ਪਿਤਾ ਮਾਤਾ॥**

(ਅੰਗ ੫੯੨)

ਧੰਨ ਹੈ ਉਸ ਪਰਉਪਕਾਰੀ ਸਤਿਗੁਰੂ ਦਾ ਮਾਂ ਪਿਉ ਜਿਸ ਗੁਰੂ ਨੇ ਸਾਨੂੰ ਨਾਮ ਬਖਸ਼ਿਆ ਹੈ।

**ਮੇਰਾ ਬੈਦੁ ਗੁਰੂ ਗੋਵਿੰਦਾ॥**
**ਹਰਿ ਹਰਿ ਨਾਮੁ ਅਉਖਧੁ ਮੁਖਿ ਦੇਵੈ ਕਾਟੈ ਜਮ ਕੀ ਫੰਧਾ॥੧ ॥**

(ਅੰਗ ੬੧੮)

ਹੇ ਭਾਈ! ਗੋਬਿੰਦ ਦਾ ਰੂਪ ਮੇਰਾ ਗੁਰੂ ਪੂਰਾ ਹਕੀਮ ਹੈ। ਇਹ ਹਕੀਮ ਜਿਸ ਮਨੁੱਖ ਦੇ ਮੂੰਹ ਵਿਚ ਹਰਿ ਨਾਮ ਦਵਾਈ ਪਾਂਦਾ ਹੈ ਉਸ ਦੀ ਜਮਾਂ ਦੀ ਫਾਹੀ (ਆਤਮਕ ਮੌਤ ਲਿਆਉਣ ਵਾਲੇ ਵਿਕਾਰਾਂ ਦੀ ਫਾਹੀ) ਕੱਟ ਦੇਂਦਾ ਹੈ।

**ਗਿਆਨ ਕਾ ਬਧਾ ਮਨੁ ਰਹੈ ਗੁਰ ਬਿਨੁ ਗਿਆਨੁ ਨ ਹੋਇ॥੫ ॥**

(ਅੰਗ ੪੬੯)

ਗੁਰੂ ਦੇ ਗਿਆਨ ਭਾਵ ਉਪਦੇਸ਼ ਦਾ ਬੱਝਾ ਹੋਇਆ ਮਨ ਇਕ ਥਾਂ ਟਿਕਿਆ ਰਹਿ ਸਕਦਾ ਹੈ (ਭਾਵ ਵਿਕਾਰਾਂ ਵਲ ਨਹੀਂ ਦੌੜਦਾ। (ਜਿਵੇਂ ਪਾਣੀ ਤੋਂ ਬਿਨਾਂ ਘੜਾ ਨਹੀਂ ਬਣ ਸਕਦਾ)। ਤਿਵੇਂ ਗੁਰੂ ਤੋਂ ਬਿਨਾਂ ਗਿਆਨ ਪੈਦਾ ਨਹੀਂ ਹੋ ਸਕਦਾ।

**ਸਤਿਗੁਰ ਬਾਝਹੁ ਗੁਰੁ ਨਹੀ ਕੋਈ ਨਿਗੁਰੇ ਕਾ ਹੈ ਨਾਉ ਬੁਰਾ॥੧੩ ॥**

(ਅੰਗ ੪੩੫)

ਜੇ ਪੂਰੇ ਗੁਰੂ ਦੀ ਸ਼ਰਨ ਨਹੀਂ ਪਏਂਗਾ ਤਾਂ ਕੋਈ ਰਸਮੀਂ ਗੁਰੂ ਦੁਨਿਆਵੀ ਹਾਉਕਿਆਂ ਤੋਂ ਬਚਾ ਨਹੀਂ ਸਕੇਗਾ। ਜਿਹੜਾ ਮਨੁੱਖ ਪੂਰੇ ਗੁਰੂ ਦੇ ਦੱਸੇ ਰਸਤੇ ਤੇ ਨਹੀਂ ਤੁਰਦਾ, ਕੁਰਾਹੇ ਪੈਣ ਕਰਕੇ ਉਹ ਬਦਨਾਮੀ ਹੀ ਖੱਟਦਾ ਹੈ।

**ਜਿਸੁ ਵਖਰ ਕਉ ਲੈਨਿ ਤੂ ਆਇਆ॥**

**ਰਾਮ ਨਾਮੁ ਸੰਤਨ ਘਰਿ ਪਾਇਆ॥**

(ਅੰਗ ੨੮੩)

ਹੇ ਭਾਈ! ਜਿਹੜਾ ਸੌਦਾ ਖ਼੍ਰੀਦਣ ਵਾਸਤੇ ਤੂੰ ਜਗਤ ਵਿਚ ਆਇਆ ਹੈਂ ਉਹ ਰਾਮ ਨਾਮ ਰੂਪੀ ਸੌਦਾ ਸੰਤਾਂ ਦੇ ਘਰ ਵਿਚ ਮਿਲਦਾ ਹੈ।

**ਸਤਿ ਪੁਰਖੁ ਜਿਨਿ ਜਾਨਿਆ ਸਤਿਗੁਰੁ ਤਿਸ ਕਾ ਨਾਉ॥**

(ਅੰਗ ੨੮੬)

ਜਿਸ ਨੇ ਸਦਾ ਥਿਰ ਤੇ ਸਰਬ ਵਿਆਪਕ ਪ੍ਰਭੂ ਨੂੰ ਜਾਣ ਲਿਆ ਹੈ ਉਸ ਦਾ ਨਾਮ ਸਤਿਗੁਰੂ ਹੈ।

**ਗੁਰ ਕੀ ਮਤਿ ਤੂੰ ਲੇਹਿ ਇਆਨੇ॥**

**ਭਗਤਿ ਬਿਨਾ ਬਹੁ ਡੂਬੇ ਸਿਆਨੇ॥**

(ਅੰਗ ੨੮੮)

ਹੇ ਅੰਞਾਣ ਜੀਵ ਸਤਿਗੁਰੂ ਦੀ ਮਤਿ ਲੈ (ਭਾਵ ਸਿਖਿਆ ਤੇ ਤੁਰ) ਬੜੇ ਸਿਆਣੇ ਸਿਆਣੇ ਬੰਦੇ ਭੀ ਭਗਤੀ ਤੋਂ ਬਿਨਾਂ ਵਿਕਾਰਾਂ ਵਿਚ ਹੀ ਡੁਬ ਜਾਂਦੇ ਹਨ।

**ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ॥**

(ਅੰਗ ੨੯੩)

ਜਿਸ ਮਨੁੱਖ ਨੂੰ ਸਤਿਗੁਰੂ ਨੇ ਗਿਆਨ ਦਾ ਸੁਰਮਾ ਬਖਸ਼ਿਆ ਹੈ ਉਸ ਦੇ ਅਗਿਆਨ ਰੂਪ ਹਨੇਰੇ ਦਾ ਨਾਸ਼ ਹੋ ਜਾਂਦਾ ਹੈ।

**ਬਿਨੁ ਗੁਰ ਬਿਸੀਅਰੁ ਡਸੈ ਮਰਿ ਵਾਟ॥**

**ਨਾਨਕ ਗੁਰ ਬਿਨੁ ਘਾਟੇ ਘਾਟ ॥੩੮ ॥**

(ਅੰਗ ੯੪੨)

ਗੁਰੂ ਦੇ ਰਾਹ ਤੇ ਤੁਰਨ ਤੋਂ ਬਿਨਾਂ ਜਗਤ ਦਾ ਮੋਹ ਰੂਪ ਸੱਪ ਡੰਗ ਮਾਰਦਾ ਰਹਿੰਦਾ ਹੈ। ਜ਼ਿੰਦਗੀ ਦੇ ਸਫਰ ਦੇ ਅੱਧ ਵਿਚ ਹੀ ਆਤਮਕ ਮੌਤੇ ਮਰੀਦਾ ਹੈ। ਹੇ ਨਾਨਕ! ਸਤਿਗੁਰੂ ਦੇ ਹੁਕਮ ਵਿਚ ਤੁਰਨ ਤੋਂ ਬਿਨਾਂ ਮਨੁੱਖ ਨੂੰ ਆਤਮਕ ਜੀਵਨ ਵਿਚ ਘਾਟਾ ਹੀ ਘਾਟਾ ਹੈ।

**ਏ ਮਨ ਗੁਰ ਕੀ ਸਿਖ ਸੁਣਿ ਹਰਿ ਪਾਵਹਿ ਗੁਣੀ ਨਿਧਾਨੁ॥**

(ਅੰਗ ੫੧੧)

ਹੇ ਮੇਰੇ ਮਨ ਸਤਿਗੁਰੂ ਦੀ ਸਿਖਿਆ ਸੁਣ (ਭਾਵ ਸਿਖਿਆ ਤੇ ਤੁਰ)। ਤੈਨੂੰ ਗੁਣਾਂ ਦਾ ਖਜ਼ਾਨਾ ਪ੍ਰਭੂ ਮਿਲ ਪਏਗਾ।

**ਬਿਨੁ ਸਤਿਗੁਰ ਕੋ ਨਾਉ ਨ ਪਾਏ ਪ੍ਰਭਿ ਐਸੀ ਬਣਤ ਬਣਾਈ ਹੇ॥੯ ॥**

(ਅੰਗ ੧੦੪੬)

ਹੇ ਭਾਈ! ਪ੍ਰਭੂ ਨੇ ਅਜਿਹੀ ਮਰਯਾਦਾ ਬਣਾ ਰੱਖੀ ਹੈ ਕਿ ਗੁਰੂ ਦੀ ਸ਼ਰਨ ਪੈਣ ਤੋਂ ਬਿਨਾਂ ਕੋਈ ਮਨੁੱਖ ਪ੍ਰਭੂ ਦਾ ਨਾਮ ਪ੍ਰਾਪਤ ਨਹੀਂ ਕਰ ਸਕਦਾ।

**ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ ਅਵਰ ਨ ਕੁੰਜੀ ਹਥਿ॥੧ ॥**

(ਅੰਗ ੧੨੩੭)

ਹੇ ਨਾਨਕ! ਸਤਿਗੁਰੂ ਤੋਂ ਬਿਨਾਂ ਮਨ ਦਾ ਬੂਹਾ (ਦਰਵਾਜ਼ਾ) ਖੁਲ੍ਹ ਨਹੀਂ ਸਕਦਾ ਅਤੇ ਕਿਸੇ ਹੋਰ ਦੇ ਹੱਥ ਵਿਚ ਇਸ ਦੀ ਕੁੰਜੀ ਨਹੀਂ ਹੈ।

**ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ॥**
**ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ॥**

(ਅੰਗ ੫੯੪)

ਸੰਸਾਰ ਵਿਚ ਹਰੇਕ ਜੀਵ ਸਤਿਗੁਰੂ ਦੇ ਦਰਸ਼ਨ ਕਰਦਾ ਹੈ, ਪਰ ਨਿਰਾ ਦਰਸ਼ਨ ਕੀਤਿਆਂ ਮੁਕਤੀ ਨਹੀਂ ਮਿਲਦੀ। ਜਦ ਤਕ ਜੀਵ ਸਤਿਗੁਰੂ ਦੇ ਸ਼ਬਦ ਦੀ ਵੀਚਾਰ ਨਾ ਕਰੇ (ਮੁਕਤੀ ਦਾ ਰਾਹ ਨਹੀਂ ਖੁਲ੍ਹਦਾ)।

**ਹਰਿ ਅਉਖਧੁ ਸਭ ਘਟ ਹੈ ਭਾਈ॥ਗੁਰ ਪੂਰੇ ਬਿਨੁ ਬਿਧਿ ਨ ਬਨਾਈ ॥**

(ਅੰਗ ੨੫੯)

ਹੇ ਭਾਈ! ਹਰੀ ਨਾਮ ਦਵਾਈ ਹਰੇਕ ਹਿਰਦੇ ਵਿਚ ਮੌਜੂਦ ਹੈ ਪਰ ਪੂਰੇ ਗੁਰੂ ਤੋਂ ਬਿਨਾਂ (ਵਰਤਣ ਦਾ) ਢੰਗ ਕਾਮਯਾਬ ਨਹੀਂ ਹੁੰਦਾ।



# ਕਰਤਾਰ ਅਤੇ ਗੁਰੂ ਹੀ ਅਭੁੱਲ ਹੈ

**ਭੁਲਣ ਅੰਦਰਿ ਸਭੁ ਕੋ ਅਭੁਲੁ ਗੁਰੂ ਕਰਤਾਰੁ ॥**

(ਅੰਗ ੬੧)

ਹੇ ਬਾਬਾ ! ਮਾਇਆ ਐਸੀ ਪ੍ਰਬਲ ਹੈ ਕਿ ਇਸ ਦੇ ਢਹੇ ਚੜ੍ਹ ਕੇ ਹਰੇਕ ਜੀਵ ਗਲਤੀ ਖਾ ਜਾਂਦਾ ਹੈ। ਸਿਰਫ ਗੁਰੂ ਅਤੇ ਕਰਤਾਰ ਹੀ ਹਨ ਜਿਹੜੇ ਨਾ ਮਾਇਆ ਦੇ ਅਸਰ ਹੇਠ ਆਉਂਦੇ ਹਨ ਤੇ ਨਾ ਹੀ ਗਲਤੀ ਖਾਂਦੇ ਹਨ।

**ਭੁਲਣ ਵਿਚਿ ਕੀਆ ਸਭੁ ਕੋਈ ਕਰਤਾ ਆਪਿ ਨ ਭੁਲੈ ॥**

(ਅੰਗ ੧੩੪੪)

ਕਰਤਾਰ ਆਪ ਕਦੇ ਗਲਤੀ ਨਹੀਂ ਖਾਂਦਾ ਪਰ ਹਰੇਕ ਜੀਵ ਜੋ ਉਸਨੇ ਪੈਦਾ ਕੀਤਾ ਹੈ ਭੁੱਲਾਂ ਵਿਚ ਫਸਦਾ ਰਹਿੰਦਾ ਹੈ।

***

# ਗੁਰੂ ਫਿਟਕਾਰ

**ਜੋ ਸਤਿਗੁਰਿ ਫਿਟਕੇ ਸੇ ਸਭ ਜਗਤਿ ਫਿਟਕੇ ਨਿਤ ਭੰਭਲ ਭੂਸੇ ਖਾਹੀ ॥**

(ਅੰਗ ੩੦੮)

ਜੋ ਮਨੁੱਖ ਗੁਰੂ ਵਲੋਂ ਫਿਟਕਾਰੇ ਹੋਏ (ਵਿਛੜੇ ਹੋਏ) ਹਨ ਉਹ ਸੰਸਾਰ ਵਿਚ ਵੀ ਫਿਟਕਾਰੇ ਹੋਏ ਹਨ ਤੇ ਉਹ ਸਦਾ ਡੱਕੋ-ਡੋਲੇ ਖਾਂਦੇ ਫਿਰਦੇ ਹਨ।



# ਗੁਰੂ ਸਤਿਕਾਰ

**ਜੇ ਪਾਸਿ ਬਹਾਲਹਿ ਤਾ ਤੁਝਹਿ ਅਰਾਧੀ**
**ਜੇ ਮਾਰਿ ਕਢਹਿ ਭੀ ਧਿਆਈ॥੮ ॥**

(ਅੰਗ ੭੫੭)

ਹੇ ਪ੍ਰਭੂ! ਜੇ ਤੂੰ ਮੈਨੂੰ ਆਪਣੇ ਕੋਲ ਬਿਠਾਲ ਲਵੇਂ ਤਾਂ ਤੈਨੂੰ ਆਰਾਧਦਾ ਰਹਾਂ। ਜੇ ਮੈਨੂੰ ਧੱਕੇ ਮਾਰ ਕੇ ਆਪਣੇ ਦਰ ਤੋਂ ਕੱਢ ਦੇਵੇਂ ਤਾਂ ਭੀ ਮੈਂ ਤੇਰਾ ਹੀ ਧਿਆਨ ਧਰਦਾ ਰਹਾਂਗਾ।

**ਸਮੁੰਦੁ ਸਾਗਰੁ ਹੋਵੈ ਬਹੁ ਖਾਰਾ ਗੁਰਸਿਖੁ ਲੰਘਿ ਗੁਰ ਪਹਿ ਜਾਈ॥੧੪॥**

(ਅੰਗ ੭੫੭)

ਹੇ ਭਾਈ! ਖਾਰਾ ਸਮੁੰਦਰ ਭੀ ਲੰਘਣਾ ਪਵੇ ਤਾਂ ਭੀ ਉਸ ਨੂੰ ਲੰਘ ਕੇ ਗੁਰੂ ਦਾ ਸਿੱਖ ਗੁਰੂ ਦੇ ਕੋਲ ਪਹੁੰਚਦਾ ਹੈ।



# ਨਿੰਦਿਆ ਸਤਿਗੁਰੂ ਦੀ

**ਸਤਿਗੁਰ ਸੇਤੀ ਗਣਤ ਜਿ ਰਖੈ ਹਲਤੁ ਪਲਤੁ ਸਭੁ ਤਿਸ ਕਾ ਗਇਆ ॥**

(ਅੰਗ ੩੦੭)

ਜੋ ਮਨੁੱਖ ਸਤਿਗੁਰੂ ਨਾਲ ਕਿੜ/ਵੈਰ ਰਖਦਾ ਹੈ ਉਸ ਦਾ ਲੋਕ ਤੇ ਪਰਲੋਕ ਸਮੁੱਚੇ ਹੀ ਵਿਅਰਥ ਜਾਂਦੇ ਹਨ।

**ਨਿੰਦਕ ਮਾਰੇ ਤਤਕਾਲਿ ਖਿਨੁ ਟਿਕਣ ਨ ਦਿਤੇ ॥**

(ਅੰਗ ੫੨੩)

ਜੋ ਮਨੁੱਖ (ਗੁਰਮੁਖਾਂ ਦੀ) ਨਿੰਦਿਆ ਕਰਦੇ ਹਨ ਉਹ ਤਾਂ ਪ੍ਰਭੂ ਨੇ ਮਾਨੋ ਉਸੇ ਵੇਲੇ ਮਾਰ ਦਿੱਤੇ (ਉਨ੍ਹਾਂ ਦੀ ਉਸੇ ਵੇਲੇ ਹੀ ਸ਼ਾਂਤੀ ਭੰਗ ਕਰ ਦਿੱਤੀ।

**ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ ਸੋ ਸਾਚੈ ਮਾਰਿ ਪਚਾਇਆ॥**

**ਏਹੁ ਅਖਰੁ ਤਿਨਿ ਆਖਿਆ ਜਿਨਿ ਜਗਤੁ ਸਭੁ ਉਪਾਇਆ॥੧ ॥**

(ਅੰਗ ੩੦੬)

ਜੋ ਮਨੁੱਖ ਪੂਰੇ ਸਤਿਗੁਰੂ ਦੀ ਨਿੰਦਾ ਕਰਦਾ ਹੈ ਸੱਚਾ ਪ੍ਰਭੂ ਉਸ ਨੂੰ ਆਪ ਆਤਮਕ ਮੌਤੇ ਮਾਰ ਕੇ ਦੁਖੀ ਕਰਦਾ ਹੈ। ਇਹ ਨਿਆਂ ਦਾ ਬਚਨ ਉਸ ਪ੍ਰਭੂ ਨੇ ਆਪ ਆਖਿਆ ਹੈ ਜਿਸ ਨੇ ਸਾਰਾ ਸੰਸਾਰ ਪੈਦਾ ਕੀਤਾ ਹੈ।

**ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ ਸੁ ਅਉਖਾ ਜਗ ਮਹਿ ਹੋਇਆ॥**

(ਅੰਗ ੩੦੯)

ਜੋ ਮਨੁੱਖ ਸਤਿਗੁਰੂ ਦੀ ਨਿੰਦਾ ਕਰਦਾ ਹੈ, ਉਹ ਸੰਸਾਰ ਵਿਚ ਭਾਵ ਸਾਰੀ ਉਮਰ ਦੁਖੀ ਰਹਿੰਦਾ ਹੈ।

**ਸੰਤ ਕਾ ਦੋਖੀ ਇਉ ਬਿਲਲਾਇ॥**

**ਜਿਉ ਜਲ ਬਿਹੂਨ ਮਛੁਲੀ ਤੜਫੜਾਇ॥**

(ਅੰਗ ੨੮੦)

ਸੰਤ ਦਾ ਨਿੰਦਕ ਇਉ ਵਿਲਕਦਾ ਹੈ ਜਿਵੇਂ ਪਾਣੀ ਤੋਂ ਬਿਨਾਂ ਮਛਲੀ ਤੜਫਦੀ ਹੈ।

**ਨਾਨਕ ਗੁਰੂ ਨ ਚੇਤਨੀ ਮਨਿ ਆਪਣੈ ਸੁਚੇਤ॥**

**ਛੁਟੇ ਤਿਲ ਬੂਆੜ ਜਿਉ ਸੁੰਞੇ ਅੰਦਰਿ ਖੇਤ॥**

(ਅੰਗ ੪੬੩)

ਹੇ ਨਾਨਕ ! ਜੋ ਮਨੁੱਖ ਗੁਰੂ ਨੂੰ ਚੇਤੇ ਨਹੀਂ ਕਰਦੇ ਅਤੇ ਆਪਣੇ ਆਪ ਵਿਚ ਚਤੁਰ ਬਣੇ ਹੋਏ ਹਨ ਉਹ ਇਉਂ ਹਨ ਜਿਵੇਂ ਕਿਸੇ ਸੁੰਞੀ ਪੈਲੀ ਵਿਚ ਅੰਦਰੋਂ ਸੜੇ ਤਿਲ ਨਿਖਸਮੇ ਪਏ ਹੋਏ ਹਨ।

**ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ॥**

**ਮੁਹ ਕਾਲੇ ਤਿਨ ਨਿੰਦਕਾ ਨਰਕੇ ਘੋਰਿ ਪਵੰਨਿ॥੬ ॥**

(ਅੰਗ ੭੫੫)

ਹੇ ਭਾਈ ਕਿਸੇ ਦੀ ਭੀ ਨਿੰਦਾ ਕਰਨੀ ਚੰਗਾ ਕੰਮ ਨਹੀਂ ਹੈ। ਆਪਣੇ ਮਨ ਦੇ ਪਿਛੇ ਤੁਰਨ ਵਾਲੇ ਮੂਰਖ ਮਨੁੱਖ ਹੀ ਨਿੰਦਾ ਕਰਿਆ ਕਰਦੇ ਹਨ। ਲੋਕ ਪਰਲੋਕ ਵਿਚ ਉਹ ਬਦਨਾਮੀ ਖੱਟਦੇ ਹਨ ਅਤੇ ਭਿਆਨਕ ਨਰਕ ਵਿਚ ਪੈਂਦੇ ਹਨ।

**ਅਰੜਾਵੈ ਬਿਲਲਾਵੈ ਨਿੰਦਕੁ॥**

**ਪਾਰਬ੍ਰਹਮੁ ਪਰਮੇਸਰੁ ਬਿਸਰਿਆ ਅਪਣਾ ਕੀਤਾ ਪਾਵੈ ਨਿੰਦਕੁ ॥੧ ॥**

(ਅੰਗ ੩੭੩)

ਹੇ ਭਾਈ! ਭਗਤ ਜਨਾਂ ਦੀ ਨਿੰਦਾ ਕਰਨ ਵਾਲਾ ਆਪਣੇ ਅੰਦਰ ਬੜਾ ਹੀ ਦੁਖੀ ਹੁੰਦਾ ਰਹਿੰਦਾ ਹੈ। ਨਿੰਦਾ ਵਿਚ ਫਸੇ ਹੋਏ ਉਸਨੂੰ ਪਾਰਬ੍ਰਹਮ ਪਰਮਾਤਮਾ ਭੁਲਿਆ ਹੋਇਆ ਹੁੰਦਾ ਹੈ। ਇਸੇ ਕਰਕੇ ਨਿੰਦਾ ਕਰਨ ਵਾਲਾ ਮਨੁੱਖ ਗੁਰਮੁਖਾਂ ਦੀ ਕੀਤੀ ਨਿੰਦਾ ਦਾ (ਦੁੱਖ ਰੂਪ) ਫਲ ਭੋਗਦਾ ਰਹਿੰਦਾ ਹੈ।

**ਜਨ ਕਬੀਰ ਕਉ ਨਿੰਦਾ ਸਾਰੁ॥**

**ਨਿੰਦਕੁ ਡੂਬਾ ਹਮ ਉਤਰੇ ਪਾਰਿ॥੩ ॥**

(ਅੰਗ ੩੩੯)

ਦਾਸ ਕਬੀਰ ਲ੍ਹਈ ਉਸਦੇ ਔਗੁਣਾਂ ਦਾ ਨਸ਼ਰ ਹੋਣਾ ਸਭ ਤੋਂ ਵਧੀਆ ਗੱਲ ਹੈ। ਪਰ ਵਿਚਾਰਾ ਨਿੰਦਕ (ਸਦਾ ਦੂਜਿਆਂ ਦੇ ਔਗੁਣਾਂ ਦੀਆਂ ਗੱਲਾਂ ਕਰ ਕਰ ਆਪ ਉਹਨਾਂ ਔਗੁਣਾਂ ਵਿਚ) ਡੁਬ ਜਾਂਦਾ ਹੈ। ਤੇ ਅਸੀਂ ਆਪਣੇ ਔਗੁਣਾਂ ਦੀ ਚਿਤਾਵਨੀ ਨਾਲ ਉਹਨਾਂ ਤੋਂ ਬਚ ਨਿਕਲਦੇ ਹਾਂ।

# ਸ੍ਰਿਸ਼ਟੀ ਸਾਜਨਾ/ਰਚਨਾਂ

**ਅਰਬਦ ਨਰਬਦ ਧੁੰਧੂਕਾਰਾ॥ ਧਰਣਿ ਨ ਗਗਨਾ ਹੁਕਮੁ ਅਪਾਰਾ॥**
**ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ॥੧॥**

(ਅੰਗ ੧੦੩੫)

ਜਗਤ ਦੀ ਰਚਨਾ ਤੋਂ ਪਹਿਲਾਂ ਬੇਅੰਤ ਸਮਾਂ ਘੁੱਪ ਹਨੇਰੇ ਦੀ ਹਾਲਤ ਸੀ। ਤਦੋਂ ਨਾ ਧਰਤੀ ਸੀ ਤੇ ਨਾ ਆਕਾਸ਼ ਸੀ ਅਤੇ ਨਾ ਹੀ ਕਿਤੇ ਬੇਅੰਤ ਪ੍ਰਭੂ ਦਾ ਹੁਕਮ ਚਲ ਰਿਹਾ ਸੀ। ਤਦੋਂ ਨਾ ਦਿਨ ਸੀ ਨਾ ਰਾਤ, ਨਾ ਚੰਦ ਸੀ ਨਾ ਸੂਰਜ ਸੀ। ਤਦੋਂ ਪਰਮਾਤਮਾ ਮਾਨੋਂ ਐਸੀ ਸਮਾਧੀ ਲਾਈ ਬੈਠਾ ਸੀ ਜਿਸ ਵਿਚ ਕੋਈ ਕਿਸੇ ਕਿਸਮ ਦਾ ਫੁਰਨਾ ਨਹੀਂ ਸੀ।

**ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ॥**
**ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ॥**

(ਅੰਗ ੧੯)

ਪਰਮਾਤਮਾ ਤੋਂ ਸੂਖਮ ਤੱਤ ਪਵਣ ਬਣਿਆ, ਪਵਣ ਤੋਂ ਜਲ ਹੋਂਦ ਵਿਚ ਆਇਆ। ਜਲ ਤੋਂ ਸਾਰਾ ਜਗਤ ਰਚਿਆ ਗਿਆ ਅਤੇ ਇਸ ਰਚੇ ਸੰਸਾਰ ਦੇ ਹਰੇਕ ਘਟ ਵਿਚ ਪਰਮਾਤਮਾ ਦੀ ਜੋਤਿ ਸਮਾਈ ਹੋਈ ਹੈ।

**ਆਦਿ ਕਉ ਬਿਸਮਾਦੁ ਬੀਚਾਰੁ ਕਥੀਅਲੇ ਸੁੰਨ ਨਿਰੰਤਰਿ ਵਾਸੁ ਲੀਆ॥**

(ਅੰਗ ੯੪੦)

ਸ੍ਰਿਸ਼ਟੀ ਦੇ ਮੁੱਢ ਦਾ ਵੀਚਾਰੁ ਤਾਂ ਅਸਚਰਜ ਹੀ ਕਿਹਾ ਜਾ ਸਕਦਾ ਹੈ। ਤਦੋਂ ਇਕ ਰਸ ਅਫੁਰ ਪਰਮਾਤਮਾ ਦਾ ਹੀ ਵਜੂਦ ਸੀ।

**ਪਵਨ ਅਰੰਭੁ ਸਤਿਗੁਰ ਮਤਿ ਵੇਲਾ॥ ਸਬਦੁ ਗੁਰੂ ਸੁਰਤਿ ਧੁਨਿ ਚੇਲਾ॥**

(ਅੰਗ ੯੪੩)

ਪ੍ਰਾਣ ਹੀ ਹਸਤੀ ਦਾ ਮੁੱਢ ਹਨ। ਇਹ ਮਨੁੱਖਾ ਜਨਮ ਦਾ ਸਮਾਂ ਸਤਿਗੁਰੂ ਦੀ ਸਿਖਿਆ ਲੈਣ ਦਾ ਹੈ। ਸ਼ਬਦ ਮੇਰਾ ਗੁਰੂ ਹੈ, ਮੇਰੀ ਸੁਰਤ ਦਾ ਟਿਕਾਉ ਉਸ ਗੁਰੂ ਦਾ ਚੇਲਾ ਹੈ।

**ਵਾਹੁ ਖਸਮ ਤੂ ਵਾਹੁ ਜਿਨਿ ਰਚਿ ਰਚਨਾ ਹਮ ਕੀਏ॥**

(ਅੰਗ ੭੮੮)

ਹੇ ਖਸਮ ਤੂੰ ਧੰਨ ਹੈਂ, ਤੂੰ ਧੰਨ ਹੈਂ, ਜਿਸ ਜਗਤ ਰਚਨਾ ਰਚ ਕੇ ਅਸਾਨੂੰ ਜੀਵਾਂ ਨੂੰ ਪੈਦਾ ਕੀਤਾ ਹੈ।

**ਤੂ ਅਚਰਜੁ ਕੁਦਰਤਿ ਤੇਰੀ ਬਿਸਮਾ॥੧॥** (ਅੰਗ ੫੬੩)

ਹੇ ਪ੍ਰਭੂ ! ਤੂੰ ਹੈਰਾਨ ਕਰ ਦੇਣ ਵਾਲੀ ਹਸਤੀ ਵਾਲਾ ਹੈਂ। ਤੇਰੀ ਰਚੀ ਰਚਨਾ ਭੀ ਹੈਰਾਨੀ ਪੈਦਾ ਕਰਨ ਵਾਲੀ ਹੈ।

**ਮੇਰੈ ਪ੍ਰਭਿ ਸਾਚੈ ਇਕੁ ਖੇਲੁ ਰਚਾਇਆ॥**
**ਕੋਇ ਨ ਕਿਸ ਹੀ ਜੇਹਾ ਉਪਾਇਆ॥** (ਅੰਗ ੧੦੫੬)

ਹੇ ਭਾਈ ! ਸਦਾ ਥਿਰ ਰਹਿਣ ਵਾਲੇ ਮੇਰੇ ਪ੍ਰਭੂ ਨੇ ਇਹ ਜਗਤ ਇਕ ਤਮਾਸ਼ਾ ਰਚਿਆ ਹੋਇਆ ਹੈ। ਇਸ ਵਿਚ ਉਸ ਨੇ ਕੋਈ ਜੀਵ ਕਿਸੇ ਦੂਜੇ ਵਰਗਾ ਨਹੀਂ ਬਣਾਇਆ।

**ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ॥**
**ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ॥**

(ਅੰਗ ੪)

ਕਦੋਂ ਇਹ ਸੰਸਾਰ ਬਣਿਆ ਉਸ ਵੇਲੇ ਦਾ ਪੰਡਤਾਂ ਨੂੰ ਭੀ ਪਤਾ ਨਾ ਲੱਗਾ, ਨਹੀਂ ਤਾਂ ਇਸ ਮਜ਼ਮੂਨ ਤੇ ਪੁਰਾਣ ਲਿਖਿਆ ਹੁੰਦਾ। ਉਸ ਸਮੇਂ ਦੀ ਕਾਜ਼ੀਆਂ ਨੂੰ ਭੀ ਖਬਰ ਨਾ ਲੱਗ ਸਕੀ, ਨਹੀਂ ਤਾਂ ਉਹ ਭੀ ਇਸ ਬਾਰੇ ਲੇਖ ਲਿਖ ਦੇਂਦੇ, ਜਿਵੇਂ ਕਿ ਉਹਨਾਂ ਨੇ ਕੁਰਾਨ ਲਿਖਿਆ ਹੈ।

**ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ॥**
**ਨਾਨਕ ਵਡਾ ਆਖੀਐ ਆਪੇ ਜਾਣੈ ਆਪੁ॥** (ਅੰਗ ੫)

ਅਕਾਲ ਪੁਰਖ ਦੀ ਕੁਦਰਤ ਦਾ ਲੇਖਾ ਤਦੋਂ ਹੀ ਲਿਖ ਸਕੀਦਾ ਹੈ ਜੇ ਲੇਖਾ ਹੋ ਸਕਦਾ ਹੋਵੇ। ਪਰ ਇਹ ਲੇਖਾ ਕਰਦਿਆਂ ਤਾਂ ਲੇਖੇ ਦਾ ਖਾਤਮਾ ਹੋ ਜਾਂਦਾ ਹੈ (ਗਿਣਤੀ ਦੇ ਹਿੰਦਸੇ ਹੀ ਮੁਕ ਜਾਂਦੇ ਹਨ) ਹੇ ਨਾਨਕ ! ਜਿਸ ਅਕਾਲ ਪੁਰਖ ਨੂੰ ਸਭ ਤੋਂ ਵੱਡਾ ਆਖਿਆ ਜਾ ਰਿਹਾ ਹੈ ਉਹ ਆਪ ਹੀ ਆਪਣੇ ਆਪ ਦੀ ਵਡਿਆਈ ਜਾਣਦਾ ਹੈ।

**ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ॥** (ਅੰਗ ੬)

ਉਹ ਦਰ ਘਰ ਬੜਾ ਹੀ ਅਸਚਰਜ ਹੈ ਜਿਥੇ ਬਹਿ ਕੇ ਹੇ ਨਿਰੰਕਾਰ ਤੂੰ ਸਾਰੇ ਜੀਆਂ ਨੂੰ ਸੰਭਾਲਦਾ ਹੈਂ।

**ਆਪੀਨ੍ਹੈ ਆਪੁ ਸਾਜਿਓ ਆਪੀਨ੍ਹੈ ਰਚਿਓ ਨਾਉ ॥**
**ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥**

(ਅੰਗ ੪੬੩)

ਅਕਾਲ ਪੁਰਖ ਨੇ ਆਪ ਹੀ ਆਪਣੇ ਆਪ ਨੂੰ ਸਾਜਿਆ ਅਤੇ ਆਪ ਹੀ ਆਪਣਾ ਨਾਮਣਾ ਬਣਾਇਆ। ਫਿਰ ਉਸ ਨੇ ਕੁਦਰਤ ਰਚੀ ਤੇ ਉਸ ਵਿਚ ਆਸਣ ਜਮਾ ਕੇ (ਭਾਵ ਕੁਦਰਤ ਵਿਚ ਵਿਆਪਕ ਹੋ ਕੇ ਇਸ ਜਗਤ ਦਾ) ਆਪ ਤਮਾਸ਼ਾ ਵੇਖਣ ਲਗ ਪਿਆ।

**ਕਈ ਬਾਰ ਪਸਰਿਓ ਪਾਸਾਰ ॥ ਸਦਾ ਸਦਾ ਇਕੁ ਏਕੰਕਾਰ ॥**

(ਅੰਗ ੨੭੬)

ਪ੍ਰਭੂ ਨੇ ਕਈ ਵਾਰ ਜਗਤ ਰਚਨਾ ਕੀਤੀ ਹੈ। ਮੁੜ ਇਸ ਨੂੰ ਸਮੇਟ ਕੇ ਸਦਾ ਇਕ ਆਪ ਹੀ ਰਹਿ ਜਾਂਦਾ ਹੈ।

**ਨਹ ਕਿਛੁ ਜਨਮੈ ਨਹ ਕਿਛੁ ਮਰੈ ॥ ਆਪਨ ਚਲਿਤੁ ਆਪ ਹੀ ਕਰੈ ॥**

(ਅੰਗ ੨੮੧)

ਨਾ ਕੁਝ ਜੰਮਦਾ ਹੈ ਨਾ ਕੁਝ ਮਰਦਾ ਹੈ। ਇਹ ਜਨਮ ਮਰਨ ਦਾ ਖੇਲ ਤਾਂ ਪ੍ਰਭੂ ਆਪ ਹੀ ਖੇਲ ਰਿਹਾ ਹੈ।

**ਨਾਮ ਕੇ ਧਾਰੇ ਸਗਲੇ ਜੰਤ ॥ ਨਾਮ ਕੇ ਧਾਰੇ ਖੰਡ ਬ੍ਰਹਮੰਡ ॥**

(ਅੰਗ ੨੮੪)

ਸਾਰੇ ਜੀਅ ਜੰਤ ਅਕਾਲ ਪੁਰਖ ਦੇ ਆਸਰੇ ਹਨ। ਜਗਤ ਦੇ ਸਾਰੇ ਭਾਗ, ਹਿੱਸੇ ਭੀ ਪ੍ਰਭੂ ਦੇ ਟਿਕਾਏ ਹੋਏ ਹਨ।

**ਆਪਨ ਖੇਲੁ ਆਪਿ ਕਰਿ ਦੇਖੈ ॥ ਖੇਲੁ ਸੰਕੋਚੈ ਤਉ ਨਾਨਕ ਏਕੈ ॥੭॥**

(ਅੰਗ ੨੯੨)

ਹੇ ਨਾਨਕ ! ਪ੍ਰਭੂ ਆਪਣਾ ਤਮਾਸ਼ਾ ਕਰ ਕੇ ਆਪ ਹੀ ਵੇਖ ਰਿਹਾ ਹੈ। ਜਦੋਂ ਇਸ ਖੇਡ ਨੂੰ ਸਮੇਟਦਾ ਹੈ ਤਾਂ ਇਕ ਆਪ ਹੀ ਆਪ ਹੋ ਜਾਂਦਾ ਹੈ।

**ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ ॥**

(ਅੰਗ ੮੪੬)

ਹਰ ਥਾਂ ਸਿਰਜਣਹਾਰ ਦੀ ਆਤਮਾ ਦਾ ਹੀ ਖਿਲਾਰਾ ਦਿੱਸਦਾ ਹੈ। ਉਸ ਪ੍ਰਭੂ ਨੂੰ ਹੀ ਸਭ ਦਾ ਕਰਣਹਾਰ ਜਾਣੋ।

# ਜੀਵ ਆਤਮਾ ਪਰਮ-ਆਤਮਾ ਦੀ ਅੰਸ਼

**ਮਨ ਤੂੰ ਜੋਤਿ ਸਰੂਪੁ ਹੈ ਅਪਣਾ ਮੂਲੁ ਪਛਾਣੁ ॥੫॥**

(ਅੰਗ ੪੪੧)

ਹੇ ਮੇਰੇ ਮਨ! ਤੂੰ ਉਸ ਪਰਮਾਤਮਾ ਦੀ ਅੰਸ਼ ਹੈ ਜੋ ਨਿਰਾ ਨੂਰ ਹੀ ਨੂਰ ਹੈ। ਹੇ ਮਨ ਆਪਣੇ ਉਸ ਅਸਲੇ ਨਾਲ ਸਾਂਝ ਬਣਾ।

**ਹਰਿ ਮੰਦਰੁ ਏਹੁ ਸਰੀਰੁ ਹੈ ਗਿਆਨਿ ਰਤਨਿ ਪਰਗਟੁ ਹੋਇ ॥**
**ਮਨਮੁਖ ਮੂਲੁ ਨ ਜਾਣਨੀ ਮਾਣਸਿ ਹਰਿ ਮੰਦਰੁ ਨ ਹੋਇ ॥੨॥**

(ਅੰਗ ੧੩੪੬)

ਹੇ ਭਾਈ! ਮਨੁੱਖ ਦਾ ਇਹ ਸਰੀਰ ਹਰਿ ਮੰਦਰ ਹੈ (ਪਰਮਾਤਮਾ ਦਾ ਘਰ ਹੈ) ਪਰ ਇਹ ਭੇਤ ਆਤਮਕ ਜੀਵਨ ਦੀ ਕੀਮਤੀ ਸੂਝ ਦੀ ਰਾਹੀਂ ਖੁਲ੍ਹਦਾ ਹੈ। ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਜਗਤ ਦੇ ਮੂਲ ਪਰਮਾਤਮਾ ਨਾਲ ਸਾਂਝ ਨਹੀਂ ਪਾਂਦੇ, ਇਸ ਵਾਸਤੇ ਉਹ ਸਮਝਦੇ ਹਨ ਕਿ ਮਨੁੱਖ ਦੇ ਅੰਦਰ ਹਰਿ ਮੰਦਰ ਨਹੀਂ ਹੋ ਸਕਦਾ।

**ਹਰਿ ਅਉਖਧੁ ਸਭ ਘਟ ਹੈ ਭਾਈ ॥ ਗੁਰ ਪੂਰੇ ਬਿਨੁ ਬਿਧਿ ਨ ਬਨਾਈ ॥**

(ਅੰਗ ੨੫੯)

ਹੇ ਭਾਈ! ਹਰੀ ਨਾਮ ਦਵਾਈ ਹਰੇਕ ਹਿਰਦੇ ਵਿਚ ਮੌਜੂਦ ਹੈ। ਪਰ ਪੂਰੇ ਗੁਰੂ ਤੋਂ ਬਿਨਾਂ ਵਰਤਣ ਦਾ ਢੰਗ ਕਾਮਯਾਬ ਨਹੀਂ ਹੁੰਦਾ।

**ਅਚਰਜ ਕਥਾ ਮਹਾ ਅਨੂਪ ॥ ਪ੍ਰਾਤਮਾ ਪਾਰਬ੍ਰਹਮ ਕਾ ਰੂਪੁ ॥**

(ਅੰਗ ੮੬੮)

ਹੇ ਭਾਈ! ਜੀਵ ਆਤਮਾ ਉਸ ਪਰਮਾਤਮਾ ਦਾ ਰੂਪ ਹੈ ਜਿਸ ਦੀਆਂ ਸਿਫਤਿ ਸਾਲਾਹ ਦੀਆਂ ਗੱਲਾਂ ਹੈਰਾਨ ਕਰਨ ਵਾਲੀਆਂ ਹਨ ਅਤੇ ਉਸ ਵਰਗੀ ਹੋਰ ਕੋਈ ਸ਼ੈਅ ਨਹੀਂ ਹੈ।

**ਨਾ ਓਹੁ ਮਰਤਾ ਨਾ ਹਮ ਡਰਿਆ ॥ ਨਾ ਓਹੁ ਬਿਨਸੈ ਨਾ ਹਮ ਕੜਿਆ ॥**

(ਅੰਗ ੩੯੧)

ਉਹ ਪ੍ਰਮਾਤਮਾ ਕਦੇ ਮਰਦਾ ਨਹੀਂ। ਕਿਉਂਕਿ ਸਾਡੇ ਅੰਦਰ ਉਹ ਆਪ ਹੈ ਇਸ ਲਈ ਸਾਨੂੰ ਭੀ ਮੌਤ ਦਾ ਕੋਈ ਡਰ ਨਹੀਂ। ਉਹ ਪਰਮਾਤਮਾ ਕਦੇ ਨਾਸ਼ ਨਹੀਂ ਹੁੰਦਾ। ਇਸ ਕਰਕੇ ਸਾਨੂੰ ਭੀ ਵਿਨਾਸ਼ ਦਾ ਕੋਈ ਡਰ ਨਹੀਂ।

**ਕਹੁ ਕਬੀਰ ਇਹੁ ਰਾਮ ਕੀ ਅੰਸੁ ॥**

(ਅੰਗ ੮੭੧)

ਭਗਤ ਕਬੀਰ ਜੀ ਆਖਦੇ ਹਨ ਕਿ ਹਰੇਕ ਜੀਵ-ਆਤਮਾ ਉਸ ਹਰ ਜਗ੍ਹਾ ਰਮੇ ਹੋਏ ਪ੍ਰਭੂ ਦੀ ਜੋਤ ਹੈ, ਉਸਦਾ ਹਿੱਸਾ ਹੈ।



# ਮਨੁੱਖਾ ਜੂਨੀ ਸਭ ਤੋਂ ਉੱਤਮ

**ਅਵਰ ਜੋਨਿ ਤੇਰੀ ਪਨਿਹਾਰੀ॥ ਇਸੁ ਧਰਤੀ ਮਹਿ ਤੇਰੀ ਸਿਕਦਾਰੀ॥**

(ਅੰਗ ੩੭੪)

ਇਸ ਧਰਤੀ ਤੇ ਜੀਵ ਇਸਤਰੀ ਦੀ ਹੀ ਸਰਦਾਰੀ ਹੈ। ਹੋਰ ਸਾਰੀਆਂ ਜੂਨਾਂ ਇਸ ਦੀਆਂ ਸੇਵਕ ਹਨ (ਇਸਦਾ ਪਾਣੀ ਭਰਦੀਆਂ ਹਨ)।

**ਨਾਨਕ ਸੋ ਪ੍ਰਭੁ ਸਿਮਰੀਐ ਤਿਸੁ ਦੇਹੀ ਕਉ ਪਾਲਿ॥੨॥**

(ਅੰਗ ੫੫੪)

ਜਿਸ ਸਰੀਰ ਕਰਕੇ ਉਹ ਪ੍ਰਭੂ ਸਿਮਰਿਆ ਜਾਂਦਾ ਹੈ ਉਸ ਸਰੀਰ ਦੀ ਪਾਲਣਾ ਕਰੋ।

**ਮਿਲੁ ਜਗਦੀਸ ਮਿਲਨ ਕੀ ਬਰੀਆ॥**
**ਚਿਰੰਕਾਲ ਇਹ ਦੇਹ ਸੰਜਰੀਆ॥੧॥**

(ਅੰਗ ੧੭੬)

ਹੇ ਭਾਈ! ਚਿਰ ਪਿਛੋਂ ਤੈਨੂੰ ਇਹ ਮਨੁੱਖਾ ਸਰੀਰ ਮਿਲਿਆ ਹੈ। ਜਗਤ ਦੇ ਮਾਲਕ ਪ੍ਰਭੂ ਨੂੰ ਹੁਣ ਮਿਲ, ਇਹ ਮਨੁੱਖਾ ਜਨਮ ਹੀ ਪ੍ਰਭੂ ਦੇ ਮਿਲਣ ਦਾ ਸਮਾਂ ਹੈ।

**........ਮਨਿ ਜੀਤੈ ਜਗੁ ਜੀਤੁ॥**

(ਅੰਗ ੬)

ਜੇ ਆਪਣਾ ਮਨ ਜਿੱਤਿਆ ਜਾਏ ਤਾਂ ਸਾਰਾ ਜਗਤ ਹੀ ਜਿੱਤਿਆ ਜਾਂਦਾ ਹੈ। (ਭਾਵ ਤਾਂ ਫਿਰ ਜਗਤ ਦੀ ਮਾਇਆ ਪਰਮਾਤਮਾ ਤੋਂ ਵਿਛੋੜ ਨਹੀਂ ਸਕਦੀ)

**ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨ ਬਾਰੈ ਬਾਰ॥**
**ਜਿਉ ਬਨ ਫਲ ਪਾਕੇ ਭੁਇ ਗਿਰਹਿ ਬਹੁਰਿ ਨ ਲਾਗਹਿ ਡਾਰ॥੩੦॥**

(ਅੰਗ ੧੩੬੬)

ਹੇ ਕਬੀਰ! ਮਨੁੱਖਾ ਜਨਮ ਬੜੀ ਮੁਸ਼ਕਿਲ ਨਾਲ ਮਿਲਦਾ ਹੈ। ਜੇ ਪ੍ਰਭੂ ਦਾ ਨਾਮ ਵਿਸਾਰ ਕੇ ਨਿਰਾ ਦੁਨੀਆਂ ਵਿਚ ਲਗ ਕੇ ਜੇ ਇਕ ਵਾਰੀ ਹੱਥੋਂ ਗਿਆ ਤਾਂ ਮੁੜ ਮੁੜ ਨਹੀਂ

ਮਿਲਦਾ। ਜਿਵੇਂ ਜੰਗਲ ਦੇ ਰੁਖਾਂ ਦੇ ਪੱਕੇ ਹੋਏ ਫਲ ਜਦੋਂ ਜ਼ਮੀਨ ਉਤੇ ਡਿੱਗ ਪੈਂਦੇ ਹਨ ਤਾਂ ਮੁੜ ਡਾਲੀ ਨਾਲ ਨਹੀਂ ਲਗਦੇ।

**ਲਖ ਚਉਰਾਸੀਹ ਜੋਨਿ ਸਬਾਈ॥ਮਾਣਸ ਕਉ ਪ੍ਰਭਿ ਦੀਈ ਵਡਿਆਈ॥**
**ਇਸੁ ਪਉੜੀ ਤੇ ਜੋ ਨਰੁ ਚੂਕੈ ਸੋ ਆਇ ਜਾਇ ਦੁਖੁ ਪਾਇਦਾ॥੨॥**

(ਅੰਗ ੧੦੭੫)

ਹੇ ਭਾਈ! ਸਾਰੀਆਂ ਚੌਰਾਸੀ ਲੱਖ ਜੂਨਾਂ ਵਿਚੋਂ ਪਰਮਾਤਮਾ ਨੇ ਮਨੁੱਖਾ ਜਨਮ ਨੂੰ ਵਡਿਆਈ ਦਿੱਤੀ ਹੈ। ਪਰ ਜਿਹੜਾ ਮਨੁੱਖ ਇਸ ਪੌੜੀ ਤੋਂ ਖੁੰਜ ਜਾਂਦਾ ਹੈ ਉਹ ਜਨਮ ਮਰਨ ਦੇ ਗੇੜ ਵਿਚ ਪੈ ਕੇ ਦੁੱਖ ਭੋਗਦਾ ਹੈ।

# ਸ੍ਰਿਸ਼ਟੀ ਨਾਲ ਪਿਆਰ

**ਮਨ ਅਪੁਨੇ ਤੇ ਬੁਰਾ ਮਿਟਾਨਾ॥ ਪੇਖੈ ਸਗਲ ਸ੍ਰਿਸਟਿ ਸਾਜਨਾ॥**

(ਅੰਗ ੨੬੬)

ਜਿਸ ਨੇ ਆਪਣੇ ਮਨ ਵਿਚੋਂ ਬੁਰਾਈ ਮਿਟਾ ਦਿੱਤੀ ਹੈ ਉਹ ਸਾਰੀ ਸ੍ਰਿਸ਼ਟੀ ਦੇ ਜੀਵਾਂ ਨੂੰ ਆਪਣਾ ਮਿੱਤਰ ਵੇਖਦਾ ਹੈ।

**ਜਬ ਧਾਰੈ ਕੋਊ ਬੈਰੀ ਮੀਤੁ॥ ਤਬ ਲਗੁ ਨਿਹਚਲੁ ਨਾਹੀ ਚੀਤੁ॥**

(ਅੰਗ ੨੭੮)

ਜਦ ਤਕ ਮਨੁੱਖ ਕਿਸੇ ਨੂੰ ਵੈਰੀ ਤੇ ਕਿਸੇ ਨੂੰ ਮਿੱਤ੍ਰ ਸਮਝਦਾ ਹੈ ਤਦ ਤਕ ਇਸ ਦਾ ਮਨ ਅਡੋਲਤਾ ਗ੍ਰਹਿਣ ਨਹੀਂ ਕਰ ਸਕਦਾ (ਟਿਕਾਣੇ ਸਿਰ ਨਹੀਂ ਰਹਿ ਸਕਦਾ)।

**ਜੋ ਜੋ ਕੀਨੋ ਹਮ ਤਿਸ ਕੇ ਦਾਸ॥ ਪ੍ਰਭ ਮੇਰੇ ਕੋ ਸਗਲ ਨਿਵਾਸ॥**
**ਨਾ ਕੋ ਦੂਤੁ ਨਹੀ ਬੈਰਾਈ॥ ਗਲਿ ਮਿਲਿ ਚਾਲੇ ਏਕੈ ਭਾਈ॥ ੩ ॥**

(ਅੰਗ ੮੮੭)

(ਸਾਰੇ ਜੀਵਾਂ ਵਿਚ ਪਰਮਾਤਮਾ ਦਾ ਨਿਵਾਸ ਹੋਣ ਕਰਕੇ) ਜਿਹੜਾ ਜਿਹੜਾ ਜੀਵ ਪਰਮਾਤਮਾ ਨੇ ਪੈਦਾ ਕੀਤਾ ਹੈ ਮੈਂ ਹਰੇਕ ਦਾ ਸੇਵਕ ਬਣ ਗਿਆਂ ਹਾਂ। ਮੈਨੂੰ ਕੋਈ ਭੀ ਜੀਵ ਆਪਣਾ ਦੁਸ਼ਮਣ, ਵੈਰੀ ਨਹੀਂ ਦਿੱਸਦਾ। ਹੁਣ ਮੈਂ ਸਭਨਾਂ ਦੇ ਗਲ ਨਾਲ ਮਿਲ ਕੇ ਤੁਰਦਾ ਹਾਂ ਜਿਵੇਂ ਅਸੀਂ ਇਕੋ ਪਿਤਾ ਦੇ ਪੁਤਰ ਭਰਾ ਹਾਂ।



# ਗ੍ਰਿਹਸਤੀ ਜੀਵਨ

**ਇਸੁ ਭੇਖੈ ਥਾਵਹੁ ਗਿਰਹੋ ਭਲਾ ਜਿਥਹੁ ਕੋ ਵਰਸਾਇ॥**

(ਅੰਗ ੫੮੭)

ਸਾਧੂ ਵਗੈਰਾ ਦਾ ਭੇਖ ਧਾਰਨ ਨਾਲੋਂ ਗ੍ਰਿਹਸਤ ਚੰਗਾ ਹੈ, ਕਿਉਂਕਿ ਇਥੋਂ ਮਨੁੱਖ ਆਪਣੀ ਆਸ ਪੂਰੀ ਕਰ ਸਕਦਾ ਹੈ।

**ਸਤਿਗੁਰ ਕੀ ਐਸੀ ਵਡਿਆਈ॥ਪੁਤ੍ਰ ਕਲਤ੍ਰ ਵਿਚੇ ਗਤਿ ਪਾਈ॥੨॥**

(ਅੰਗ ੬੬੧)

ਗੁਰੂ ਦੀ ਸ਼ਰਨ ਪੈਣ ਵਿਚ ਅਜਿਹੀ ਖੂਬੀ ਹੈ ਕਿ ਪੁੱਤਰ ਇਸਤਰੀ (ਆਦਿਕ ਪਰਵਾਰ) ਵਿਚ ਹੀ ਰਹਿੰਦਿਆਂ ਉੱਚੀ ਆਤਮਕ ਅਵਸਥਾ ਪ੍ਰਾਪਤ ਹੋ ਸਕਦੀ ਹੈ।

**ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ॥**

**ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ॥੨॥**

(ਅੰਗ ੫੨੨)

ਹੇ ਨਾਨਕ! ਜੇ ਸਤਿਗੁਰੂ ਮਿਲ ਪਏ ਤਾਂ ਜਿਊਣ ਦੀ ਠੀਕ ਜਾਚ ਆ ਜਾਂਦੀ ਹੈ ਤੇ ਹੱਸਦਿਆਂ ਖੇਡਦਿਆਂ ਖਾਂਦਿਆਂ ਪਹਿਨਦਿਆਂ (ਭਾਵ ਦੁਨੀਆਂ ਦੇ ਸਾਰੇ ਕੰਮ-ਕਾਰ ਕਰਦਿਆਂ) ਮਾਇਆ ਵਿਚ ਵਰਤਦਿਆਂ ਹੀ ਕਾਮਾਦਿਕ ਵਿਕਾਰਾਂ ਤੋਂ ਬਚੇ ਰਹੀਦਾ ਹੈ।

**ਕਬੀਰ ਜਉ ਗ੍ਰਿਹੁ ਕਰਹਿ ਤ ਧਰਮੁ ਕਰੁ ਨਾਹੀ ਤ ਕਰੁ ਬੈਰਾਗੁ॥**

**ਬੈਰਾਗੀ ਬੰਧਨੁ ਕਰੈ ਤਾ ਕੋ ਬਡੋ ਅਭਾਗੁ॥੨੪੩॥**

(ਅੰਗ ੧੩੭੭)

ਹੇ ਕਬੀਰ! ਜੇ ਤੂੰ ਘਰ ਬਾਰੀ ਬਣਦਾ ਹੈਂ ਤਾਂ ਘਰ ਬਾਰੀ ਵਾਲਾ ਫਰਜ਼ ਭੀ ਨਿਭਾ (ਪ੍ਰਭੂ ਸਿਮਰਨ ਕਰ ਅਤੇ ਵਿਕਾਰਾਂ ਤੋਂ ਬਚਿਆ ਰਹੁ)। ਪਰ ਗ੍ਰਿਹਸਤ ਵਿਚ ਰਹਿ ਕੇ ਜੇ ਤੂੰ ਮਾਇਆ ਵਿਚ ਹੀ ਗਰਕੇ ਰਹਿਣਾ ਹੈ ਤਾਂ ਇਸ ਮਾਇਆ ਨੂੰ ਤਿਆਗਣਾ ਹੀ ਭਲਾ ਹੈ। ਤਿਆਗੀ ਬਣ ਕੇ ਜੋ ਮਨੁੱਖ ਫਿਰ ਭੀ ਨਾਲ-ਨਾਲ ਮਾਇਆ ਦਾ ਜੰਜਾਲ ਸਹੇੜਦਾ ਹੈ ਉਸਦੀ ਬੜੀ

ਬਦਕਿਸਮਤੀ ਸਮਝੋ (ਉਹ ਕਿਸੇ ਥਾਂ ਜੋਗਾ ਨਹੀਂ ਰਹਿ ਜਾਂਦਾ)।

**ਹੋਇ ਅਤੀਤੁ ਗ੍ਰਿਹਸਤ ਤਜ ਫਿਰ ਉਨਹੂੰ ਕੇ ਘਰਿ ਮੰਗਣ ਜਾਈ॥**

(ਭਾਈ ਗੁਰਦਾਸ ਜੀ, ਵਾਰ ੧/੪੦)

ਜੋ ਲੋਕ ਪਰਵਾਰਾਂ ਨੂੰ ਤਿਆਗ ਕੇ ਜੰਗਲਾਂ ਪਹਾੜਾਂ ਵਿਚ ਵਾਸਾ ਕਰ ਲੈਂਦੇ ਹਨ ਉਹਨਾਂ ਨੂੰ ਵੀ ਆਪਣੀਆਂ ਲੋੜਾਂ ਦੀ ਪੂਰਤੀ ਲਈ ਗ੍ਰਿਹਸਤੀਆਂ ਦਾ ਹੀ ਆਸਰਾ ਲੈਣਾ ਪੈਂਦਾ ਹੈ (ਤਾਂ ਫਿਰ ਗ੍ਰਿਹਸਤ ਹੀ ਉਤਮ ਹੋਇਆ)।

**ਗ੍ਰਿਹ ਕੁਟੰਬ ਮਹਿ ਸਦਾ ਉਦਾਸੁ॥੨॥**

(ਅੰਗ ੨੩੨)

(ਗੁਰੂ ਦੀ ਸ਼ਰਨ ਵਿਚ ਰਹਿਣ ਵਾਲੇ) ਮਨੁੱਖ ਗ੍ਰਿਹਸਤ ਜੀਵਨ ਵਿਚ ਰਹਿੰਦੇ ਹੋਏ ਪਰਵਾਰ ਵਿਚ ਰਹਿੰਦੇ ਹੋਏ ਭੀ (ਮਾਇਆ ਦੇ ਮੋਹ ਵਲੋਂ) ਉਪਰਾਮ ਰਹਿੰਦੇ ਹਨ।



# ਜੀਵਨ - ਕਰਮਾਂ ਸੰਦੜਾ ਖੇਤ

**ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ ॥**
**ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥**

(ਅੰਗ ੮)

ਧਰਮਰਾਜ ਅਕਾਲ ਪੁਰਖ ਦੀ ਹਜ਼ੂਰੀ ਵਿਚ ਜੀਵਾਂ ਦੇ ਕੀਤੇ ਹੋਏ ਚੰਗੇ ਤੇ ਮੰਦੇ ਕੰਮ ਵਿਚਾਰਦਾ ਹੈ। ਆਪੋ ਆਪਣੇ ਇਹਨਾਂ ਕੀਤੇ ਹੋਏ ਕਰਮਾਂ ਦੇ ਅਨੁਸਾਰ ਕਈ ਜੀਵ ਅਕਾਲ ਪੁਰਖ ਦੇ ਨੇੜੇ ਹੋ ਜਾਂਦੇ ਹਨ ਅਤੇ ਕਈ ਅਕਾਲ ਪੁਰਖ ਤੋਂ ਦੂਰ ਰਹਿ ਜਾਂਦੇ ਹਨ।

**ਕਰਮ ਧਰਤੀ ਸਰੀਰੁ ਕਲਿਜੁਗ ਵਿਚਿ ਜੇਹਾ ਕੋ ਬੀਜੇ ਤੇਹਾ ਕੋ ਖਾਏ ॥**
**ਗਲਾ ਉਪਰਿ ਤਪਾਵਸੁ ਨ ਹੋਈ ਵਿਸੁ ਖਾਧੀ ਤਤਕਾਲ ਮਰਿ ਜਾਏ ॥**

(ਅੰਗ ੩੦੮)

ਇਸ ਮਨੁੱਖਾ ਜਨਮ ਵਿਚ ਸਰੀਰ ਕਰਮ-ਰੂਪ ਬੀਜ ਬੀਜਣ ਲਈ ਭੁਏਂ ਹੈ, ਇਸ ਵਿਚ ਜਿਸ ਤਰ੍ਹਾਂ ਦਾ ਬੀਜ ਮਨੁੱਖ ਬੀਜਦਾ ਹੈ, ਉਸੇ ਤਰ੍ਹਾਂ ਦਾ ਫਲ ਖਾਂਦਾ ਹੈ। ਕੀਤੇ ਕਰਮਾਂ ਦਾ ਨਬੇੜਾ ਗੱਲਾਂ ਉਤੇ ਨਹੀਂ ਹੁੰਦਾ। ਜੇ ਵਿਹੁ ਖਾਧੀ ਜਾਏ ਤਾਂ ਅੰਮ੍ਰਿਤ ਦੀਆਂ ਗੱਲਾਂ ਕਰਦਿਆਂ ਭੀ ਮਨੁੱਖ ਬਚ ਨਹੀਂ ਸਕਦਾ (ਤੁਰੰਤ ਮਰ ਜਾਂਦਾ ਹੈ)।

**ਫਲੁ ਤੇਵੇਹੋ ਪਾਈਐ ਜੇਵੇਹੀ ਕਾਰ ਕਮਾਈਐ ॥**

(ਅੰਗ ੪੬੮)

ਮਨੁੱਖ ਜਿਸ ਤਰ੍ਹਾਂ ਦੀ ਕਾਰ ਕਰਦਾ ਹੈ ਉਹੋ ਜੇਹਾ ਹੀ ਉਸਨੂੰ ਫਲ ਮਿਲਦਾ ਹੈ।

**ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ ॥੧॥**

(ਅੰਗ ੪੭੨)

(ਹੇ ਨਾਨਕ ਕਿਸੇ ਦਾ ਅਪੜਾਇਆ ਹੋਇਆ ਅੱਗੇ ਕੁਝ ਨਹੀਂ ਮਿਲਦਾ) ਅਗਾਂਹ ਤਾਂ ਮਨੁੱਖ ਨੂੰ ਉਹੀ ਕੁਝ ਮਿਲਦਾ ਹੈ ਜੋ ਉਹ ਖੱਟਦਾ ਹੈ, ਮਿਹਨਤ ਕਰਕੇ ਕਮਾਂਦਾ ਹੈ ਅਤੇ ਆਪਣੇ ਹੱਥੀਂ ਦੇਂਦਾ ਹੈ।

**ਦੀਬਾਨੁ ਏਕੋ ਕਲਮ ਏਕਾ ਹਮਾ ਤੁਮ੍ਹਾ ਮੇਲੁ ॥**

**ਦਰਿ ਲਏ ਲੇਖਾ ਪੀੜਿ ਛੁਟੈ ਨਾਨਕਾ ਜਿਉ ਤੇਲੁ ॥**

(ਅੰਗ ੪੭੩)

ਹੇ ਨਾਨਕ! ਪ੍ਰਭੂ ਆਪ ਹੀ ਫੈਸਲਾ ਕਰਨ ਵਾਲਾ ਹੈ, ਆਪ ਹੀ ਲੇਖਾ ਲਿਖਣ ਵਾਲਾ ਹੈ, ਸਾਰੇ ਚੰਗੇ ਮੰਦੇ ਜੀਵਾਂ ਦਾ ਮੇਲਾ ਉਸ ਦੇ ਦਰ ਤੇ ਹੁੰਦਾ ਹੈ। ਪ੍ਰਭੂ ਸਭ ਤੋਂ ਕੀਤੇ ਕਰਮਾਂ ਦਾ ਲੇਖਾ ਮੰਗਦਾ ਹੈ ਅਤੇ ਮੰਦੇ ਮਨੁੱਖਾਂ ਨੂੰ ਇਵੇਂ ਪੀੜ ਸੁੱਟਦਾ ਹੈ ਜਿਵੇਂ ਤੇਲ (ਉਹਨਾਂ ਨੂੰ ਦੁੱਖਾਂ ਰੂਪ ਕੋਹਲੂ ਵਿਚ ਪਾ ਕੇ ਪੀੜਦਾ ਹੈ।

**ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉ ਘਾਲੀਐ ॥**

(ਅੰਗ ੪੭੪)

ਜਦੋਂ ਮਨੁੱਖ ਨੇ ਆਪਣੇ ਕੀਤੇ ਦਾ ਫਲ ਆਪ ਭੋਗਣਾ ਹੈ ਤਾਂ ਫੇਰ ਕੋਈ ਮਾੜੀ ਕਮਾਈ ਨਹੀਂ ਕਰਨੀ ਚਾਹੀਦੀ। (ਜਿਸ ਦਾ ਮਾੜਾ ਫਲ ਭੋਗਣਾ ਪਵੇ)।

**ਜੋ ਜੀਇ ਹੋਇ ਸੁ ਉਗਵੈ ਮੁਹ ਕਾ ਕਹਿਆ ਵਾਉ ॥**

**ਬੀਜੇ ਬਿਖੁ ਮੰਗੈ ਅੰਮ੍ਰਿਤੁ ਵੇਖਹੁ ਏਹੁ ਨਿਆਉ ॥੨॥**

(ਅੰਗ ੪੭੪)

ਜੋ ਕੁਝ ਮਨੁੱਖ ਦੇ ਦਿਲ ਵਿਚ ਹੁੰਦਾ ਹੈ ਉਹੀ ਪਰਗਟ ਹੁੰਦਾ ਹੈ (ਨੀਯਤ ਮੁਤਾਬਕ ਹੀ ਫਲ ਮਿਲਦਾ ਹੈ)। ਜੇ ਅੰਦਰ ਨੀਯਤ ਹੋਰ ਹੈ ਤਾਂ ਉਸਦੇ ਉਲਟ ਮੂੰਹੋਂ ਆਖ ਦੇਣਾ ਵਿਅਰਥ ਹੈ। ਇਹ ਕਿੱਡੀ ਅਸਚਰਜ ਗੱਲ ਹੈ ਕਿ ਮਨੁੱਖ ਬੀਜਦਾ ਤਾਂ ਜ਼ਹਿਰ ਹੈ (ਭਾਵ ਨੀਯਤ ਤਾਂ ਵਿਕਾਰਾਂ ਵਲ ਹੈ) ਪਰ ਉਸ ਦੇ ਫਲ ਵਜੋਂ ਮੰਗਦਾ ਅੰਮ੍ਰਿਤੁ ਹੈ।

**ਕਬੀਰ ਜੋਰੁ ਕੀਆ ਸੋ ਜੁਲਮੁ ਹੈ ਲੇਇ ਜਬਾਬੁ ਖੁਦਾਇ ॥**

**ਦਫਤਰਿ ਲੇਖਾ ਨੀਕਸੈ ਮਾਰ ਮੁਹੈ ਮੁਹਿ ਖਾਇ ॥੨੦੦॥**

(ਅੰਗ ੧੩੭੫)

ਹੇ ਕਬੀਰ! ਜੋ ਭੀ ਮਨੁੱਖ ਕਿਸੇ ਉਤੇ ਧੱਕਾ ਕਰਦਾ ਹੈ ਉਹ ਜ਼ੁਲਮ ਕਰਦਾ ਹੇ ਅਤੇ ਜ਼ੁਲਮ ਦਾ ਲੇਖਾ ਖੁਦਾ ਮੰਗਦਾ ਹੇ। (ਜਿਸ ਕਿਸੇ ਦੀ ਲੇਖੇ ਦੀ ਬਾਕੀ ਨਿਕਲਦੀ ਹੈ ਉਹ ਬੜੀ ਸਜ਼ਾ ਭੁਗਤਦਾ ਹੈ, (ਉਸਨੂੰ ਮੁੜ ਮੁੜ ਮੂੰਹ ਉਤੇ ਪੈਂਦੀਆਂ ਹਨ)।

**ਸਭਨਾ ਕਾ ਦਰਿ ਲੇਖਾ ਹੋਇ ॥ ਕਰਣੀ ਬਾਝਹੁ ਤਰੈ ਨ ਕੋਇ ॥**

(ਅੰਗ ੯੫੨)

ਹਰੇਕ ਮਨੁੱਖ ਦੇ ਅਮਲਾਂ ਦਾ ਲੇਖਾ ਪ੍ਰਭੂ ਦੀ ਹਜ਼ੂਰੀ ਵਿਚ ਹੁੰਦਾ ਹੈ। ਆਪਣੇ ਨੇਕ

ਅਮਲਾਂ ਤੋਂ ਬਿਨਾਂ ਕਦੇ ਕੋਈ ਪਾਰ ਨਹੀਂ ਲੰਘਿਆ।

**ਪੁੰਨੀ ਪਾਪੀ ਆਖਣੁ ਨਾਹਿ॥**

**ਕਰਿ ਕਰਿ ਕਰਣਾ ਲਿਖਿ ਲੈ ਜਾਹੁ॥**

**ਆਪੇ ਬੀਜਿ ਆਪੇ ਹੀ ਖਾਹੁ॥**

(ਅੰਗ ੪)

ਪੁੰਨ ਜਾਂ ਪਾਪ ਨਿਰਾ ਨਾਮ ਹੀ ਨਹੀਂ ਹਨ (ਭਾਵ ਨਿਰਾ ਕਹਿਣ ਮਾਤਰ ਨਹੀਂ ਹਨ)। ਸਚਮੁਚ ਹੀ ਤੂੰ ਜੇਹੋ ਜੇਹੇ ਕਰਮ ਕਰੇਂਗਾ ਤਿਹੋ ਜਿਹੇ ਸੰਸਕਾਰ ਆਪਣੇ ਅੰਦਰ ਉਕਰ ਕੇ ਨਾਲ ਲਏ ਜਾਹਿੰ ਗਾ। ਜੋ ਕੁਝ ਤੂੰ ਆਪ ਬੀਜੇਂਗਾ ਉਸਦਾ ਫਲ ਆਪ ਹੀ ਖਾਏਂਗਾ।

**ਨਾਨਕੁ ਆਖੈ ਰੇ ਮਨਾ ਸੁਣੀਐ ਸਿਖ ਸਹੀ॥**

**ਲੇਖਾ ਰਬੁ ਮੰਗੇਸੀਆ ਬੈਠਾ ਕਢਿ ਵਹੀ॥**

(ਅੰਗ ੯੫੩)

ਨਾਨਕ ਆਖਦਾ ਹੈ ਹੇ ਮਨ ਸੱਚੀ ਸਿਖਿਆ ਸੁਣ, ਤੇਰੇ ਕੀਤੇ ਹੋਏ ਅਮਲਾਂ ਵਾਲੀ ਕਿਤਾਬ ਕੱਢ ਕੇ ਬੈਠਾ ਹੋਇਆ ਰੱਬ ਤੈਥੋਂ ਹਿਸਾਬ ਪੁਛੇਗਾ।

**ਨਾਨਕ ਪਇਐ ਕਿਰਤਿ ਕਮਾਵਣਾ ਕੋਇ ਨ ਮੇਟਣਹਾਰੁ॥੨॥**

(ਅੰਗ ੭੯੧)

ਹੇ ਨਾਨਕ ਹਰੇਕ ਜੀਵ ਆਪਣੇ ਹੁਣ ਤਕ ਦੇ ਕੀਤੇ ਕਰਮਾਂ ਦੇ ਇਕੱਠੇ ਹੋਏ ਸੰਸਕਾਰਾਂ ਅਨੁਸਾਰ ਕੰਮ ਕਰਦਾ ਹੈ। ਕੋਈ ਬੰਦਾ ਇਸ ਬਣੇ ਹੋਏ ਗੇੜ ਨੂੰ ਆਪਣੇ ਉਦਮ ਨਾਲ ਮਿਟਾ ਨਹੀਂ ਸਕਦਾ।

**ਫਰੀਦਾ ਲੋੜੈ ਦਾਖ ਬਿਜਉਰੀਆਂ ਕਿਕਰਿ ਬੀਜੈ ਜਟੁ॥**

**ਹੰਢੈ ਉਂਨ ਕਤਾਇਦਾ ਪੈਧਾ ਲੋੜੈ ਪਟੁ॥੨੩॥**

(ਅੰਗ ੧੩੭੯)

ਹੇ ਫਰੀਦ ! ਜੋ ਜੱਟ ਕਿਕਰੀਆਂ ਬੀਜਦਾ ਹੈ ਪਰ ਉਨ੍ਹਾਂ ਕਿਕਰੀਆਂ ਤੋਂ ਬਿਜੌਰ ਦੇ ਇਲਾਕੇ ਦਾ ਛੋਟਾ ਅੰਗੂਰ ਖਾਣਾ ਚਾਹੁੰਦਾ ਹੈ। ਅਤੇ ਸਾਰੀ ਉਮਰ ਉਨ੍ਹ ਕਤਾਂਦਾ ਫਿਰਦਾ ਹੈ ਪਰ ਰੇਸ਼ਮ ਪਹਿਨਣਾ ਚਾਹੁੰਦਾ ਹੈ। (ਬੰਦਗੀ ਤੋਂ ਬਿਨਾਂ ਸੁਖੀ ਜੀਵਨ ਦੀ ਆਸ ਰੱਖਣ ਵਾਲਾ ਮਨੁੱਖ ਉਸ ਜੱਟ ਵਾਂਗ ਹੈ)।



# ਜੀਵ ਲੇਖਾਂ ਦਾ ਬੱਧਾ ਹੋਇਆ

**ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ॥**

(ਅੰਗ ੯੩੭)

ਹੇ ਸਖੀ! ਸਾਡੇ ਕੀਤੇ ਕਰਮਾਂ ਅਨੁਸਾਰ ਜੋ ਲੇਖ ਕਰਤਾਰ ਨੇ ਸਾਡੇ ਮੱਥੇ ਉਤੇ ਲਿਖ ਦਿੱਤਾ ਹੈ ਉਹ ਸਾਡੀ ਆਪਣੀ ਚਤੁਰਾਈ ਜਾਂ ਹਿਮੰਤ ਨਾਲ ਮਿਟ ਨਹੀਂ ਸਕਦਾ।

**ਜੀਅ ਜੰਤ ਜਹਾ ਜਹਾ ਲਗੁ ਕਰਮ ਕੇ ਬਸਿ ਜਾਇ॥**

(ਅੰਗ ੪੮੬)

ਸਾਰੇ ਜੀਵ ਜਿਥੇ ਭੀ ਹਨ ਉਹ ਕੀਤੇ ਕਰਮਾਂ ਦੇ ਅਧੀਨ ਜਨਮ ਲੈ ਕੇ ਹੀ ਉਥੇ ਹਨ।

**ਜੇਹਾ ਚੀਰੀ ਲਿਖਿਆ ਤੇਹਾ ਹੁਕਮੁ ਕਮਾਹਿ॥**
**ਘਲੇ ਆਵਹਿ ਨਾਨਕਾ ਸਦੇ ਉਠੀ ਜਾਹਿ॥੧॥**

(ਅੰਗ ੧੨੩੯)

ਜਿਹੋ ਜਿਹਾ ਹੁਕਮ ਲਿਖਿਆ ਹੋਇਆ ਆਉਂਦਾ ਹੈ ਜੀਵ ਉਸੇ ਤਰ੍ਹਾਂ ਹੁਕਮ ਦੀ ਪਾਲਣਾ ਕਰਦੇ ਹਨ। ਹੇ ਨਾਨਕ ਉਸ ਮਾਲਕ ਦੇ ਭੇਜੇ ਹੋਏ ਇਥੇ ਜਗਤ ਵਿਚ ਆ ਜਾਂਦੇ ਹਨ ਤੇ ਉਸ ਦੇ ਬੁਲਾਏ ਹੋਏ ਏਥੋਂ ਉਠ ਕੇ ਤੁਰ ਪੈਂਦੇ ਹਨ।

**ਸੁਖੁ ਦੁਖੁ ਪੁਰਬ ਜਨਮ ਕੇ ਕੀਏ॥ ਸੋ ਜਾਣੈ ਜਿਨਿ ਦਾਤੈ ਦੀਏ॥**

(ਅੰਗ ੧੦੩੦)

ਪ੍ਰਾਣੀ ਪੂਰਬਲੇ ਜਨਮਾਂ ਦੇ ਕੀਤੇ ਕਰਮਾਂ ਅਨੁਸਾਰ ਦੁਖ ਸੁਖ ਭੋਗਦੇ ਹਨ। ਇਸ ਭੇਤ ਨੂੰ ਉਹੀ ਪਰਮਾਤਮਾ ਜਾਣਦਾ ਹੈ ਜਿਸ ਨੇ ਇਹ ਦੁਖ ਸੁਖ ਭੋਗਣੇ ਦਿੱਤੇ ਹਨ।

**ਜੋ ਧੁਰਿ ਲਿਖਿਆ ਲੇਖੁ ਪ੍ਰਭ ਮੇਟਣਾ ਨ ਜਾਇ॥**

(ਅੰਗ ੩੧੫)

ਹੇ ਪ੍ਰਭੂ! ਮੁੱਢ ਤੋਂ ਕੀਤੇ ਕੰਮਾਂ ਦੇ ਅਨੁਸਾਰ ਜੋ ਸੰਸਕਾਰ ਰੂਪ ਲੇਖ (ਹਿਰਦੇ ਵਿਚ) ਉਕਰਿਆ ਗਿਆ ਹੈ ਉਹ ਮਿਟਾਇਆ ਨਹੀਂ ਜਾ ਸਕਦਾ।

**ਮਨ ਮੂਰਖ ਕਾਹੇ ਬਿਲਲਾਈਐ॥ ਪੁਰਬ ਲਿਖੇ ਕਾ ਲਿਖਿਆ ਪਾਈਐ॥**

(ਅੰਗ ੨੮੩)

ਹੇ ਮੂਰਖ ਮਨ ਦੁੱਖ ਮਿਲਣ ਤੇ ਕਿਉਂ ਵਿਲਕਦਾ ਹੈਂ। ਪਿਛਲੇ ਬੀਜੇ ਦਾ ਫਲ ਹੀ ਖਾਣਾ ਪੈਂਦਾ ਹੈ।

**ਦਿਨੁ ਰੈਨਿ ਅਪਨਾ ਕੀਆ ਪਾਈ॥**

**ਕਿਸੁ ਦੋਸੁ ਨ ਦੀਜੈ ਕਿਰਤੁ ਭਵਾਈ॥੪॥** (ਅੰਗ ੭੪੫)

ਕਿਸੇ ਨੂੰ ਦੋਸ਼ ਨਹੀਂ ਦਿੱਤਾ ਜਾ ਸਕਦਾ, ਪਿਛਲੇ ਜਨਮਾਂ ਦਾ ਆਪਣਾ ਹੀ ਕੀਤਾ ਭਟਕਣਾ ਵਿਚ ਪਾ ਰਿਹਾ ਹੈ। ਮੈਂ ਦਿਨ ਰਾਤ ਆਪਣੇ ਕਮਾਏ ਦਾ ਫਲ ਭੋਗ ਰਿਹਾ ਹਾਂ।

**ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ॥...**

**ਕਰਿ ਅਉਗਣ ਪਛੋਤਾਵਣਾ॥੧੪॥** (ਅੰਗ ੪੭੦)

ਹਰੇਕ ਜੀਵ ਨੇ ਆਪੋ ਆਪਣੇ ਕੀਤੇ ਹੋਏ ਚੰਗੇ ਤੇ ਮੰਦੇ ਕਰਮਾਂ ਦਾ ਫਲ ਆਪ ਹੀ ਭੋਗਣਾ ਹੈ। .........। ਭੈੜੇ ਕੰਮ ਕਰਕੇ ਅੰਤ ਪਛੁਤਾਉਣਾ ਹੀ ਪੈਂਦਾ ਹੈ।

**ਨਕਿ ਨਥ ਖਸਮ ਹਥ ਕਿਰਤੁ ਧਕੇ ਦੇ॥**

**ਜਹਾ ਦਾਣੇ ਤਹਾਂ ਖਾਣੇ ਨਾਨਕਾ ਸਚੁ ਹੇ॥੨॥**

(ਅੰਗ ੬੫੩)

ਹੇ ਨਾਨਕ! ਜੀਵ ਦੇ ਨੱਕ ਵਿਚ (ਰਜ਼ਾ ਦੀ) ਨੱਥ/ਨਕੇਲ ਹੈ ਜੋ ਖਸਮ ਪ੍ਰਭੂ ਦੇ ਆਪਣੇ ਹੱਥ ਵਿਚ ਹੈ। ਪਿਛਲੇ ਕੀਤੇ ਹੋਏ ਕੰਮ ਅਨੁਸਾਰ ਬਣਿਆ ਸੁਭਾਉ ਹੁਣ ਧੱਕੇ ਦੇ ਕੇ ਚਲਾ ਰਿਹਾ ਹੈ। ਸੱਚ ਇਹ ਹੈ ਕਿ ਜਿਥੇ ਜੀਵ ਦਾ ਦਾਣਾ ਪਾਣੀ ਹੈ ਉਥੇ ਖਾਣਾ ਪੈਂਦਾ ਹੈ।

**ਰੋਵੈ ਰਾਮੁ ਨਿਕਾਲਾ ਭਇਆ॥ ਸੀਤਾ ਲਖਮਣੁ ਵਿਛੁੜਿ ਗਇਆ॥**

(ਅੰਗ ੯੫੩)

ਜਦੋਂ ਰਾਮ ਜੀ ਨੂੰ ਦੇਸ ਨਿਕਾਲਾ ਮਿਲਿਆ, ਸੀਤਾ ਲਛਮਣ ਵਿਛੁੜੇ ਤਾਂ ਰਾਮ ਜੀ ਭੀ ਰੋਏ (ਆਪਣੇ ਕੀਤੇ ਕਰਮਾਂ ਦਾ ਲੇਖਾ ਕਦੇ ਨਹੀਂ ਟਲਦਾ)।

**ਅਗੋ ਦੇ ਜੇ ਚੇਤੀਐ ਤਾਂ ਕਾਇਤੁ ਮਿਲੈ ਸਜਾਇ॥**

(ਅੰਗ ੪੧੭)

ਜੇ ਪਹਿਲਾਂ ਹੀ ਆਪੋ ਆਪਣੇ ਫਰਜ਼ ਨੂੰ ਚੇਤੇ ਰਖਿਆ ਜਾਏ ਤਾਂ ਫਿਰ ਸਜ਼ਾ ਨਹੀਂ ਮਿਲਦੀ।

# ਲੇਖ ਬਦਲਣ ਵਾਲਾ ਕੇਵਲ ਪ੍ਰਭੂ

ਪੂਰਬਲੋ ਕ੍ਰਿਤ ਕਰਮੁ ਨ ਮਿਟੈ ਰੀ ਘਰ ਗੇਹਣਿ
ਤਾ ਚੇ ਮੋਹਿ ਜਾਪੀਅਲੇ ਰਾਮ ਚੇ ਨਾਮੰ ॥
ਬਦਤਿ ਤ੍ਰਿਲੋਚਨ ਰਾਮ ਜੀ ॥੬॥

(ਅੰਗ ੬੯੫)

ਹੇ ਮੇਰੀ ਜਿੰਦੇ ! ਪਿਛਲਾ ਕੀਤਾ ਕੋਈ ਭੀ ਕਰਮ (ਤੀਰਥ ਇਸ਼ਨਾਨ, ਅਵਤਾਰ ਪੂਜਾ ਰਾਹੀਂ) ਮਿਟਦਾ ਨਹੀਂ ਹੈ, ਤਾਂਹੀਏਂ ਮੈਂ ਤਾਂ ਪਰਮਾਤਮਾ ਦਾ ਨਾਮ ਹੀ ਸਿਮਰਦਾ ਹਾਂ। ਤ੍ਰਿਲੋਚਨ ਆਖਦਾ ਹੈ ਕਿ ਦੁਖ ਸੁਖ ਆਪਣੇ ਕਰਮਾਂ ਕਰਕੇ ਮਿਲਦੇ ਹਨ ਅਤੇ ਪ੍ਰਭੂ ਸਿਮਰਨ ਹੀ ਇਹਨਾਂ ਤੋਂ ਖਲਾਸੀ ਦਿਵਾ ਸਕਦਾ ਹੈ।

ਤਵ ਗੁਨ ਕਹਾ ਜਗਤ ਗੁਰਾ ਜਉ ਕਰਮੁ ਨ ਨਾਸੈ ॥
ਸਿੰਘ ਸਰਨ ਕਤ ਜਾਈਐ ਜਉ ਜੰਬੁਕੁ ਗ੍ਰਾਸੈ ॥੧॥

(ਅੰਗ ੮੫੮)

ਹੇ ਜਗਤ ਦੇ ਗੁਰੂ ਪ੍ਰਭੂ ਜੇ ਮੇਰੇ ਪਿਛਲੇ ਕੀਤੇ ਕਰਮਾਂ ਦਾ ਫਲ ਨਾਸ ਨਾ ਹੋਇਆ (ਭਾਵ ਜੇ ਮੈਂ ਪਿਛਲੇ ਕੀਤੇ ਮੰਦ ਕਰਮਾਂ ਦੇ ਸੰਸਕਾਰਾਂ ਅਨੁਸਾਰ ਹੁਣ ਵੀ ਮੰਦ ਕਰਮ ਕਰੀ ਹੀ ਗਿਆ) ਤਾਂ ਤੇਰੀ ਸ਼ਰਨ ਆਉਣ ਦਾ ਕੀ ਗੁਣ ਹੋਵੇਗਾ ? ਸ਼ੇਰ ਦੀ ਸ਼ਰਨ ਪੈਣ ਦਾ ਕੀ ਲਾਭ ਜੇ ਫਿਰ ਭੀ ਗਿੱਦੜ ਖਾ ਜਾਏ। ਅਕਾਲ ਪੁਰਖ ਦੀ ਸ਼ਰਨ ਪਿਆਂ ਹੀ ਕਰਮ ਰੇਖਾ ਬਦਲ ਸਕਦੀ ਹੈ)।

ਨਾਨਕ ਦੁਖੀਆ ਸਭੁ ਸੰਸਾਰੁ ॥
ਮੰਨੇ ਨਾਉ ਸੋਈ ਜਿਣਿ ਜਾਇ ॥ ਅਉਰੀ ਕਰਮ ਨ ਲੇਖੈ ਲਾਇ ॥੧॥

(ਅੰਗ ੯੫੪)

ਹੇ ਨਾਨਕ ! ਸਾਰਾ ਜਗਤ ਹੀ ਦੁਖੀ ਹੈ। ਜੋ ਮਨੁੱਖ ਪ੍ਰਭੂ ਦੇ ਨਾਮ ਨੂੰ ਮੰਨਦਾ ਹੈ ਉਹ ਜ਼ਿੰਦਗੀ ਦੀ ਬਾਜ਼ੀ ਜਿੱਤ ਕੇ ਜਾਂਦਾ ਹੈ। ਨਾਮ ਤੋਂ ਬਿਨਾਂ ਕੋਈ ਹੋਰ ਕੰਮ ਜ਼ਿੰਦਗੀ ਦੀ ਬਾਜ਼ੀ ਜਿੱਤਣ ਵਿਚ ਸਫਲ ਨਹੀਂ ਹੁੰਦਾ।

# ਜੀਵਨ ਨਾਸ਼ਵਾਨ

**ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਹੀ॥੧॥**

(ਅੰਗ ੧੨੩੨)

ਜਿਵੇਂ ਬੱਦਲ ਦੀ ਛਾਂ ਹੈ, ਤਿਵੇਂ ਜੋ ਕੁਝ ਦਿੱਸ ਰਿਹਾ ਹੈ ਸਭ ਨਾਸ਼ਵੰਤ ਹੈ।

**ਸੇਖ ਹੈਯਾਤੀ ਜਗਿ ਨ ਕੋਈ ਥਿਰੁ ਰਹਿਆ॥**
**ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ॥੫॥**

(ਅੰਗ ੪੮੮)

ਹੇ ਸ਼ੇਖ ਫਰੀਦ! ਜਗਤ ਵਿਚ ਕੋਈ ਸਦਾ ਲਈ ਉਮਰ ਨਹੀਂ ਭੋਗ ਸਕਿਆ। ਵੇਖ ਜਿਸ ਧਰਤੀ ਦੇ ਜਿਸ ਥਾਂ ਤੇ ਅਸੀਂ ਹੁਣ ਬੈਠੇ ਹਾਂ ਇਸ ਧਰਤੀ ਉਤੇ ਕਈ ਬਹਿ ਕੇ ਚਲੇ ਗਏ ਹਨ।

**ਘਲੇ ਆਵਹਿ ਨਾਨਕਾ ਸਦੇ ਉਠੀ ਜਾਹਿ॥੧॥**

(ਅੰਗ ੧੨੩੯)

ਹੇ ਨਾਨਕ! ਸਾਰੇ ਜੀਵ ਉਸ ਮਾਲਕ ਦੇ ਭੇਜੇ ਹੋਏ ਇਸ ਜਗਤ ਵਿਚ ਆ ਜਾਂਦੇ ਹਨ ਤੇ ਉਸ ਦੇ ਬੁਲਾਏ ਹੋਏ ਇਥੋਂ ਉਠ ਕੇ ਤੁਰ ਪੈਂਦੇ ਹਨ।

**ਪ੍ਰਾਨੀ ਕਿਆ ਮੇਰਾ ਕਿਆ ਤੇਰਾ॥ ਜੈਸੇ ਤਰਵਰ ਪੰਖਿ ਬਸੇਰਾ॥੧॥**

(ਅੰਗ ੬੫੯)

ਜਿਵੇਂ ਰੁੱਖਾਂ ਉਤੇ ਪੰਛੀਆਂ ਦਾ ਸਿਰਫ ਰਾਤ ਲਈ ਡੇਰਾ ਹੁੰਦਾ ਹੈ ਤਿਵੇਂ ਹੀ ਜੀਵਾਂ ਦੀ ਵਸੋਂ ਇਸ ਜਗਤ ਵਿਚ ਹੈ। ਹੇ ਭਾਈ! ਫਿਰ ਇਨ੍ਹਾਂ ਵਿਤਕਰਿਆਂ ਤੇ ਵੰਡਾਂ ਦਾ ਕੀ ਲਾਭ।

**ਜੋ ਦਿਨ ਆਵਹਿ ਸੋ ਦਿਨ ਜਾਹੀ॥ ਕਰਨਾ ਕੂਚੁ ਰਹਨੁ ਥਿਰੁ ਨਾਹੀ॥**
**ਸੰਗੁ ਚਲਤ ਹੈ ਹਮ ਭੀ ਚਲਨਾ॥ ਦੂਰਿ ਗਵਨੁ ਸਿਰ ਊਪਰਿ ਮਰਨਾ॥੧॥**

(ਅੰਗ ੭੯੩)

ਮਨੁੱਖ ਦੀ ਜ਼ਿੰਦਗੀ ਵਿਚ ਜਿਹੜੇ ਦਿਨ ਆਉਂਦੇ ਹਨ ਉਹ ਲੰਘਦੇ ਜਾਂਦੇ ਹਨ। ਇਥੋਂ ਹਰ ਇਕ ਨੇ ਕੂਚ ਕਰ ਜਾਣਾ ਹੈ ਕਿਸੇ ਦੀ ਵੀ ਇਥੇ ਸਦਾ ਲਈ ਰਿਹਾਇਸ਼ ਨਹੀਂ ਹੈ। ਅਸਾਡਾ ਸਾਥ ਤੁਰਿਆ ਜਾ ਰਿਹਾ ਹੈ, ਅਸਾਂ ਭੀ ਇਥੋਂ ਤੁਰ ਜਾਣਾ ਹੈ। ਇਹ ਦੂਰ ਦਾ ਪੈਂਡਾ ਹੈ ਅਤੇ ਮੌਤ ਸਿਰ ਤੇ ਖਲੋਤੀ ਹੈ (ਪਤਾ ਨਹੀਂ ਕਿਹੜੇ ਵੇਲੇ ਆ ਜਾਵੇ)।

**ਇੰਦ੍ਰ ਪੁਰੀ ਮਹਿ ਸਰਪਰ ਮਰਣਾ॥ਬ੍ਰਹਮ ਪੁਰੀ ਨਿਹਚਲੁ ਨਹੀ ਰਹਣਾ॥**

**ਸਿਵ ਪੁਰੀ ਕਾ ਹੋਇਗਾ ਕਾਲਾ॥**

(ਅੰਗ ੨੩੭)

ਹੇ ਭਾਈ! ਹੋਰਨਾਂ ਦੀ ਤਾਂ ਗੱਲ ਹੀ ਕੀ ਹੈ। ਇੰਦਰਪੁਰੀ ਵਿਚ ਮੌਤ ਜ਼ਰੂਰ ਆ ਜਾਂਦੀ ਹੈ। ਬ੍ਰਹਮਾ ਦੀ ਪੁਰੀ ਭੀ ਸਦਾ ਅਟੱਲ ਨਹੀਂ ਰਹਿ ਸਕਦੀ। ਸ਼ਿਵ ਦੀ ਪੁਰੀ ਦਾ ਭੀ ਨਾਸ਼ ਹੋ ਜਾਵੇਗਾ।

**ਘੜੀ ਮੁਹਤ ਕਾ ਪਾਹੁਣਾ ਕਾਜ ਸਵਾਰਣਹਾਰੁ॥**

(ਅੰਗ ੪੩)

(ਕਿਸੇ ਦੇ ਘਰ ਘੜੀ ਦੋ ਘੜੀ ਲਈ ਗਿਆ ਹੋਇਆ ਕੋਈ ਪ੍ਰਾਹੁਣਾ ਉਸ ਘਰ ਦੇ ਕੰਮ ਸਵਾਰਨ ਵਾਲਾ ਬਣ ਬੈਠੇ ਤਾਂ ਹਾਸੋਹੀਣੀ ਗੱਲ ਹੈ। ਉਵੇਂ ਜੀਵ ਇਸ ਜਗਤ ਵਿਚ ਘੜੀ ਦੋ ਘੜੀਆਂ ਦਾ ਪ੍ਰਾਹੁਣਾ ਹੈ, ਪਰ ਇਹ ਇਸ ਦੇ ਹੀ ਕੰਮ ਧੰਧੇ ਨਜਿੱਠਣ ਵਾਲਾ ਬਣ ਜਾਂਦਾ ਹੈ।

**ਮਾਟੀ ਕੋ ਪੁਤਰਾ ਕੈਸੇ ਨਚਤੁ ਹੈ॥**

(ਅੰਗ ੪੮੭)

ਮਾਇਆ ਦੇ ਮੋਹ ਵਿਚ ਫਸ ਕੇ ਇਹ ਮਿੱਟੀ ਦਾ ਪੁਤਲਾ ਕਿਹਾ ਹਾਸੋਹੀਣਾ ਹੋ ਕੇ ਨੱਚ ਰਿਹਾ ਹੈ (ਭਟਕ ਰਿਹਾ ਹੈ)।

**ਇਹੁ ਸਰੀਰੁ ਜਜਰੀ ਹੈ ਇਸ ਨੋ ਜਰੁ ਪਹੁਚੈ ਆਈ॥੧॥**

(ਅੰਗ ੫੮੪)

ਹੇ ਭਾਈ! ਇਹ ਸਰੀਰ ਪੁਰਾਣਾ ਹੋ ਜਾਣ ਵਾਲਾ ਹੈ, ਇਸ ਨੂੰ ਬੁਢੇਪਾ ਜ਼ਰੂਰ ਆ ਦਬਾਂਦਾ ਹੈ।

**ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ॥......**

**ਕਿਸੁ ਨਾਲਿ ਕੀਚੈ ਦੋਸਤੀ ਸਭੁ ਜਗੁ ਚਲਣਹਾਰੁ॥**

(ਅੰਗ ੪੬੮)

ਇਹ ਸਾਰਾ ਜਗਤ ਛਲ ਰੂਪ ਹੈ, ਇਸ ਵਿਚ ਕੋਈ ਰਾਜਾ ਹੈ ਕੋਈ ਪਰਜਾ ਹੈ। (ਇਹ ਮਦਾਰੀ ਦੇ ਤਮਾਸ਼ੇ ਵਾਂਗ ਇਕ ਛਲ ਹੀ ਹੈ) ...............। ਇਸ ਜੀਵ ਨੂੰ ਭੁੱਲ ਗਿਆ ਹੈ ਕਿ ਸਾਰਾ ਜਗਤ ਨਾਸ਼ਵੰਤ ਹੈ, ਇਸ ਲਈ ਕਿਸੇ ਨਾਲ ਭੀ ਮੋਹ ਨਹੀਂ ਪਾਣਾ ਚਾਹੀਦਾ।

**ਮ੍ਰਿਤ ਮੰਡਲ ਜਗੁ ਸਾਜਿਆ ਜਿਉ ਬਾਲੂ ਘਰ ਬਾਰ॥**
**ਬਿਨਸਤ ਬਾਰ ਨ ਲਾਗਈ ਜਿਉ ਕਾਗਦ ਬੂੰਦਾਰ॥੧॥**

(ਅੰਗ ੮੦੮)

ਹੇ ਮੇਰੇ ਮਨ ! ਇਹ ਜਗਤ ਪਰਮਾਤਮਾ ਨੇ ਐਸਾ ਬਣਾਇਆ ਹੈ ਕਿ ਇਸ ਉਤੇ ਮੌਤ ਦਾ ਰਾਜ ਹੈ। ਇਹ ਇਉਂ ਹੈ ਜਿਵੇਂ ਰੇਤ ਦੇ ਬਣੇ ਹੋਏ ਘਰ ਆਦਿਕ ਹੋਣ। ਜਿਵੇਂ ਮੀਂਹ ਦੀਆਂ ਕਣੀਆਂ ਨਾਲ ਕਾਗਜ਼ ਤੁਰੰਤ ਗਲ ਜਾਂਦੇ ਹਨ, ਤਿਵੇਂ ਇਹਨਾਂ ਘਰਾਂ ਦੇ ਨਾਸ ਹੁੰਦਿਆਂ ਚਿਰ ਨਹੀਂ ਲਗਦਾ।

***

# ਮਨੁਖਾ ਆਯੂ

ਦਸ ਬਾਲਤਣਿ ਬੀਸ ਰਵਣਿ ਤੀਸਾ ਕਾ ਸੁੰਦਰੁ ਕਹਾਵੈ॥
ਚਾਲੀਸੀ ਪੁਰੁ ਹੋਇ ਪਚਾਸੀ ਪਗੁ ਖਿਸੈ ਸਠੀ ਕੇ ਬੋਢੇਪਾ ਆਵੈ॥
ਸਤਰਿ ਕਾ ਮਤਿਹੀਣੁ ਅਸੀਹਾਂ ਕਾ ਵਿਉਹਾਰੁ ਨ ਪਾਵੈ॥
ਨਵੈ ਕਾ ਸਿਹਜਾਸਣੀ ਮੂਲਿ ਨ ਜਾਣੈ ਅਪ ਬਲੁ॥
ਢੰਢੋਲਿਮੁ ਢੂਢਿਮੁ ਡਿਠੁ ਮੈ ਨਾਨਕ ਜਗੁ ਧੂਏ ਕਾ ਧਵਲਹਰੁ॥੩॥

(ਅੰਗ ੧੩੮)

ਦਸ ਸਾਲਾਂ ਦਾ ਜੀਵ ਬਾਲਪਨ ਵਿਚ ਹੁੰਦਾ ਹੈ, ਵੀਹਾਂ ਵਰ੍ਹਿਆਂ ਦਾ ਹੋ ਕੇ ਕਾਮ ਚੇਸ਼ਟਾ ਵਾਲੀ ਅਵਸਥਾ ਵਿਚ ਪਹੁੰਚਦਾ ਹੈ। ਤੀਹਾਂ ਸਾਲਾਂ ਦਾ ਹੋ ਕੇ ਸੋਹਣਾ ਅਖਵਾਂਦਾ ਹੈ। ਚਾਲੀ ਸਾਲ ਦੀ ਉਮਰੇ ਭਰ ਜਵਾਨ ਹੁੰਦਾ ਹੈ। ਪੰਜਾਹ ਤੇ ਅੱਪੜ ਕੇ ਪੈਰ ਜੁਆਨੀ ਤੋਂ ਪਿਛਾਂਹ ਖਿਸਕਣ ਲਗ ਪੈਂਦਾ ਹੈ। ਸੱਠ ਸਾਲਾਂ ਤੇ ਬੁਢੇਪਾ ਆ ਜਾਂਦਾ ਹੈ। ਸੱਤਰ ਸਾਲਾਂ ਦਾ ਜੀਵ ਅਕਲੋਂ ਹੀਣ ਹੋਣ ਲੱਗ ਜਾਂਦਾ ਹੈ ਤੇ ਅੱਸੀ ਸਾਲ ਦਾ ਕੰਮ-ਕਾਰ ਜੋਗਾ ਨਹੀਂ ਰਹਿੰਦਾ। ਨੱਬੇ ਸਾਲ ਦਾ ਮੰਜੇ ਤੋਂ ਹੀ ਨਹੀਂ ਹਿਲ ਸਕਦਾ, ਆਪਣਾ ਆਪ ਹੀ ਸੰਭਾਲ ਨਹੀਂ ਸਕਦਾ। ਹੇ ਨਾਨਕ! ਮੈਂ ਢੂੰਡਿਆ ਹੈ ਵੇਖਿਆ ਹੈ, ਇਹ ਜਗਤ ਚਿੱਟਾ ਪਲੱਸਤਰੀ ਮੰਦਰ ਹੈ (ਭਾਵ ਵੇਖਣ ਨੂੰ ਸੋਹਣਾ ਹੈ ਪਰ ਹੈ ਧੂੰਏਂ ਦਾ (ਭਾਵ ਸਦਾ ਰਹਿਣ ਵਾਲਾ ਨਹੀ)।

ਮਰਣੁ ਲਿਖਾਇ ਮੰਡਲ ਮਹਿ ਆਏ ਜੀਵਣੁ ਸਾਜਹਿ ਮਾਈ॥

(ਅੰਗ ੮੭੬)

ਹੇ ਮਾਂ! ਜੀਵ ਜਗਤ ਵਿਚ (ਇਹ ਲੇਖ ਮੱਥੇ ਤੇ) ਲਿਖਾ ਕੇ ਆਉਂਦੇ ਹਨ ਕਿ ਮੌਤ ਜ਼ਰੂਰ ਆਵੇਗੀ ਪਰ ਤੈਨੂੰ ਵਿਸਾਰ ਕੇ ਏਥੇ ਸਦਾ ਜਿਊਂਦੇ ਰਹਿਣ ਦੇ ਬਾਨ੍ਹਣੂ ਬੰਨ੍ਹਦੇ ਰਹਿੰਦੇ ਹਨ।

ਛਨਿ ਘਾਲੇ ਸਭ ਦਿਵਸ ਸਾਸ ਨਹ ਬਢਨ ਘਟਨ ਤਿਲੁ ਸਾਰ॥
ਜੀਵਨ ਲੋਰਹਿ ਭਰਮ ਮੋਹ ਨਾਨਕ ਤੇਊ ਗਵਾਰ॥੧॥

(ਅੰਗ ੨੫੪)

ਪ੍ਰਭੂ (ਜੀਵ ਦੀ ਉਮਰ ਦੇ) ਸਾਰੇ ਦਿਨ ਸੁਆਸ ਗਿਣ ਕੇ ਹੀ ਜੀਵ ਨੂੰ ਜਗਤ ਵਿਚ ਭੇਜਦਾ ਹੈ। ਉਸ ਗਿਣਤੀ ਨਾਲੋਂ ਇਕ ਤਿਲ ਜਿਤਨਾ ਭੀ ਵਾਧਾ ਘਾਟਾ ਨਹੀਂ ਹੁੰਦਾ। ਹੇ ਨਾਨਕ! ਉਹ ਬੰਦੇ ਮੂਰਖ ਹਨ ਜੋ ਮੋਹ ਦੀ ਭਟਕਣਾ ਵਿਚ ਪੈ ਕੇ ਪ੍ਰਭੂ ਵਲੋਂ ਮਿਲੀ ਉਮਰ ਨਾਲੋਂ ਵਧੀਕ ਜਿਉਣਾ ਲੋੜਦੇ ਹਨ।

**ਬਾਬਾ ਆਇਆ ਹੈ ਉਠਿ ਚਲਣਾ ਇਹੁ ਜਗੁ ਝੂਠੁ ਪਸਾਰੋਵਾ॥**

(ਅੰਗ ੫੮੧)

ਹੇ ਭਾਈ! ਜਗਤ ਵਿਚ ਜਿਹੜਾ ਵੀ ਜੀਵ ਜਨਮ ਲੈ ਕੇ ਆਇਆ ਹੈ ਉਸ ਨੇ ਆਖਰ ਇਥੋਂ ਕੂਚ ਕਰ ਜਾਣਾ ਹੈ (ਕਿਸੇ ਨੇ ਇਥੇ ਸਦਾ ਲਈ ਬੈਠ ਨਹੀਂ ਰਹਿਣਾ) ਇਹ ਜਗਤ ਹੈ ਹੀ ਨਾਸਵੰਤ ਖਲਾਰਾ।

**ਹਮ ਆਦਮੀ ਹਾਂ ਇਕ ਦਮੀ ਮੁਹਲਤਿ ਮੁਹਤੁ ਨ ਜਾਣਾ॥**
**ਨਾਨਕੁ ਬਿਨਵੈ ਤਿਸੈ ਸਰੇਵਹੁ ਜਾ ਕੇ ਜੀਅ ਪਰਾਣਾ॥੧॥**

(ਅੰਗ ੬੬੦)

ਨਾਨਕ ਬੇਨਤੀ ਕਰਦਾ ਹੈ (ਹੇ ਭਾਈ) ਅਸੀਂ ਆਦਮੀ ਇਕ ਦਮ ਦੇ (ਇਕ ਸੁਆਸ ਦੇ) ਹੀ ਮਾਲਕ ਹਾਂ। ਕੀ ਪਤਾ ਹੈ ਕਿ ਦਮ ਕਦੋਂ ਮੁੱਕ ਜਾਵੇ। ਸਾਨੂੰ ਆਪਣੀ ਜ਼ਿੰਦਗੀ ਦੀ ਮਿਆਦ ਦਾ ਪਤਾ ਨਹੀਂ ਹੈ। ਸਾਨੂੰ ਇਹ ਪਤਾ ਨਹੀਂ ਹੈ ਕਿ ਮੌਤ ਦਾ ਵਕਤ ਕਦੋਂ ਆ ਜਾਣਾ ਹੈ। ਇਸ ਵਾਸਤੇ ਉਸ ਪਰਮਾਤਮਾ ਦਾ ਸਿਮਰਨ ਕਰੋ ਜਿਸ ਨੇ ਇਹ ਜਿੰਦ ਤੇ ਸੁਆਸ ਦਿੱਤੇ ਹੋਏ ਹਨ।



# ਆਵਾਗਵਣ

**ਕਈ ਜਨਮ ਭਏ ਕੀਟ ਪਤੰਗਾ ॥ ਕਈ ਜਨਮ ਗਜ ਮੀਨ ਕੁਰੰਗਾ ॥...**
**ਮਿਲੁ ਜਗਦੀਸ ਮਿਲਨ ਕੀ ਬਰੀਆ ॥ ਚਿਰੰਕਾਲ ਇਹ ਦੇਹ ਸੰਜਰੀਆ ॥੧ ॥**
**ਕਈ ਜਨਮ ਸਾਖ ਕਰਿ ਉਪਾਇਆ ॥ ਲਖ ਚਉਰਾਸੀਹ ਜੋਨਿ ਭ੍ਰਮਾਇਆ ॥੨ ॥**

(ਅੰਗ ੧੭੬)

ਹੇ ਭਾਈ! ਕਈ ਜਨਮਾਂ ਵਿਚ ਤੂੰ ਕੀੜੇ ਪਤੰਗਾ ਬਣਦਾ ਰਿਹਾ। ਕਈ ਜਨਮਾਂ ਵਿਚ ਹਾਥੀ ਮੱਛ ਹਿਰਨ ਬਣਿਆ। .............। ਕਈ ਜਨਮਾਂ ਵਿਚ ਤੈਨੂੰ ਕਈ ਕਿਸਮ ਦੇ ਰੁਖ ਬਣਾ ਕੇ ਪੈਦਾ ਕੀਤਾ ਗਿਆ, ਇਸ ਤਰ੍ਹਾਂ ਚੌਰਾਸੀ ਲੱਖ ਜੂਨਾਂ 'ਚ ਤੈਨੂੰ ਭਵਾਇਆ ਗਿਆ। ਹੁਣ ਚਿਰਾਂ ਪਿਛੋਂ ਤੈਨੂੰ ਇਹ ਮਨੁੱਖਾ ਸਰੀਰ ਮਿਲਿਆ ਹੈ। ਜਗਤ ਦੇ ਮਾਲਕ ਪ੍ਰਭੂ ਨੂੰ ਮਿਲ ਕੇ ਆਵਾਗਵਣ ਤੋਂ ਖਲਾਸੀ ਪਾ ਲਏ। ਇਹੀ ਮਨੁੱਖਾ ਜਨਮ ਪ੍ਰਭੂ ਨੂੰ ਮਿਲਣ ਦਾ ਸਮਾਂ ਹੈ।

**ਰਹੈ ਅਤੀਤੁ ਜਾਣੈ ਸਭੁ ਤਿਸ ਕਾ ॥ ਤਨੁ ਮਨੁ ਅਰਪੈ ਹੈ ਇਹੁ ਜਿਸ ਕਾ ॥**
**ਨਾ ਓਹੁ ਆਵੈ ਨਾ ਓਹੁ ਜਾਇ ॥ ਨਾਨਕ ਸਾਚੇ ਸਾਚਿ ਸਮਾਇ ॥ ੮ ॥**

(ਅੰਗ ੮੩੨)

ਜਿਹੜਾ ਮਨੁੱਖ ਅੰਤਰ ਆਤਮੇ ਮਾਇਆ ਦੇ ਮੋਹ ਤੋਂ ਉਪਰਾਮ ਰਹਿੰਦਾ ਹੈ, ਹਰ ਇਕ ਚੀਜ਼ ਨੂੰ ਪਰਮਾਤਮਾ ਦੀ ਦਿੱਤੀ ਹੋਈ ਹੀ ਸਮਝਦਾ ਹੈ। ਜਿਸ ਪ੍ਰਮਾਤਮਾ ਨੇ ਇਹ ਸਰੀਰ ਤੇ ਮਨ ਦਿੱਤਾ ਹੈ ਉਸਦੇ ਹਵਾਲੇ ਕਰਦਾ ਹੈ। ਹੇ ਨਾਨਕ ਉਹ ਮਨੁੱਖ ਜਨਮ ਮਰਨ ਦੇ ਗੇੜ ਵਿਚੋਂ ਬਚ ਜਾਂਦਾ ਹੈ ਅਤੇ ਉਸ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਵਿਚ ਲੀਨ ਹੋ ਜਾਂਦਾ ਹੈ।

**ਆਵਾ ਗਵਣੁ ਸਿਰਜਿਆ ਤੂ ਥਿਰੁ ਕਰਣੈਹਾਰੋ ॥**
**ਜੰਮਣੁ ਮਰਣਾ ਆਇ ਗਇਆ ਬਧਿਕੁ ਜੀਉ ਬਿਕਾਰੋ ॥**

(ਅੰਗ ੫੮੦)

ਹੇ ਕਰਣਹਾਰ ਕਰਤਾਰ ਜੀਵਾਂ ਵਾਸਤੇ ਜਨਮ ਮਰਨ ਦਾ ਗੇੜ ਤੂੰ ਹੀ ਪੈਦਾ ਕੀਤਾ ਹੈ ਪਰ ਤੂੰ ਆਪ ਸਦਾ ਕਾਇਮ ਰਹਿਣ ਵਾਲਾ ਹੈਂ (ਤੈਨੂੰ ਇਹ ਗੇੜ ਵਿਆਪ ਨਹੀਂ ਸਕਦਾ)

ਮਾਇਆ ਦੇ ਮੋਹ ਦੇ ਕਾਰਨ ਵਿਕਾਰਾਂ ਵਿਚ ਬੱਝਾ ਹੋਇਆ ਜੀਵ ਨਿਤ ਜੰਮਦਾ ਹੈ ਤੇ ਮਰਦਾ ਹੈ, ਇਸ ਨੂੰ ਜਨਮ ਮਰਨ ਦਾ ਚੱਕਰ ਪਿਆ ਹੀ ਰਹਿੰਦਾ ਹੈ।

**ਬਿਨੁ ਗੁਰ ਪੂਰੇ ਜਨਮ ਮਰਣੁ ਨ ਰਹਈ ਫਿਰਿ ਆਵਤ ਬਾਰੋ ਬਾਰਾ॥**

(ਅੰਗ ੬੧੧)

ਪੂਰੇ ਗੁਰੂ ਤੋਂ ਬਿਨਾਂ (ਜੀਵ ਦਾ) ਜਨਮ ਮਰਨ (ਦਾ ਗੇੜ) ਨਹੀਂ ਮੁਕਦਾ। (ਜੀਵ) ਮੁੜ ਮੁੜ (ਜਗਤ ਵਿਚ) ਆਉਂਦਾ ਰਹਿੰਦਾ ਹੈ।

**ਗੁਰ ਤੇ ਮੁਹੁ ਫੇਰੇ ਤਿਨ੍ ਜੋਨਿ ਭਵਾਈਐ॥**
**ਬੰਧਨਿ ਬਾਧਿਆ ਆਈਐ ਜਾਈਐ॥੫॥**

(ਅੰਗ ੮੩੨)

ਜਿਨ੍ਹਾਂ ਬੰਦਿਆਂ ਨੇ ਆਪਣਾ ਮੂੰਹ ਗੁਰੂ ਵਲੋਂ ਮੋੜਿਆ ਹੈ ਉਹਨਾਂ ਨੂੰ ਕਈ ਜੂਨਾਂ ਵਿਚ ਭਵਾਇਆ ਜਾਂਦਾ ਹੈ। ਮਾਇਆ ਦੇ ਮੋਹ ਦੇ ਬੰਧਨ ਵਿਚ ਬੱਝਾ ਹੋਇਆ ਮਨੁੱਖ ਜਨਮ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ।



# ਜੀਵਨ ਮਨੋਰਥ

ਭਈ ਪਰਾਪਤਿ ਮਾਨੁਖ ਦੇਹੁਰੀਆ ॥
ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥

(ਅੰਗ ੧੨)

ਹੇ ਭਾਈ ! ਤੈਨੂੰ ਸੋਹਣਾ ਮਨੁੱਖਾ ਸਰੀਰ ਮਿਲਿਆ ਹੈ। ਪਰਮਾਤਮਾ ਨੂੰ ਮਿਲਣ ਦਾ ਤੇਰੇ ਲਈ ਇਹੀ ਮੌਕਾ ਹੈ।

ਦੁਲਭ ਦੇਹ ਪਾਈ ਵਡਭਾਗੀ ॥
ਨਾਮੁ ਨ ਜਪਹਿ ਤੇ ਆਤਮ ਘਾਤੀ ॥੧॥

(ਅੰਗ ੧੮੮)

ਇਹ ਦੁਰਲੱਭ ਮਨੁੱਖਾ ਸਰੀਰ ਵੱਡੇ ਭਾਗਾਂ ਨਾਲ ਮਿਲਦਾ ਹੈ। ਪਰ ਜਿਹੜੇ ਮਨੁੱਖ ਇਹ ਸਰੀਰ ਪ੍ਰਾਪਤ ਕਰਕੇ ਪਰਮਾਤਮਾ ਦਾ ਨਾਮ ਨਹੀਂ ਜਪਦੇ ਉਹ ਆਤਮਕ ਮੌਤ ਸਹੇੜ ਲੈਂਦੇ ਹਨ।

ਰਾਮ ਨ ਜਪਹੁ ਅਭਾਗੁ ਤੁਮਾਰਾ ॥
ਜੁਗਿ ਜੁਗਿ ਦਾਤਾ ਪ੍ਰਭੁ ਰਾਮੁ ਹਮਾਰਾ ॥੧॥

(ਅੰਗ ੨੨੮)

ਹੇ ਭਾਈ ! ਜੇ ਤੁਸੀਂ ਪਰਮਾਤਮਾ ਦਾ ਨਾਮ ਨਹੀਂ ਸਿਮਰਦੇ ਤਾਂ ਇਹ ਤੁਹਾਡੀ ਬਦ-ਕਿਸਮਤੀ ਹੈ। ਪਰਮਾਤਮਾ ਸਦਾ ਤੋਂ ਸਾਨੂੰ ਦਾਤਾਂ ਦੇਂਦਾ ਚਲਾ ਆ ਰਿਹਾ ਹੈ। (ਅਜਿਹੇ ਦਾਤੇ ਨੂੰ ਭੁਲਾਣਾ ਮੰਦਭਾਗਤਾ ਹੈ)

ਜਿਨੀ ਨ ਪਾਇਓ ਪ੍ਰੇਮ ਰਸੁ ਕੰਤ ਨ ਪਾਇਓ ਸਾਉ ॥
ਸੁੰਞੇ ਘਰ ਕਾ ਪਾਹੁਣਾ ਜਿਉ ਆਇਆ ਤਿਉ ਜਾਉ ॥੧॥

(ਅੰਗ ੭੯੦)

ਜਿਨ੍ਹਾਂ ਜੀਵ ਇਸਤਰੀਆਂ ਨੇ ਪ੍ਰਭੂ ਦੇ ਪਿਆਰ ਦਾ ਆਨੰਦ ਨਾ ਮਾਣਿਆ, ਜਿਨ੍ਹਾਂ ਨੇ

ਖਸਮ ਪ੍ਰਭੂ ਦੇ ਮਿਲਾਪ ਦਾ ਸੁਆਦ ਨਾ ਚੱਖਿਆ, ਉਹ ਇਸ ਮਨੁੱਖਾ ਸਰੀਰ ਵਿਚ ਆ ਕੇ ਇਉਂ ਹੀ ਖਾਲੀ ਗਈਆਂ। ਜਿਵੇਂ ਕਿਸੇ ਸੁੰਞੇ ਘਰ ਵਿਚ ਆਇਆ ਪਰਾਹੁਣਾ ਜਿਵੇਂ ਆਉਂਦਾ ਹੈ ਤਿਵੇਂ ਤੁਰ ਜਾਂਦਾ ਹੈ।

**ਭਜਹੁ ਗੋੁਬਿੰਦ ਭੂਲਿ ਮਤ ਜਾਹੁ ॥ ਮਾਨਸ ਜਨਮ ਕਾ ਏਹੀ ਲਾਹੁ ॥੧॥**

(ਅੰਗ ੧੧੫੯)

ਹੇ ਭਾਈ! ਗੋਬਿੰਦ ਨੂੰ ਸਿਮਰੋ, ਇਹ ਗੱਲ ਭੁਲਾ ਨਾ ਦੇਣੀ। ਇਹ ਸਿਮਰਨ ਹੀ ਮਨੁੱਖਾ ਜਨਮ ਦੀ ਖੱਟੀ ਕਮਾਈ ਹੈ।

**ਸਫਲੁ ਜਨਮੁ ਹਰਿ ਜਨ ਕਾ ਉਪਜਿਆ ਜਿਨਿ ਕੀਨੋ ਸਉਤੁ ਬਿਧਾਤਾ ॥**

(ਅੰਗ ੫੩੨)

ਹੇ ਭਾਈ! ਪਰਮਾਤਮਾ ਦੇ ਭਗਤ ਦਾ ਜੀਵਨ ਕਾਮਯਾਬ ਹੋ ਪੈਂਦਾ ਹੈ, ਉਸ ਭਗਤ ਜਨ ਨੇ ਮਾਨੋ ਪਰਮਾਤਮਾ ਨੂੰ ਸਪੁਤ੍ਰਾ ਬਣਾ ਦਿੱਤਾ ਹੈ।

**ਤੈਸੀ ਵਸਤੁ ਵਿਸਾਹੀਐ ਜੈਸੀ ਨਿਬਹੈ ਨਾਲਿ ॥** (ਅੰਗ ੨੨)

ਐਸਾ ਸੌਦਾ (ਰਾਮ ਨਾਮ) ਹੀ ਖਰੀਦਣਾ ਚਾਹੀਦਾ ਹੈ ਜਿਹੜਾ ਸਦਾ ਲਈ ਸਾਥ ਨਿਬਾਹੇ।

**ਪਸੂ ਮਿਲਹਿ ਚੰਗਿਆਈਆ ਖੜੁ ਖਾਵਹਿ ਅੰਮ੍ਰਿਤੁ ਦੇਹਿ ॥**
**ਨਾਮ ਵਿਹੂਣੇ ਆਦਮੀ ਧ੍ਰਿਗੁ ਜੀਵਣ ਕਰਮ ਕਰੇਹਿ ॥੩॥**

(ਅੰਗ ੪੮੯)

ਪਸ਼ੂਆਂ ਨੂੰ ਸਾਬਾਸ਼ੇ ਮਿਲਦੀਆਂ ਹਨ ਉਹ ਘਾਹ ਖਾਂਦੇ ਹਨ ਅਤੇ ਦੁੱਧ ਵਰਗਾ ਉਤਮ ਪਦਾਰਥ ਦੇਂਦੇ ਹਨ। ਨਾਮ ਤੋਂ ਸੱਖਣੇ ਮਨੁੱਖਾਂ ਦਾ ਜੀਵਨ ਫਿਟਕਾਰ ਯੋਗ ਹੈ, ਕਿਉਂਕਿ ਉਹ ਨਾਮ ਵਿਸਾਰ ਕੇ ਹੋਰ ਹੋਰ ਕੰਮ ਹੀ ਕਰਦੇ ਹਨ। (ਮਨੁੱਖ ਜਿਸਨੂੰ ਪਛੂ ਪੰਛੀ ਸਭ ਦਾ ਸਿਰਦਾਰ ਮੰਨਿਆ ਜਾਂਦਾ ਹੈ ਉਹ ਨੀਵੇਂ ਕੰਮ ਹੀ ਕਰਦਾ ਹੈ)।

**ਹਰਿ ਜਪਦਿਆ ਖਿਨੁ ਢਿਲ ਨ ਕੀਜਈ ਮੇਰੀ ਜਿੰਦੁੜੀਏ**
**ਮਤੁ ਕਿ ਜਾਪੈ ਸਾਹੁ ਆਵੈ ਕਿ ਨ ਆਵੈ ਰਾਮ ॥** (ਅੰਗ ੫੪੦)

ਹੇ ਮੇਰੀ ਸੋਹਣੀ ਜਿੰਦੇ! ਪਰਮਾਤਮਾ ਦਾ ਨਾਮ ਜਪਦਿਆਂ ਰਤਾ ਭਰ ਭੀ ਦੇਰ ਨਹੀਂ ਕਰਨੀ ਚਾਹੀਦੀ। ਕੀ ਪਤਾ ਹੈ ਮਤਾਂ ਅਗਲਾ ਸਾਹ ਲਿਆ ਜਾਏ ਜਾਂ ਨਾਂਹ ਲਿਆ ਜਾਏ।

**ਸੋ ਜੀਵਿਆ ਜਿਸੁ ਮਨਿ ਵਸਿਆ ਸੋਇ ॥ ਨਾਨਕ ਅਵਰੁ ਨ ਜੀਵੈ ਕੋਇ ॥**

(ਅੰਗ ੧੪੨)

ਅਸਲ ਵਿਚ ਉਹ ਮਨੁੱਖ ਜਿਊਂਦਾ ਹੈ ਜਿਸ ਦੇ ਮਨ ਵਿਚ ਪਰਮਾਤਮਾ ਵੱਸ ਰਿਹਾ ਹੈ। ਹੇ ਨਾਨਕ! ਬੰਦਗੀ ਵਾਲੇ ਤੋਂ ਬਿਨਾਂ ਕੋਈ ਹੋਰ ਜਿਊਂਦਾ ਨਹੀਂ ਹੈ।

**ਈਹਾ ਖਾਟਿ ਚਲਹੁ ਹਰਿ ਲਾਹਾ ਆਗੈ ਬਸਨੁ ਸੁਹੇਲਾ॥੧॥**

(ਅੰਗ ੧੩)

(ਜੇ ਸੇਵਾ ਭਗਤੀ ਕਰਕੇ) ਇਸ ਜਨਮ ਵਿਚ ਪ੍ਰਭੂ ਦੇ ਨਾਮ ਦੀ ਖੱਟੀ ਖੱਟ ਕੇ ਜਾਵੋਗੇ ਤਾਂ ਪਰਲੋਕ ਵਿਚ ਰਹਿਣਾ ਸੌਖਾ ਹੋ ਜਾਏਗਾ।

**ਜਿਤੁ ਮੁਖਿ ਨਾਮੁ ਨ ਊਚਰਹਿ ਬਿਨੁ ਨਾਵੈ ਰਸ ਖਾਹਿ॥**
**ਨਾਨਕ ਏਵੈ ਜਾਣੀਐ ਤਿਤੁ ਮੁਖਿ ਥੁਕਾ ਪਾਹਿ॥੧॥**

(ਅੰਗ ੪੭੩)

ਹੇ ਨਾਨਕ! ਇਸ ਤਰ੍ਹਾਂ ਸਮਝ ਲੈਣਾ ਚਾਹੀਦਾ ਹੈ ਕਿ ਜਿਸ ਮੂੰਹ ਨਾਲ ਮਨੁੱਖ ਨਾਮ ਨਹੀਂ ਸਿਮਰਦੇ ਤੇ ਨਾਮ ਸਿਮਰਨ ਤੋਂ ਬਿਨਾਂ ਸੁਆਦਲੇ ਪਦਾਰਥ ਖਾਂਦੇ ਹਨ ਉਸ ਮੂੰਹ ਉਤੇ ਭੀ ਫਿਟਕਾਰਾਂ ਹੀ ਪੈਂਦੀਆਂ ਹਨ।

**ਜਨਮੁ ਰਤਨੁ ਜਿਨੀ ਖਟਿਆ ਭਲੇ ਸੇ ਵਣਜਾਰੇ॥** (ਅੰਗ ੯੧੯)

(ਜੀਵ ਜਗਤ ਵਿਚ ਆਤਮਕ ਆਨੰਦ ਦਾ ਵਖਰ ਵਿਹਾਝਨ ਆਏ ਹਨ) ਉਹੀ ਜੀਵ ਵਪਾਰੀ ਚੰਗੇ ਕਹੇ ਜਾਂਦੇ ਹਨ ਜਿਨ੍ਹਾਂ ਨੇ (ਗੁਰੂ ਦੇ ਦੱਸੇ ਰਾਹ ਉਤੇ ਤੁਰ ਕੇ ਨਾਮ ਕਮਾਈ ਕਰਕੇ) ਸ੍ਰੇਸ਼ਟ ਮਨੁੱਖਾ ਜਨਮ ਸਫਲ ਕਰ ਲਿਆ ਹੈ।

**ਅੰਧੇ ਚੇਤਿ ਹਰਿ ਹਰਿ ਰਾਇਆ॥ ਤੇਰਾ ਸੋ ਦਿਨੁ ਨੇੜੈ ਆਇਆ॥੧॥**

(ਅੰਗ ੪੦੩)

ਹੇ ਜੀਵ! (ਵਿਕਾਰਾਂ ਵਾਲਾ ਰਾਹ ਛੱਡ ਕੇ) ਪ੍ਰਭੂ ਪਾਤਸ਼ਾਹ ਦਾ ਸਿਮਰਨ ਕਰ। ਤੇਰਾ ਉਹ ਦਿਨ ਨੇੜੇ ਆ ਰਿਹਾ ਜਦੋਂ ਤੂੰ ਏਥੋਂ ਕੂਚ ਕਰ ਜਾਣਾ ਹੈ।

**ਪ੍ਰਾਣੀ ਤੂੰ ਆਇਆ ਲਾਹਾ ਲੈਣਿ॥**
**ਲਗਾ ਕਿਤੁ ਕੁਫਕੜੇ ਸਭ ਮੁਕਦੀ ਚਲੀ ਰੈਣਿ॥੧॥** (ਅੰਗ ੪੩)

ਹੇ ਪ੍ਰਾਣੀ! ਤੂੰ (ਜਗਤ ਵਿਚ ਪ੍ਰਮਾਤਮਾ ਦੇ ਨਾਮ ਦਾ) ਲਾਭ ਖੱਟਣ ਵਾਸਤੇ ਆਇਆ ਹੈਂ। ਤੂੰ ਕਿਸ ਖੁਆਰੀ ਵਾਲੇ ਕੰਮ ਵਿਚ ਰੁਝਾ ਪਿਆ ਹੈ ਤੇ ਜ਼ਿੰਦਗੀ ਦੀ ਸਾਰੀ ਰਾਤ ਮੁੱਕਦੀ ਜਾ ਰਹੀ ਹੈ।



# ਗੁਰਮੁਖਿ

**ਨਾਨਕੁ ਤਿਸ ਕਾ ਲਾਲਾ ਗੋਲਾ ਜਿਨਿ ਗੁਰਮੁਖਿ ਹਰਿ ਲਿਵ ਲਾਈ ਹੇ ॥੧੬ ॥**

(ਅੰਗ ੧੦੨੬)

ਜਿਸ ਮਨੁੱਖ ਨੇ ਗੁਰੂ ਦੀ ਸ਼ਰਨ ਪੈ ਕੇ ਪਰਮਾਤਮਾ ਦੇ ਚਰਨਾਂ ਵਿਚ ਸੁਰਤਿ ਜੋੜੀ ਹੈ ਨਾਨਕ ਭੀ ਉਸ ਵਡਭਾਗੀ ਦਾ ਸੇਵਕ ਹੈ ਗੁਲਾਮ ਹੈ।

**ਨਾਨਕ ਕਉ ਉਪਜੀ ਪਰਤੀਤਿ ॥ਮਨਮੁਖ ਹਾਰ ਗੁਰਮੁਖ ਸਦ ਜੀਤਿ ॥੪ ॥**

(ਅੰਗ ੮੬੭)

ਹੇ ਭਾਈ! ਨਾਨਕ ਦੇ ਹਿਰਦੇ ਵਿਚ ਇਹ ਯਕੀਨ ਬਣ ਗਿਆ ਹੈ ਕਿ ਆਪਣੇ ਮਨ ਦੇ ਪਿਛੇ ਤੁਰਨ ਵਾਲਾ ਮਨੁੱਖ ਜੀਵਨ ਬਾਜ਼ੀ ਵਿਚ ਹਾਰ ਜਾਂਦਾ ਹੈ, ਗੁਰੂ ਦੀ ਸ਼ਰਨ ਪੈਣ ਵਾਲੇ ਮਨੁੱਖ ਨੂੰ ਸਦਾ ਜਿਤ ਪ੍ਰਾਪਤ ਹੁੰਦੀ ਹੈ।

**ਅਦਿਸਟੁ ਅਗੋਚਰੁ ਅਲਖੁ ਨਿਰੰਜਨੁ ਸੋ ਦੇਖਿਆ ਗੁਰਮੁਖਿ ਆਖੀ ॥੧੨ ॥**

(ਅੰਗ ੮੭)

ਜੋ ਪ੍ਰਭੂ ਇਨ੍ਹਾਂ ਅੱਖਾਂ ਨਾਲ ਨਹੀਂ ਦਿਸਦਾ, ਇੰਦਰੀਆਂ ਦੇ ਵਿਸ਼ੇ ਤੋਂ ਪਰ੍ਹੇ ਹੈ ਤੇ ਅਲਖ ਹੈ ਉਹ ਸਤਿਗੁਰੂ ਦੇ ਸਨਮੁਖ ਹੋਣ ਕਰਕੇ ਅੱਖੀਂ ਦਿਸ ਪੈਂਦਾ ਹੈ।

**ਤਿਨ ਕਾ ਖਾਧਾ ਪੈਧਾ ਮਾਇਆ ਸਭੁ ਪਵਿਤੁ ਹੈ ਜੋ ਨਾਮਿ ਹਰਿ ਰਾਤੇ ॥**
**ਤਿਨ ਕੇ ਘਰ ਮੰਦਰ ਮਹਲ ਸਰਾਈ ਸਭਿ ਪਵਿਤੁ ਹਹਿ**
**ਜਿਨੀ ਗੁਰਮੁਖਿ ਸੇਵਕ ਸਿਖ ਅਭਿਆਗਤ ਜਾਇ ਵਰਸਾਤੇ ॥**

(ਅੰਗ ੬੪੮)

ਜੋ ਮਨੁੱਖ ਹਰੀ ਦੇ ਨਾਮ ਵਿਚ ਰੰਗੇ ਹੋਏ ਹਨ ਉਹਨਾਂ ਦਾ ਮਾਇਆ ਨੂੰ ਵਰਤਣਾ, ਖਾਣਾ ਪਹਿਨਣਾ ਸਭ ਕੁਝ ਪਵਿੱਤ੍ਰ ਹੈ। ਉਹਨਾਂ ਦੇ ਘਰ ਮੰਦਰ ਮਹਿਲ ਤੇ ਸਰਾਵਾਂ ਸਭ ਪਵਿੱਤ੍ਰ ਹਨ ਜਿਨ੍ਹਾਂ ਵਿਚੋਂ ਗੁਰਮੁਖ ਸੇਵਕ ਸਿਖ ਤੇ ਅਭਿਆਗਤ ਜਾ ਕੇ ਸੁਖ ਲੈਂਦੇ ਹਨ।

**ਗੁਰਮੁਖਿ ਸਭ ਪਵਿਤੁ ਹੈ ਧਨੁ ਸੰਪੈ ਮਾਇਆ ॥**
**ਹਰਿ ਅਰਥਿ ਜੋ ਖਰਚਦੇ ਦੇਂਦੇ ਸੁਖੁ ਪਾਇਆ ॥**

(ਅੰਗ ੧੨੪੬)

ਜੋ ਮਨੁੱਖ ਗੁਰੂ ਦੇ ਦਸੇ ਰਾਹ ਤੇ ਤੁਰਦੇ ਹਨ ਉਹਨਾਂ ਲਈ ਧਨ ਪਦਾਰਥ ਮਾਇਆ ਆਦਿਕ ਸਭ ਕੁਝ ਪਵਿੱਤ੍ਰ ਹੈ ਕਿਉਂਕਿ ਉਹ ਰੱਬ ਲੇਖੇ ਭੀ ਖਰਚਦੇ ਹਨ ਤੇ ਲੋੜਵੰਦਾਂ ਨੂੰ ਭੀ ਦੇਂਦੇ ਹਨ।

**ਤੁਝ ਤੇ ਬਾਹਰਿ ਕਿਛੁ ਨ ਹੋਵੈ ਗੁਰਮੁਖਿ ਸੋਝੀ ਪਾਵਣਿਆ ॥ ੩ ॥**

(ਅੰਗ ੧੧੯)

ਤੈਥੋਂ ਬਾਹਰ ਤੇਰੀ ਮਿਹਰ ਦੀ ਨਿਗਾਹ ਤੋਂ ਬਿਨਾਂ ਕੁਝ ਨਹੀਂ ਹੁੰਦਾ, ਇਹ ਸਮਝ ਉਸ ਮਨੁੱਖ ਨੂੰ ਪੈਂਦੀ ਹੈ ਜੋ ਗੁਰੂ ਦੀ ਸ਼ਰਨ ਪੈਂਦਾ ਹੈ।

**ਗੁਰਮੁਖਿ ਬੁਢੇ ਕਦੇ ਨਾਹੀ ਜਿਨ੍ਹਾ ਅੰਤਰਿ ਸੁਰਤਿ ਗਿਆਨੁ ॥**

(ਅੰਗ ੧੪੧੮)

ਹੇ ਭਾਈ ! ਗੁਰੂ ਦੇ ਸਨਮੁਖ ਰਹਿਣ ਵਾਲੇ ਜਿਨ੍ਹਾਂ ਮਨੁੱਖਾਂ ਦੇ ਅੰਦਰ ਪ੍ਰਭੂ ਚਰਨਾਂ ਦੀ ਲਗਨ ਟਿਕੀ ਰਹਿੰਦੀ ਹੈ, ਆਤਮਕ ਜੀਵਨ ਦੀ ਸੂਝ ਟਿਕੀ ਰਹਿੰਦੀ ਹੈ, ਉਹ ਮਨੁੱਖ ਆਤਮਕ ਜੀਵਨ ਵਿਚ ਕਦੇ ਕਮਜ਼ੋਰ ਨਹੀਂ ਹੁੰਦੇ।

**ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ ॥ਨਾਨਕ ਗੁਰਮੁਖਿ ਸਾਚਿ ਸਮਾਵੈ ॥੨੭ ॥**

(ਅੰਗ ੯੪੧)

ਗੁਰਮੁਖਿ ਮਨੁੱਖ ਤਨੋਂ ਮਨੋਂ ਪਰਮਾਤਮਾ ਨੂੰ ਯਾਦ ਕਰਦਾ ਹੈ, ਹੇ ਨਾਨਕ ਬੰਦਗੀ ਦੀ ਰਾਹੀਂ ਗੁਰਮੁਖ ਸਦਾ ਕਾਇਮ ਰਹਿਣ ਵਾਲੇ ਪ੍ਰਭੂ ਵਿਚ ਲੀਨ ਰਹਿੰਦਾ ਹੈ।

**ਗੁਰਮੁਖਿ ਰਾਮ ਨਾਮ ਰੰਗਿ ਰਾਤਾ ॥ਨਾਨਕ ਗੁਰਮੁਖਿ ਖਸਮੁ ਪਛਾਤਾ ॥੩੭ ॥**

(ਅੰਗ ੯੪੨)

ਜੋ ਮਨੁੱਖ ਗੁਰੂ ਦੇ ਸਨਮੁਖ ਹੈ ਉਹ ਪ੍ਰਭੂ ਦੇ ਨਾਮ ਦੇ ਪਿਆਰ ਵਿਚ ਰਤਾ ਰਹਿੰਦਾ ਹੈ। ਹੇ ਨਾਨਕ ਗੁਰੂ ਦੇ ਸਨਮੁਖ ਮਨੁੱਖ ਨੇ ਖਸਮ (ਪ੍ਰਭੂ) ਨੂੰ ਪਛਾਣ ਲਿਆ ਹੈ।

**ਗੁਰਮੁਖਿ ਨਿਜ ਘਰਿ ਵਾਸਾ ਹੋਇ ॥**

(ਅੰਗ ੯੪੬)

ਗੁਰੂ ਦੇ ਸਨਮੁਖ ਮਨੁੱਖ ਦਾ ਨਿਵਾਸ ਆਪਣੇ ਅਸਲ ਸਰੂਪ ਵਿਚ ਹੋਇਆ ਰਹਿੰਦਾ ਹੈ।

**ਗੁਰਮੁਖਿ ਨਾਨਕ ਏਕੋ ਜਾਣੈ॥੬੯॥** (ਅੰਗ ੯੪੬)

ਹੇ ਨਾਨਕ! ਗੁਰੂ ਦੇ ਹੁਕਮ ਵਿਚ ਤੁਰਨ ਵਾਲਾ ਮਨੁੱਖ ਇਕ ਪ੍ਰਭੂ ਨੂੰ ਹਰ ਥਾਂ ਵਿਆਪਕ ਜਾਣਦਾ ਹੈ।

**ਜਨ ਨਾਨਕ ਗੁਰਮੁਖਿ ਪਰਗਟੁ ਹੋਇ॥੪॥**

(ਅੰਗ ੧੨)

ਹੇ ਦਾਸ ਨਾਨਕ- ਜੋ ਮਨੁੱਖ ਗੁਰੂ ਦੀ ਸ਼ਰਨ ਪੈਂਦਾ ਹੈ ਉਸਦੇ ਅੰਦਰ ਪਰਮਾਤਮਾ ਪ੍ਰਗਟ ਹੋ ਜਾਂਦਾ ਹੈ।

**ਅਬਿਨਾਸੀ ਪ੍ਰਭਿ ਖੇਲੁ ਰਚਾਇਆ ਗੁਰਮੁਖਿ ਸੋਝੀ ਹੋਈ॥**
**ਨਾਨਕ ਸਭਿ ਜੁਗ ਆਪੇ ਵਰਤੈ ਦੂਜਾ ਅਵਰੁ ਨ ਕੋਈ॥੭੩॥੧॥**

(ਅੰਗ ੯੪੬)

ਹੇ ਨਾਨਕ! ਅਬਿਨਾਸੀ ਪ੍ਰਭੂ ਨੇ ਇਹ ਜਗਤ ਦੀ ਖੇਡ ਰਚੀ ਹੈ, ਗੁਰਮੁਖ ਮਨੁੱਖ ਨੂੰ ਇਹ ਸਮਝ ਪੈਂਦੀ ਹੈ। ਸਾਰੇ ਹੀ ਜੁਗਾਂ ਵਿਚ ਉਹ ਆਪ ਹੀ ਮੌਜੂਦ ਹੈ ਕੋਈ ਹੋਰ ਦੂਜਾ ਉਸ ਵਰਗਾ ਨਹੀਂ।

**ਗੁਰਮੁਖਿ ਵੈਰ ਵਿਰੋਧ ਗਵਾਵੈ॥ ਗੁਰਮੁਖਿ ਸਗਲੀ ਗਣਤ ਮਿਟਾਵੈ॥**

(ਅੰਗ ੯੪੨)

ਗੁਰਮੁਖ ਦੂਜਿਆਂ ਨਾਲ ਵੈਰ ਵਿਰੋਧ ਰਖਣਾ ਭੁਲਾ ਦੇਂਦਾ ਹੈ, ਇਸ ਵੈਰ ਵਿਰੋਧ ਦਾ ਸਾਰਾ ਲੇਖਾ ਹੀ ਮਿਟਾ ਦੇਂਦਾ ਹੈ। (ਉਸ ਦੇ ਮਨ ਵਿਚ ਕਦੇ ਇਹ ਸੋਚ ਆਉਂਦੀ ਹੀ ਨਹੀਂ ਕਿ ਕਿਸੇ ਨੇ ਉਸ ਨਾਲ ਵਧੀਕੀ ਕੀਤੀ ਹੈ)।



# ਬਜ਼ੁਰਗਾਂ/ਵਡਿਆਂ ਦਾ ਸਤਿਕਾਰ

**ਬਾਬਾਣੀਆ ਕਹਾਣੀਆ ਪੁਤ ਸਪੁਤ ਕਰੇਨਿ ॥**

(ਅੰਗ ੯੫੧)

ਸਤਿਗੁਰਾਂ ਦੀਆਂ/ਬਜ਼ੁਰਗਾਂ ਦੀਆਂ ਸਾਖੀਆਂ ਪੁੱਤਰਾਂ ਨੂੰ ਗੁਰਮੁਖਿ ਪੁੱਤਰ ਬਣਾ ਦੇਂਦੀਆਂ ਹਨ।

**ਕਾਹੇ ਪੂਤ ਝਗਰਤ ਹਉ ਸੰਗਿ ਬਾਪ ॥**

**ਜਿਨ ਕੇ ਜਣੇ ਬਡੀਰੇ ਤੁਮ ਹਉ ਤਿਨ ਸਿਉ ਝਗਰਤ ਪਾਪ ॥੧॥**

(ਅੰਗ ੧੨੦੦)

ਹੇ ਪੁੱਤਰ (ਦੁਨੀਆਂ ਦੇ ਧਨ ਦੀ ਖਾਤਰ) ਪਿਤਾ ਨਾਲ ਕਿਉਂ ਝਗੜਾ ਕਰਦੇ ਹੋ। ਹੇ ਪੁੱਤਰ ਜਿਨ੍ਹਾਂ ਮਾਪਿਆਂ ਨੇ ਜੰਮਿਆ ਤੇ ਪਾਲਿਆ ਹੁੰਦਾ ਹੈ, ਉਹਨਾਂ ਨਾਲ ਧਨ ਦੀ ਖਾਤਰ ਝਗੜਾ ਕਰਨਾ ਮਾੜਾ ਕੰਮ ਹੈ।

**ਜੀਵਤ ਪਿਤਰ ਨ ਮਾਨੈ ਕੋਊ ਮੂਏਂ ਸਿਰਾਧ ਕਰਾਹੀ ॥**

**ਪਿਤਰ ਭੀ ਬਪੁਰੇ ਕਹੁ ਕਿਉ ਪਾਵਹਿ ਕਊਆ ਕੂਕਰ ਖਾਹੀ ॥੧॥**

(ਅੰਗ ੩੩੨)

ਲੋਕ ਜਿਊਂਦੇ ਮਾਪਿਆਂ ਦਾ ਤਾਂ ਆਦਰ ਮਾਣ ਨਹੀਂ ਕਰਦੇ ਪਰ ਮਰ ਗਏ ਪਿਤਰਾਂ ਨਮਿਤ ਭੋਜਨ ਖਵਾਉਂਦੇ ਹਨ। ਵਿਚਾਰੇ ਪਿੱਤਰ ਭਲਾ ਉਹ ਸਰਾਧਾਂ ਦਾ ਭੋਜਨ ਕਿਵੇਂ ਹਾਸਲ ਕਰਨ, ਉਸ ਨੂੰ ਤਾਂ ਕਾਂ ਕੁੱਤੇ ਖਾ ਜਾਂਦੇ ਹਨ।

**ਅਪਜਸੰ ਮਿਟੰਤ ਸਤ ਪੁਤ੍ਰਹ ॥**

(ਅੰਗ ੧੩੬੦)

ਚੰਗਾ ਪੁਤ੍ਰ ਜੰਮ ਪੈਣ ਨਾਲ (ਸਾਰੀ ਕੁਲ ਦੀ ਪਿਛਲੀ ਕੋਈ) ਬਦਨਾਮੀ ਧੁਪ ਜਾਂਦੀ ਹੈ।



# ਮਹਾਂਪੁਰਖ

**ਮਹਾ ਪੁਰਖਾ ਕਾ ਬੋਲਣਾ ਹੋਵੈ ਕਿਤੈ ਪਰਥਾਇ ॥**

(ਅੰਗ ੭੫੫)

ਉੱਚੀ ਆਤਮਾ ਵਾਲੇ ਮਹਾਂਪੁਰਖਾਂ ਦਾ ਬਚਨ ਕਿਸੇ ਪ੍ਰਸੰਗ ਅਨੁਸਾਰ ਹੋਇਆ ਕਰਦਾ ਹੈ।

**ਪਰਥਾਇ ਸਾਖੀ ਮਹਾ ਪੁਰਖ ਬੋਲਦੇ ਸਾਝੀ ਸਗਲ ਜਹਾਨੈ ॥**

(ਅੰਗ ੬੪੭)

ਮਹਾਂਪੁਰਖ ਕਿਸੇ ਦੇ ਸੰਬੰਧ ਵਿਚ ਸਿਖਿਆ ਦਾ ਬਚਨ ਬੋਲਦੇ ਹਨ ਪਰ ਉਹ ਸਿਖਿਆ ਸਾਰੇ ਸੰਸਾਰ ਲਈ ਸਾਂਝੀ ਹੁੰਦੀ ਹੈ।

**ਸੰਤਨ ਕੀ ਸੁਣਿ ਸਾਚੀ ਸਾਖੀ ॥ ਸੋ ਬੋਲਹਿ ਜੋ ਪੇਖਹਿ ਆਖੀ ॥**

(ਅੰਗ ੮੯੪)

ਹੇ ਭਾਈ! ਸੰਤ ਜਨਾਂ ਬਾਰੇ ਇਹ ਸੱਚੀ ਗੱਲ ਸੁਣ। ਸੰਤ ਜਨ ਉਹ ਕੁਝ ਆਖਦੇ ਹਨ ਜੋ ਉਹ ਆਪਣੀਆਂ ਅੱਖਾਂ ਨਾਲ ਵੇਖਦੇ ਹਨ।



# ਸਨਮੁਖ

ਜੇ ਕੋ ਸਿਖੁ ਗੁਰੂ ਸੇਤੀ ਸਨਮੁਖੁ ਹੋਵੈ॥
ਹੋਵੈ ਤ ਸਨਮੁਖੁ ਸਿਖੁ ਕੋਈ ਜੀਅਹੁ ਰਹੈ ਗੁਰ ਨਾਲੇ॥
ਗੁਰ ਕੇ ਚਰਨ ਹਿਰਦੈ ਧਿਆਏ ਅੰਤਰ ਆਤਮੈ ਸਮਾਲੇ॥
ਆਪੁ ਛਡਿ ਸਦਾ ਰਹੈ ਪਰਣੈ ਗੁਰ ਬਿਨੁ ਅਵਰੁ ਨ ਜਾਣੈ ਕੋਏ॥
ਕਹੈ ਨਾਨਕੁ ਸੁਣਹੁ ਸੰਤਹੁ ਸੋ ਸਿਖੁ ਸਨਮੁਖੁ ਹੋਏ॥੨੧॥

(ਅੰਗ ੯੧੯)

ਜੇ ਕੋਈ ਸਿੱਖ ਗੁਰੂ ਦੇ ਸਾਹਮਣੇ ਸੁਰਖਰੂ ਹੋਣਾ ਚਾਹੁੰਦਾ ਹੈ, ਜੋ ਸਿੱਖ ਇਹ ਚਾਹੁੰਦਾ ਹੈ ਕਿ ਕਿਸੇ ਲੁਕਵੇਂ ਖੋਟ ਦੇ ਕਾਰਨ, ਉਸਨੂੰ ਗੁਰੂ ਸਾਹਮਣੇ ਅੱਖਾਂ ਨੀਵੀਆਂ ਨਾ ਕਰਨੀਆਂ ਪੈਣ। (ਤਾਂ ਰਸਤਾ ਇਕੋ ਹੀ ਹੈ ਕਿ) ਉਹ ਸੱਚੇ ਦਿਲੋਂ ਗੁਰੂ ਦੇ ਚਰਨਾਂ ਵਿਚ ਟਿਕੇ। ਸਿੱਖ ਗੁਰੂ ਦੇ ਚਰਨਾਂ ਨੂੰ ਆਪਣੇ ਹਿਰਦੇ ਵਿਚ ਥਾਂ ਦੇਵੇ, ਆਪਣੀ ਆਤਮਾ ਦੇ ਅੰਦਰ ਸੰਭਾਲ ਰਖੇ, ਆਪਾ ਭਾਵ ਛੱਡ ਕੇ ਸਦਾ ਗੁਰੂ ਦੇ ਆਸਰੇ ਰਹੇ, ਗੁਰੂ ਤੋਂ ਬਿਨਾਂ ਕਿਸੇ ਹੋਰ ਨੂੰ ਆਪਣੇ ਆਤਮਕ ਆਨੰਦ ਦੇ ਜੀਵਨ ਦਾ ਵਸੀਲਾ ਨਾ ਸਮਝੇ। ਨਾਨਕ ਆਖਦਾ ਹੈ, ਹੇ ਸੰਤ ਜਨੋਂ! ਸੁਣੋ ਉਹ ਸਿੱਖ ਹੀ ਖਿੜੇ ਮੱਥੇ ਰਹਿ ਸਕਦਾ ਹੈ। ਉਹ ਹੀ ਆਤਮਕ ਆਨੰਦ ਦਾ ਖੇੜਾ ਮਾਣ ਸਕਦਾ ਹੈ।



# ਮਨਮੁਖ/ਸਾਕਤ

**ਜਿਉ ਮੀਨਾ ਬਿਨੁ ਪਾਣੀਐ ਤਿਉ ਸਾਕਤੁ ਮਰੈ ਪਿਆਸ॥**

(ਅੰਗ ੫੯੭)

ਜਿਉਂ ਪਾਣੀ ਬਿਨਾਂ ਮਛਲੀ ਤੜਫਦੀ ਹੈ ਤਿਵੇਂ ਮਾਇਆ ਵੇੜ੍ਹਿਆ ਜੀਵ ਤ੍ਰਿਸ਼ਨਾ ਦੇ ਅਧੀਨ ਰਹਿ ਕੇ ਦੁਖੀ ਹੁੰਦਾ ਹੈ।

**ਨਾਨਕ ਮਨਮੁਖਾ ਨਾਲਹੁ ਤੁਟੀਆ ਭਲੀ**

**ਜਿਨਾ ਮਾਇਆ ਮੋਹਿ ਪਿਆਰੁ॥੧॥** (ਅੰਗ ੫੪੯)

ਹੇ ਨਾਨਕ! ਅਜਿਹੇ ਮਨੁੱਖਾਂ ਨਾਲੋਂ ਸੰਬੰਧ ਟੁਟਾ ਹੋਇਆ ਹੀ ਚੰਗਾ ਹੈ, ਕਿਉਂਕਿ ਉਨ੍ਹਾਂ ਦਾ ਪਿਆਰ ਤਾਂ ਮਾਇਆ ਦੇ ਮੋਹ ਵਿਚ ਹੈ।

**ਸਾਕਤ ਕੀ ਆਵਰਦਾ ਜਾਇ ਬ੍ਰਿਥਾਰੀ॥**

**ਜੈਸੇ ਕਾਗਦ ਕੇ ਭਾਰ ਮੂਸਾ ਟੂਕਿ ਗਵਾਵਤ ਕਾਮਿ ਨਹੀ ਗਾਵਾਰੀ॥**

(ਅੰਗ ੬੮੧)

ਹੇ ਭਾਈ! ਪਰਮਾਤਮਾ ਨਾਲੋਂ ਟੁੱਟੇ ਹੋਏ ਮਨੁੱਖ ਦੀ ਉਮਰ ਵਿਅਰਥ ਗੁਜ਼ਰ ਜਾਂਦੀ ਹੈ। ਜਿਵੇਂ ਕੋਈ ਚੂਹਾ ਕਾਗਜ਼ਾਂ ਦੇ ਢੇਰ ਟੁਕ ਟੁਕ ਕੇ ਗਵਾ ਦੇਂਦਾ ਹੈ ਪਰ ਉਹ ਕਾਗਜ਼ ਉਸ ਮੂਰਖ ਦੇ ਕੰਮ ਨਹੀਂ ਆਉਂਦੇ।

**ਤਿਨ੍ ਸੰਗਿ ਸੰਗੁ ਨ ਕੀਚਈ ਨਾਨਕ ਜਿਨਾ ਆਪਣਾ ਸੁਆਉ॥੨॥**

(ਅੰਗ ੫੨੦)

ਹੇ ਨਾਨਕ! ਜਿਨ੍ਹਾਂ ਨੂੰ ਹਰ ਵੇਲੇ ਆਪਣੀ ਹੀ ਗਰਜ਼ ਹੋਵੇ ਉਹਨਾਂ ਨਾਲ ਸਾਥ ਨਹੀਂ ਕਰਨਾ ਚਾਹੀਦਾ।

**ਇਹੁ ਮਾਨਸ ਜਨਮੁ ਦੁਲੰਭੁ ਸਾ ਮਨਮੁਖ ਸੰਤਾਪੇ॥**

(ਅੰਗ ੭੮੯)

ਇਹ ਮਨੁੱਖਾ ਜਨਮ ਬੜੀ ਮੁਸ਼ਕਲ ਨਾਲ ਲੱਭਦਾ ਹੈ, ਪਰ ਮਨ ਦੇ ਪਿਛੇ ਤੁਰਨ ਵਾਲੇ ਜੀਵ ਦੁਖੀ ਹੋ ਰਹੇ ਹਨ।

**ਗੁਰਮੁਖਿ ਲਾਧਾ ਮਨਮੁਖਿ ਗਵਾਇਆ॥** (ਅੰਗ ੧੧)

ਜੋ ਮਨੁੱਖ ਗੁਰੂ ਦੇ ਸਨਮੁਖ ਹੋਇਆ ਹੈ ਉਸ ਨੇ ਨਾਮ ਰਤਨ ਲੱਭ ਲਿਆ ਹੈ। ਜੋ ਆਪਣੇ ਮਨ ਦੇ ਪਿਛੇ ਤੁਰਦਾ ਹੈ ਉਸ ਨੇ ਇਹ ਰਤਨ ਗਵਾ ਲਿਆ ਹੈ।

**ਸਾਕਤ ਹਰਿ ਰਸ ਸਾਦੁ ਨ ਜਾਣਿਆ ਤਿਨ ਅੰਤਰਿ ਹਉਮੈ ਕੰਡਾ ਹੇ॥**

(ਅੰਗ ੧੩)

ਜਿਹੜੇ ਮਨੁੱਖ ਪਰਮਾਤਮਾ ਨਾਲੋਂ ਟੁੱਟੇ ਹੋਏ ਹਨ ਉਹ ਉਸਦੇ ਨਾਮ ਦੇ ਰਸ ਦੇ ਸੁਆਦ ਨੂੰ ਸਮਝ ਨਹੀਂ ਸਕਦੇ। ਉਹਨਾਂ ਦੇ ਮਨ ਵਿਚ ਅਹੰਕਾਰ ਦਾ ਮਾਨੋ ਕੰਡਾ ਚੁਭਿਆ ਹੋਇਆ ਹੈ।

**ਉਲਟੀ ਰੇ ਮਨ ਉਲਟੀ ਰੇ॥ ਸਾਕਤ ਸਿਉ ਕਰਿ ਉਲਟੀ ਰੇ॥**

(ਅੰਗ ੫੩੫)

ਹੇ ਮੇਰੇ ਮਨ ! ਜਿਹੜੇ ਮਨੁੱਖ ਪਰਮਾਤਮਾ ਨਾਲੋਂ ਸਦਾ ਟੁੱਟੇ ਰਹਿੰਦੇ ਹਨ ਉਹਨਾਂ ਨਾਲੋਂ ਆਪਣੇ ਆਪ ਨੂੰ ਸਦਾ ਪਰ੍ਹੇ ਰੱਖ, ਪਰ੍ਹੇ ਰੱਖ।

**ਮਨਮੁਖ ਪਥਰੁ ਸੈਲੁ ਹੈ ਧ੍ਰਿਗੁ ਜੀਵਣੁ ਫੀਕਾ॥**
**ਜਲ ਮਹਿ ਕੇਤਾ ਰਾਖੀਐ ਅਭ ਅੰਤਰਿ ਸੂਕਾ॥੭॥**

(ਅੰਗ ੪੧੯)

ਮਨ ਦੇ ਮੁਰੀਦ ਮਨੁੱਖ ਦਾ ਹਿਰਦਾ ਪੱਥਰ ਹੈ, ਚਟਾਨ ਹੈ (ਬਹੁਤ ਕੁਰੱਖਤ ਹੈ)। ਉਸ ਦਾ ਜੀਵਨ ਬੇਸੁਆਦ ਰਹਿੰਦਾ ਹੈ, ਫਿਟਕਾਰ ਯੋਗ ਹੈ। ਪੱਥਰ ਨੂੰ ਕਿਤਨਾ ਸਮਾਂ ਪਾਣੀ ਵਿਚ ਰਖਿਆ ਜਾਏ ਤਾਂ ਵੀ ਅੰਦਰੋਂ ਸੁੱਕਾ ਹੀ ਰਹਿੰਦਾ ਹੈ। (ਮਨਮੁਖ ਦਾ ਹਿਰਦਾ ਸਤਿਸੰਗ ਵਿਚ ਆ ਕੇ ਵੀ ਨਹੀਂ ਦਰਵਦਾ)।

**ਮਨਮੁਖਿ ਬਿਨਸੈ ਆਵੈ ਜਾਇ॥ ਨਾਨਕ ਗੁਰਮੁਖਿ ਸਾਚਿ ਸਮਾਇ॥੧੩॥**

(ਅੰਗ ੯੩੯)

ਮਨ ਦੇ ਪਿਛੇ ਤੁਰਨ ਵਾਲਾ ਮਨੁੱਖ ਜੰਮਦਾ ਮਰਦਾ ਰਹਿੰਦਾ ਹੈ। ਹੇ ਨਾਨਕ ! ਗੁਰਮੁਖ ਮਨੁੱਖ ਸੱਚੇ ਪ੍ਰਭੂ ਵਿਚ ਲੀਨ ਰਹਿੰਦਾ ਹੈ।

**ਕਬੀਰ ਚਾਵਲ ਕਾਰਨੇ ਤੁਖ ਕਉ ਮੁਹਲੀ ਲਾਇ॥**
**ਸੰਗਿ ਕੁਸੰਗੀ ਬੈਸਤੇ ਤਬ ਪੂਛੇ ਧਰਮ ਰਾਇ॥੨॥**

(ਅੰਗ ੯੬੫)

ਹੇ ਕਬੀਰ! ਤੁਹਾਂ ਨਾਲੋਂ ਚੌਲ ਵੱਖਰੇ ਕਰਨ ਦੀ ਖਾਤਰ (ਛੜਣ ਵੇਲੇ) ਤੁਹਾਂ ਨੂੰ ਮੁਹਲੀ ਦੀ ਸੱਟ ਵੱਜਦੀ ਹੈ। ਇਸ ਤਰ੍ਹਾਂ ਜੋ ਮਨੁੱਖ ਵਿਕਾਰੀਆਂ ਦੀ ਸੁਹਬਤ ਵਿਚ ਬੈਠਦਾ ਹੈ (ਉਹ ਭੀ ਵਿਕਾਰਾਂ ਦੀ ਸੱਟ ਖਾਂਦਾ ਹੈ, ਵਿਕਾਰ ਕਰਨ ਲਗ ਜਾਂਦਾ ਹੈ), ਫਿਰ ਉਸ ਤੋਂ ਧਰਮਰਾਜ ਲੇਖਾ ਮੰਗਦਾ ਹੈ।

**ਕਬੀਰ ਸਾਕਤ ਸੰਗੁ ਨ ਕੀਜੀਐ ਦੂਰਹਿ ਜਾਈਐ ਭਾਗਿ॥**
**ਬਾਸਨੁ ਕਾਰੋ ਪਰਸੀਐ ਤਉ ਕਛੁ ਲਾਗੈ ਦਾਗੁ॥੧੩੧॥**

(ਅੰਗ ੧੩੭੧)

ਰਬ ਨਾਲੋਂ ਟੁੱਟੇ ਹੋਏ ਬੰਦੇ ਦੀ ਸੁਹਬਤ ਨਹੀਂ ਕਰਨੀ ਚਾਹੀਦੀ। ਉਸ ਤੋਂ ਦੂਰ ਹੀ ਹੱਟ ਜਾਣਾ ਚਾਹੀਦਾ ਹੈ। ਜੇ ਕਿਸੇ ਕਾਲੇ ਭਾਂਡੇ ਨੂੰ ਛੋਹੀਏ ਤਾਂ ਥੋੜਾ ਬਹੁਤ ਦਾਗ ਲਗ ਹੀ ਜਾਂਦਾ ਹੈ।

**ਕਬੀਰ ਸਾਕਤ ਤੇ ਸੂਕਰ ਭਲਾ ਰਾਖੈ ਆਛਾ ਗਾਉ॥**

(ਅੰਗ ੧੩੭੨)

ਹੇ ਕਬੀਰ! ਰੱਬ ਨੂੰ ਵਿਸਾਰ ਦੇਣ ਵਾਲੇ ਸਾਕਤ ਨਾਲੋਂ ਤਾਂ ਸੂਰ ਹੀ ਚੰਗਾ ਜਾਣੋ ਜਿਹੜਾ ਪਿੰਡ ਦੇ ਦੁਆਲੇ ਦਾ ਗੰਦ ਖਾ ਕੇ ਪਿੰਡ ਨੂੰ ਸਾਫ ਸੁਥਰਾ ਰੱਖਦਾ ਹੈ।

**ਕਬੀਰ ਸਾਕਤੁ ਐਸਾ ਹੈ ਜੈਸੀ ਲਸਨ ਕੀ ਖਾਨਿ॥**
**ਕੋਨੇ ਬੈਠੇ ਖਾਈਐ ਪਰਗਟ ਹੋਇ ਨਿਦਾਨਿ॥੧੭॥**

(ਅੰਗ ੧੩੬੫)

ਰੱਬ ਨਾਲੋਂ ਟੁੱਟੇ ਹੋਏ ਮਨੁੱਖ ਨੂੰ ਇਉਂ ਸਮਝੋ ਜਿਵੇਂ ਥੋਮ ਦੀ ਭਰੀ ਹੋਈ ਕੋਠੜੀ ਹੈ। ਥੋਮ ਨੂੰ ਕਿਤੇ ਲੁਕਵੇਂ ਥਾਂ ਭੀ ਬਹਿ ਕੇ ਖਾ ਲਈਏ ਤਾਂ ਭੀ ਉਹ ਜ਼ਰੂਰ ਆਪਣੀ ਬੋ ਤੋਂ ਉਘੜ ਪੈਂਦਾ ਹੈ। (ਸਾਕਤ ਦੇ ਅੰਦਰੋਂ ਭੀ ਜਦੋਂ ਨਿਕਲਣਗੇ ਮੰਦੇ ਬਚਨ ਹੀ ਨਿਕਲਣਗੇ)।



# ਸਾਬਤ ਸੂਰਤਿ

**.....ਸਾਬਤ ਸੂਰਤਿ ਦਸਤਾਰ ਸਿਰਾ॥੧੨॥**

(ਅੰਗ ੧੦੮੪)

(ਸੁੰਨਤ ਲਬਾਂ ਕਟਾਣ ਆਦਿਕ ਸ਼ਰਹ ਛੱਡ ਕੇ) ਆਪਣੀ ਸ਼ਕਲ ਨੂੰ ਜਿਉਂ ਦਾ ਤਿਉਂ ਰੱਖ। ਇਹ ਲੋਕ-ਪਰਲੋਕ ਵਿਚ ਇੱਜ਼ਤ-ਆਦਰ ਪ੍ਰਾਪਤ ਕਰਨ ਦਾ ਵਸੀਲਾ ਬਣ ਜਾਂਦਾ ਹੈ।

**ਸਕਤਿ ਸਨੇਹੁ ਕਰਿ ਸੁੰਨਤਿ ਕਰੀਐ ਮੈ ਨ ਬਦਉਗਾ ਭਾਈ॥**

**ਜਉ ਰੇ ਖੁਦਾਇ ਮੋਹਿ ਤੁਰਕੁ ਕਰੈਗਾ ਆਪਨ ਹੀ ਕਟਿ ਜਾਈ॥੨॥**

(ਅੰਗ ੪੭੭)

ਇਹ ਸੁੰਨਤ ਤਾਂ ਔਰਤ ਦੇ ਪਿਆਰ ਦੀ ਖਾਤਰ ਕੀਤੀ ਜਾਂਦੀ ਹੈ। ਹੇ ਭਾਈ! ਮੈਂ ਨਹੀਂ ਮੰਨ ਸਕਦਾ ਕਿ ਇਸਦਾ ਰੱਬ ਦੇ ਮਿਲਣ ਨਾਲ ਕੋਈ ਸੰਬੰਧ ਹੈ। ਜੇ ਰੱਬ ਨੇ ਮੈਨੂੰ ਮੁਸਲਮਾਨ ਬਨਾਉਣਾ ਹੋਇਆ ਤਾਂ ਮੇਰੀ ਸੁੰਨਤ ਆਪਣੇ ਆਪ ਹੀ ਹੋ ਜਾਏਗੀ।

**ਤੇਰੇ ਬੰਕੇ ਲੋਇਣ ਦੰਤ ਰੀਸਾਲਾ॥ ਸੋਹਣੇ ਨਕ ਜਿਨ ਲੰਮੜੇ ਵਾਲਾ॥**

(ਅੰਗ ੫੬੭)

(ਹੇ ਪ੍ਰਭੂ! ਤੂੰ ਸਭ ਜੀਵਾਂ ਵਿਚ ਬੈਠਾ ਜੀਵਨ ਜੋਤਿ ਜਗਾ ਰਿਹਾ ਹੈਂ) ਹੇ ਪ੍ਰਭੂ ਤੇਰੇ ਨੈਣ ਬਾਂਕੇ ਹਨ, ਤੇਰੇ ਦੰਦ ਸੋਹਣੇ ਹਨ, ਤੇਰਾ ਨੱਕ ਸੋਹਣਾ ਹੈ, ਤੇਰੇ ਸੋਹਣੇ ਲੰਮੇ ਕੇਸ ਹਨ।



# ਅਰਦਾਸ/ਅਰਜੋਈ

**ਦੁਇ ਕਰ ਜੋੜਿ ਕਰਉ ਅਰਦਾਸਿ॥ ਤੁਧੁ ਭਾਵੈ ਤਾ ਆਣਹਿ ਰਾਸਿ॥**

(ਅੰਗ ੭੩੭)

ਹੇ ਪ੍ਰਭੂ! ਮੈਂ ਦੋਵੇਂ ਹੱਥ ਜੋੜ ਕੇ ਤੇਰੇ ਦਰ ਤੇ ਅਰਦਾਸ ਕਰਦਾ ਹਾਂ। ਜਦੋਂ ਤੈਨੂੰ ਚੰਗਾ ਲਗੇ (ਤੇਰੀ ਰਜ਼ਾ ਹੋਵੇ) ਤਦੋਂ ਹੀ ਤੂੰ ਉਸ ਅਰਦਾਸ ਨੂੰ ਸਫਲ ਕਰਦਾ ਹੈਂ।

**ਨਾਨਕ ਹੁਕਮੁ ਨ ਚਲਈ ਨਾਲਿ ਖਸਮ ਚਲੈ ਅਰਦਾਸਿ॥ ੨੨॥**

(ਅੰਗ ੪੭੪)

ਮਾਲਕ ਉਤੇ ਹੁਕਮ ਨਹੀਂ ਕੀਤਾ ਜਾ ਸਕਦਾ, ਉਸ ਦੇ ਅੱਗੇ ਅਰਜ਼ ਕਰਨੀ ਹੀ ਠੀਕ ਹੈ।

**ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ॥** (ਅੰਗ ੯੧)

ਜਿਹੜਾ ਕੰਮ ਤੋੜ ਚਾੜ੍ਹਣ ਦੀ ਇੱਛਾ ਹੋਵੇ ਉਸ ਦੀ ਪੂਰਨਤਾ ਲਈ ਪ੍ਰਭੂ ਕੋਲ ਬੇਨਤੀ ਕਰਨੀ ਚਾਹੀਦੀ ਹੈ।

**ਸਤੁ ਸੰਤੋਖੁ ਹੋਵੈ ਅਰਦਾਸਿ॥ ਤਾ ਸੁਣਿ ਸਦਿ ਬਹਾਲੇ ਪਾਸਿ॥ ੧॥**

(ਅੰਗ ੮੭੮)

ਹੇ ਭਾਈ! ਜਦੋਂ ਮਨੁੱਖ ਸੰਤੋਖ ਧਾਰਦਾ ਹੈ, ਦੂਜਿਆਂ ਦੀ ਸੇਵਾ ਕਰਦਾ ਹੈ (ਤੇ ਇਸ ਜੀਵਨ ਮਰਯਾਦਾ ਵਿਚ ਰਹਿ ਕੇ ਪ੍ਰਭੂ ਦਰ ਤੇ) ਅਰਦਾਸ ਕਰਦਾ ਹੈ ਤਦੋਂ ਅਰਦਾਸ ਸੁਣ ਕੇ ਸਵਾਲੀ ਨੂੰ ਸੱਦ ਕੇ ਪ੍ਰਭੂ ਆਪਣੇ ਕੋਲ ਬਿਠਾਂਦਾ ਹੈ।

**ਜੇ ਦਰਿ ਮਾਂਗਤੁ ਕੂਕ ਕਰੇ ਮਹਲੀ ਖਸਮੁ ਸੁਣੇ॥**

**ਭਾਵੈ ਧੀਰਕ ਭਾਵੈ ਧਕੇ ਏਕ ਵਡਾਈ ਦੇਇ॥ ੧॥** (ਅੰਗ ੩੪੯)

ਜਦ ਕੋਈ ਸਵਾਲੀ/ਮੰਗਤਾ ਪ੍ਰਭੂ ਦਰ ਤੇ ਪੁਕਾਰ ਕਰੇ ਤਾਂ ਉਹ ਮਹਿਲ ਦਾ ਮਾਲਕ ਖਸਮ ਪ੍ਰਭੂ ਉਸ ਦੀ ਪੁਕਾਰ ਸੁਣ ਲੈਂਦਾ ਹੈ। ਫਿਰ ਉਸਦੀ ਮਰਜ਼ੀ ਹੌਸਲਾ ਦੇਵੇ, ਉਸਦੀ ਮਰਜੀ ਧੱਕਾ ਦੇ ਦੇਵੇ। ਮੰਗਤੇ ਦੀ ਅਰਦਾਸ ਸੁਣ ਲੈਣ ਵਿਚ ਹੀ ਪ੍ਰਭੂ ਉਸਨੂੰ ਵਡਿਆਈ ਦੇ ਰਿਹਾ ਹੈ।

# ਮਾਨਸ ਦੀ ਟੇਕ ਵਿਅਰਥ

**ਹਰਿ ਜੀਉ ਤੇਰੀ ਦਾਤੀ ਰਾਜਾ॥**

**ਮਾਣਸੁ ਬਪੁੜਾ ਕਿਆ ਸਾਲਾਹੀ ਕਿਆ ਤਿਸ ਕਾ ਮੁਹਤਾਜਾ॥**

(ਅੰਗ ੬੦੮)

ਹੇ ਪ੍ਰਭੂ ਜੀ! ਮੈਂ ਤੇਰੀਆਂ ਦਿੱਤੀਆਂ ਦਾਤਾਂ ਨਾਲ ਹੀ ਰੱਜ ਸਕਦਾ ਹਾਂ। ਮੈਂ ਕਿਸੇ ਵਿਚਾਰੇ ਮਨੁੱਖ ਦੀ ਵਡਿਆਈ ਕਿਉਂ ਕਰਦਾ ਫਿਰਾਂ ? ਮੈਨੂੰ ਕਿਸੇ ਮਨੁੱਖ ਦੀ ਮੁਹਤਾਜੀ ਕਿਉਂ ਹੋਵੇ।

**ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ॥**

**ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ॥੪੨॥**

(ਅੰਗ ੧੩੮੦)

ਫਰੀਦ ਕਹਿੰਦਾ ਹੈ ਹੇ ਸਾਂਈ! ਦੁਨੀਆਂ ਦੇ ਪਦਾਰਥਾਂ ਦੀ ਖਾਤਰ ਮੈਨੂੰ ਪਰਾਏ ਬੂਹੇ ਅੱਗੇ ਬੈਠਣਾ ਨਾ ਪਵੇ। ਪਰ ਜੇ ਤੂੰ ਇਸੇ ਤਰ੍ਹਾਂ ਕਰਨਾ ਹੈ, ਜੇ ਮੈਨੂੰ ਦੁਨੀਆਂ ਦਾ ਮੁਥਾਜ ਬਣਾਈ ਰੱਖਣਾ ਹੈ ਤਾਂ ਮੇਰੇ ਸਰੀਰ ਵਿਚੋਂ ਮੇਰੀ ਜਿੰਦ ਕੱਢ ਲਏ।

**ਜਿਸੁ ਮਾਨੁਖ ਪਹਿ ਕਰਉ ਬੇਨਤੀ ਸੋ ਅਪਨੈ ਦੁਖਿ ਭਰਿਆ॥**

(ਅੰਗ ੪੯੭)

ਹੇ ਭਾਈ! ਮੈਂ ਜਿਸ ਭੀ ਮਨੁੱਖ ਕੋਲ ਆਪਣੇ ਦੁੱਖ ਦੀ ਗੱਲ ਕਰਦਾ ਹਾਂ ਉਹ ਖੁਦ ਆਪਣੇ ਦੁੱਖਾਂ ਨਾਲ ਭਰਿਆ ਹੋਇਆ ਦਿਸਦਾ ਹੈ (ਉਹ ਮੇਰਾ ਦੁੱਖ ਕਿਵੇਂ ਨਿਵਿਰਤ ਕਰ ਸਕਦਾ ਹੈ)।

**ਮਾਂਗਉ ਰਾਮ ਤੇ ਸਭਿ ਥੋਕ॥**

**ਮਾਨੁਖ ਕਉ ਜਾਚਤ ਸ੍ਰਮੁ ਪਾਈਐ ਪ੍ਰਭ ਕੈ ਸਿਮਰਨਿ ਮੋਖ॥੧॥**

(ਅੰਗ ੬੮੨)

ਹੇ ਭਾਈ! ਮੈਂ ਤਾਂ ਸਾਰੇ ਪਦਾਰਥ ਪਰਮਾਤਮਾ ਤੋਂ ਹੀ ਮੰਗਦਾ ਹਾਂ। ਮਨੁੱਖ ਪਾਸੋਂ

ਮੰਗਦਿਆਂ ਨਿਰੀ ਖੇਚਲ ਹੀ ਹਾਸਲ ਹੁੰਦੀ ਹੈ। ਦੂਜੇ ਪਾਸੇ ਪਰਮਾਤਮਾ ਦੇ ਸਿਮਰਨ ਦੇ ਰਾਹੀਂ (ਪਦਾਰਥ ਭੀ ਮਿਲਦੇ ਹਨ ਤੇ) ਮਾਇਆ ਦੇ ਮੋਹ ਤੋਂ ਖਲਾਸੀ ਭੀ ਮਿਲਦੀ ਹੈ।

**ਮਾਨੁਖ ਕੀ ਟੇਕ ਬ੍ਰਿਥੀ ਸਭ ਜਾਨੁ॥ ਦੇਵਨ ਕਉ ਏਕੈ ਭਗਵਾਨੁ॥**

(ਅੰਗ ੨੮੧)

ਹੇ ਮਨ ! ਕਿਸੇ ਮਨੁੱਖ ਦਾ ਆਸਰਾ ਉੱਕਾ ਹੀ ਵਿਅਰਥ ਸਮਝ। ਇਕ ਅਕਾਲ ਪੁਰਖ ਹੀ ਸਭ ਜੀਆਂ ਨੂੰ ਦੇਣ ਜੋਗਾ ਹੈ।



# ਦੁਨਿਆਵੀ ਸੰਬੰਧ

**ਮਾਈ ਬਾਪ ਪੁਤ੍ਰ ਸਭਿ ਹਰਿ ਕੇ ਕੀਏ ॥**
**ਸਭਨਾ ਕਉ ਸਨਬੰਧੁ ਹਰਿ ਕਰਿ ਦੀਏ ॥੧॥**

(ਅੰਗ ੪੯੪)

ਹੇ ਭਾਈ! ਮਾਂ ਪਿਉ ਪੁੱਤਰ ਇਹ ਸਾਰੇ ਪਰਮਾਤਮਾ ਦੇ ਬਣਾਏ ਹੋਏ ਹਨ। ਇਹਨਾਂ ਸਭਨਾਂ ਵਾਸਤੇ ਆਪੋ ਵਿਚ ਦਾ ਰਿਸ਼ਤਾ ਪਰਮਾਤਮਾ ਨੇ ਆਪ ਹੀ ਬਣਾਇਆ ਹੋਇਆ ਹੈ (ਇਹ ਸਹੀ ਜੀਵਨ ਰਾਹ ਵਿਚ ਰੁਕਾਵਟ ਨਹੀਂ ਹਨ)।

**ਗੋਰੀ ਸੇਤੀ ਤੁਟੈ ਭਤਾਰੁ ॥ ਪੁਤੀਂ ਗੰਢੁ ਪਵੈ ਸੰਸਾਰਿ ॥**

(ਅੰਗ ੧੪੩)

ਜੇ ਵਹੁਟੀ ਨਾਲ ਖਸਮ ਨਾਰਾਜ਼ ਹੋ ਜਾਏ ਤਾਂ ਜਗਤ ਵਿਚ ਇਨ੍ਹਾਂ ਦਾ ਜੋੜ ਪੁੱਤਰਾਂ ਰਾਹੀਂ ਫਿਰ ਬਣ ਜਾਂਦਾ ਹੈ।

**ਬਾਲੀ ਰੋਵੈ ਨਾਹਿ ਭਤਾਰੁ ॥**

(ਅੰਗ ੯੫੪)

ਇਸਤਰੀ ਰੋਂਦੀ ਹੈ ਜਦੋਂ ਸਿਰ ਤੇ ਪਤੀ ਨਾ ਰਹੇ।

***

# ਸੰਸਾਰ ਨਾਲ ਗੰਢ

**ਮੁਇਆ ਗੰਢੁ ਨੇਕੀ ਸਤੁ ਹੋਇ ॥**

(ਅੰਗ ੧੪੩)

ਮੋਏ ਬੰਦਿਆਂ ਦਾ (ਜਗਤ ਨਾਲ) ਸੰਬੰਧ ਬਣਿਆ ਰਹਿੰਦਾ ਹੈ। (ਭਾਵ ਪਿਛੋਂ ਲੋਕ ਯਾਦ ਕਰਦੇ ਹਨ) ਜੇ ਮਨੁੱਖ ਭਲਾਈ ਤੇ ਦਾਨ ਕਰਦਾ ਰਹੇ।



# ਵਿਕਾਰਾਂ ਤੋਂ ਖਲਾਸੀ/ਸਫਲ ਜੀਵਨ

**ਅਪਜਸੁ ਮਿਟੈ ਹੋਵੈ ਜਗਿ ਕੀਰਤਿ ਦਰਗਹ ਬੈਸਣੁ ਪਾਈਐ॥**

(ਅੰਗ ੫੦੦)

(ਹੇ ਭਾਈ! ਸਿਮਰਨ ਦੀ ਬਰਕਤ ਨਾਲ) ਮਨੁੱਖ ਦੀ ਪਹਿਲੀ ਬਦਨਾਮੀ ਮਿਟ ਜਾਂਦੀ ਹੈ। ਜਗਤ ਵਿਚ ਸੋਭਾ ਹੋਣ ਲੱਗ ਪੈਂਦੀ ਹੈ ਤੇ ਪਰਮਾਤਮਾ ਦੀ ਦਰਗਾਹ ਵਿਚ ਬੈਠਣ ਲਈ ਥਾਂ ਮਿਲ ਜਾਂਦੀ ਹੈ।

**ਕਾਜੀ ਸੋ ਜੋ ਉਲਟੀ ਕਰੈ॥ ਗੁਰ ਪਰਸਾਦੀ ਜੀਵਤੁ ਮਰੈ॥**

(ਅੰਗ ੬੬੨)

ਕਾਜ਼ੀ ਉਹ ਹੈ ਜੋ ਸੁਰਤ ਨੂੰ ਹਰਾਮ ਦੇ ਮਾਲ ਰਿਸ਼ਵਤ ਵਲੋਂ ਮੋੜਦਾ ਹੈ। ਜੋ ਗੁਰੂ ਦੀ ਕਿਰਪਾ ਨਾਲ ਦੁਨੀਆਂ ਵਿਚ ਰਹਿੰਦਾ ਹੋਇਆ ਦੁਨਿਆਵੀ ਖਾਹਸ਼ਾਂ ਵਲੋਂ ਪਰਤਦਾ ਹੈ।

**ਸੁਪਨੈ ਬਿੰਦੁ ਨ ਦੇਈ ਝਰਨਾ॥ ਤਿਸੁ ਕਾਜੀ ਕਉ ਜਰਾ ਨ ਮਰਨਾ॥੨॥**

(ਅੰਗ ੧੧੬੦)

ਜਿਸ਼ ਦੇ ਸੁਪਨੇ ਵਿਚ ਵੀ ਕਾਮ ਵਾਸ਼ਨਾ ਮਨ ਵਿਚ ਨਾ ਆਵੇ। ਅਜਿਹੇ ਕਾਜ਼ੀ ਨੂੰ ਬੁਢਾਪੇ ਅਤੇ ਮੌਤ ਦਾ ਡਰ ਨਹੀ ਰਹਿ ਜਾਂਦਾ।

**ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ॥**

**ਨਾਨਕ ਸਿਝਿ ਇਵੇਹਾ ਵਾਰ ਬਹੁੜਿ ਨ ਹੋਵੀ ਜਨਮੜਾ॥੧॥**

(ਅੰਗ ੧੦੯੬)

ਹੇ ਭਾਈ! ਅਗਾਂਹ ਵਧਣ ਲਈ ਤਾਂਘ ਕਰ, ਪਿਛਾਂਹ ਨੂੰ ਮੋਢਾ ਨਾ ਮੋੜ। (ਜੀਵਨ ਨੂੰ ਹੋਰ ਉੱਚਾ ਸੁੱਚਾ ਬਣਾ) ਹੇ ਨਾਨਕ! ਇਸੇ ਜਨਮ ਵਿਚ ਕਾਮਯਾਬ ਹੋ, ਜੀਵਨ ਖੇਡ ਜਿੱਤ ਤਾਂਕਿ ਮੁੜ ਜਨਮ ਨ ਲੈਣਾ ਪਵੇ।



# ਜੀਵ ਦੀ ਸ਼ੁੱਧਤਾ

**ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ॥**
**ਖੰਨਲੀ ਧੋਤੀ ਉਜਲੀ ਨ ਹੋਵਈ ਜੇ ਸਉ ਧੋਵਣਿ ਪਾਹੁ॥**

(ਅੰਗ ੬੫੧)

ਕਈ ਜਨਮਾਂ ਦੀ ਇਸ ਮਨ ਨੂੰ ਮੈਲ ਲੱਗੀ ਹੋਈ ਹੈ ਜਿਸ ਕਰਕੇ ਇਹ ਬਹੁਤ ਹੀ ਕਾਲਾ ਹੋਇਆ ਪਿਆ ਹੈ। (ਚਿੱਟਾ ਨਹੀਂ ਹੋ ਸਕਦਾ) ਜਿਵੇਂ ਤੇਲੀ ਦੀ ਲੀਰ ਧੋਤਿਆਂ ਚਿੱਟੀ ਨਹੀਂ ਹੁੰਦੀ ਭਾਵੇਂ ਸੌ ਵਾਰੀ ਧੋਣ ਦਾ ਯਤਨ ਕਰੋ।

**ਭਰੀਐ ਮਤਿ ਪਾਪਾ ਕੈ ਸੰਗਿ॥ ਓਹੁ ਧੋਪੈ ਨਾਵੈ ਕੈ ਰੰਗਿ॥**

(ਅੰਗ ੪)

ਜੇ ਮਨੁੱਖ ਦੀ ਬੁਧੀ ਪਾਪਾਂ ਨਾਲ ਮਲੀਨ ਹੋ ਜਾਏ ਤਾਂ ਉਹ ਪਾਪ ਅਕਾਲ ਪੁਰਖ ਦੇ ਨਾਮ ਵਿਚ ਪਿਆਰ ਕਰਨ ਨਾਲ ਹੀ ਧੋਇਆ ਜਾ ਸਕਦਾ ਹੈ।

**ਕੁਬੁਧਿ ਡੂਮਣੀ ਕੁਦਇਆ ਕਸਾਇਣਿ ਪਰ ਨਿੰਦਾ**
**ਘਟ ਚੂਹੜੀ ਮੁਠੀ ਕ੍ਰੋਧਿ ਚੰਡਾਲਿ॥**
**ਕਾਰੀ ਕਢੀ ਕਿਆ ਥੀਐ ਜਾਂ ਚਾਰੇ ਬੈਠੀਆ ਨਾਲਿ॥**

(ਅੰਗ ੯੧)

ਭੈੜੀ ਮੱਤ ਮਨੁੱਖ ਦੇ ਅੰਦਰ ਦੀ ਮਿਰਾਸਣ ਹੈ, ਬੇਤਰਸੀ ਕਸਾਇਣ ਹੈ, ਪਰਾਈ ਨਿੰਦਾ ਅੰਦਰ ਦੀ ਚੂਹੜੀ ਹੈ ਤੇ ਕ੍ਰੋਧ ਚੰਡਾਲਣੀ ਹੈ, ਜਿਸ ਨੇ ਜੀਵ ਦੇ ਸ਼ਾਂਤ ਸੁਭਾਉ ਨੂੰ ਠੱਗ ਰਖਿਆ ਹੈ। ਜੇ ਚਾਰੇ ਅੰਦਰ ਹੀ ਬੈਠੀਆਂ ਹੋਣ ਤਾਂ ਬਾਹਰ ਚੌਂਕਾ ਸੁੱਚਾ ਰੱਖਣ ਲਈ ਲਕੀਰਾਂ ਕੱਢਣ ਦਾ ਕੀ ਲਾਭ?

**ਕਬੀਰ ਸਾਚਾ ਸਤਿਗੁਰੁ ਕਿਆ ਕਰੈ ਜਉ ਸਿਖਾ ਮਹਿ ਚੂਕ॥**
**ਅੰਧੇ ਏਕ ਨ ਲਾਗਈ ਜਿਉ ਬਾਂਸੁ ਬਜਾਈਐ ਫੂਕ॥੧੫੮॥**

(ਅੰਗ ੧੩੭੨)

ਹੇ ਕਬੀਰ ! ਜੇ ਸਿੱਖਾਂ ਵਿਚ ਉਕਾਈ ਹੋਵੇ ਤਾਂ ਸਤਿਗੁਰੂ ਭੀ ਕੁਝ ਸਵਾਰ ਨਹੀਂ ਸਕਦਾ। ਜੋ ਮਨੁੱਖ ਅਹੰਕਾਰ ਵਿਚ ਅੰਨ੍ਹਾ ਹੋਇਆ ਰਹੇ ਗੁਰੂ ਦੀ ਸਿਖਿਆ ਦੀ ਗੱਲ ਭੀ ਉਸਨੂੰ ਪੋਹ ਨਹੀਂ ਸਕਦੀ। ਜਿਵੇਂ ਬਾਂਸ ਵਿਚੋਂ ਫੂਕ ਇਕ ਸਿਰੇ ਤੋਂ ਦੂਸਰੇ ਸਿਰੇ ਵਿਚੋਂ ਲੰਘ ਜਾਂਦੀ ਹੈ, ਤਿਵੇਂ ਅਹੰਕਾਰੀ ਦੇ ਇਕ ਕੰਨ ਤੋਂ ਦੂਜੇ ਕੰਨ ਰਾਹੀਂ ਉਹ ਸਿਖਿਆ ਅਸਰ ਕਰਨ ਤੋਂ ਬਿਨਾਂ ਹੀ ਨਿਕਲ ਜਾਂਦੀ ਹੈ।

**ਫਰੀਦਾ ਜਿਨ੍ਹੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ॥**
**ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ॥੫੯॥**

(ਅੰਗ ੧੩੮੧)

ਹੇ ਫਰੀਦ ! ਉਹ ਕੋਝੇ ਕੰਮ ਛੱਡ ਦੇ, ਜਿਨ੍ਹਾਂ ਕੰਮਾਂ ਵਿਚ ਜਿੰਦ ਵਾਸਤੇ ਕੋਈ ਲਾਭ ਨਹੀਂ ਹੈ, ਮਤਾਂ ਖਸਮ (ਪਰਮਾਤਮਾ) ਦੇ ਦਰਬਾਰ ਵਿਚ ਸ਼ਰਮਿੰਦਾ ਹੋਣਾ ਪਵੇ।



# ਸੁਖ/ਦੁਖ

**ਸੁਖੁ ਨਾਹੀ ਬਹੁਤੈ ਧਨਿ ਖਾਟੇ॥ ਸੁਖੁ ਨਾਹੀ ਪੇਖੇ ਨਿਰਤਿ ਨਾਟੇ॥**
**ਸੁਖੁ ਨਾਹੀ ਬਹੁ ਦੇਸ ਕਮਾਏ॥ ਸਰਬ ਸੁਖਾ ਹਰਿ ਹਰਿ ਗੁਣ ਗਾਏ॥੧॥**

(ਅੰਗ ੧੧੪੭)

ਹੇ ਭਾਈ! ਬਹੁਤ ਧਨ ਖੱਟਣ ਨਾਲ ਆਤਮਕ ਆਨੰਦ ਨਹੀਂ ਮਿਲਦਾ। ਨਾਟਕਾਂ ਦੇ ਦੇਖਿਆਂ ਅਤੇ ਨਾਚ ਦੇਖਿਆਂ ਭੀ ਆਤਮਕ ਆਨੰਦ ਨਹੀਂ ਪਰਾਪਤ ਹੁੰਦਾ। ਹੇ ਭਾਈ! ਬਹੁਤੇ ਦੇਸ ਜਿੱਤ ਲੈਣ ਨਾਲ ਭੀ ਸੁਖ ਨਹੀਂ ਮਿਲਦਾ। ਪਰ ਹੇ ਭਾਈ! ਪ੍ਰਮਾਤਮਾ ਦੀ ਸਿਫਤਿ ਸਾਲਾਹ ਕੀਤਿਆਂ ਸਾਰੇ ਸੁਖ ਪ੍ਰਾਪਤ ਹੋ ਜਾਂਦੇ ਹਨ।

**ਦੁਖੁ ਦਾਰੂ ਸੁਖੁ ਰੋਗੁ ਭਇਆ ਜਾ ਸੁਖੁ ਤਾਮਿ ਨ ਹੋਈ॥**

(ਅੰਗ ੪੬੯)

ਹੇ ਪ੍ਰਭੂ ਤੇਰੀ ਅਜਬ ਕੁਦਰਤ ਹੈ ਕਿ ਬਿਪਤਾ ਜੀਵਾਂ ਦੇ ਰੋਗਾਂ ਦਾ ਇਲਾਜ ਬਣ ਜਾਂਦੀ ਹੈ ਅਤੇ ਸੁਖ ਉਨ੍ਹਾਂ ਲਈ ਦੁਖ ਦਾ ਕਾਰਨ ਹੋ ਜਾਂਦਾ ਹੈ। ਪਰ ਜੇ ਅਸਲੀ ਆਤਮਕ ਸੁਖ ਜੀਵ ਨੂੰ ਮਿਲ ਜਾਏ ਤਾਂ ਦੁਖ ਨਹੀਂ ਰਹਿੰਦਾ।

**ਸੂਖ ਦੂਖ ਜਨ ਸਮ ਦ੍ਰਿਸਟੇਤਾ॥ ਨਾਨਕ ਪਾਪ ਪੁੰਨ ਨਹੀ ਲੇਪਾ॥੬॥**

(ਅੰਗ ੨੬੬)

(ਜੋ ਆਪਣੇ ਵਿਚੋਂ ਬੁਰਾਈ ਮਿਟਾ ਲੈਂਦੇ ਹਨ) ਇਹੋ ਜਿਹੇ ਮਨੁੱਖ ਸੁਖਾਂ ਤੇ ਦੁਖਾਂ ਨੂੰ ਇਕੋ ਜਿਹਾ ਸਮਝਦੇ ਹਨ। ਪਾਪ ਤੇ ਪੁੰਨ ਦਾ ਉਹਨਾਂ ਉਤੇ ਅਸਰ ਨਹੀਂ ਹੁੰਦਾ।

**ਦੁਖੁ ਤਦੇ ਜਾ ਵਿਸਰਿ ਜਾਵੈ॥** (ਅੰਗ ੯੮)

ਜੀਵ ਨੂੰ ਦੁਖ ਤਦੋਂ ਹੀ ਵਾਪਰਦਾ ਹੈ ਜਦੋਂ ਉਸਨੂੰ ਪਰਮਾਤਮਾ ਦਾ ਨਾਮ ਭੁੱਲ ਜਾਂਦਾ ਹੈ।

**ਸੁਖੁ ਦੁਖੁ ਤੇਰੀ ਆਗਿਆ ਪਿਆਰੇ ਦੂਜੀ ਨਾਹੀ ਜਾਇ॥੩॥**

(ਅੰਗ ੪੩੨)

ਹੇ ਪਿਆਰੇ ਪ੍ਰਭੂ! ਤੇਰੇ ਹੁਕਮ ਵਿਚ ਹੀ (ਜੀਵ ਨੂੰ) ਕਦੇ ਸੁਖ ਮਿਲਦਾ ਹੈ ਕਦੇ ਦੁਖ। (ਤੈਥੋਂ ਬਿਨਾਂ ਜੀਵ ਵਾਸਤੇ) ਕੋਈ ਹੋਰ (ਆਸਰੇ ਦੀ) ਥਾਂ ਨਹੀਂ ਹੈ।

**ਨਾਨਕ ਬੋਲਣੁ ਝਖਣਾ ਦੁਖ ਛਡਿ ਮੰਗੀਅਹਿ ਸੁਖ ॥**
**ਸੁਖੁ ਦੁਖੁ ਦੁਇ ਦਰਿ ਕਪੜੇ ਪਹਿਰਹਿ ਜਾਇ ਮਨੁਖ ॥**
**ਜਿਥੈ ਬੋਲਣਿ ਹਾਰੀਐ ਤਿਥੈ ਚੰਗੀ ਚੁਪ ॥੨॥**

(ਅੰਗ ੧੪੯)

ਹੇ ਨਾਨਕ! (ਇਹ ਜੋ) ਦੁਖ ਛੱਡ ਕੇ ਸੁਖ ਪਏ ਮੰਗਦੇ ਹਨ, ਅਜੇਹਾ ਬੋਲਣਾ ਸਿਰ ਖਪਾਈ ਹੀ ਹੈ, ਸੁਖ ਤੇ ਦੁਖ ਦੋਵੇਂ ਪ੍ਰਭੂ ਦੇ ਦਰ ਤੋਂ ਕਪੜੇ ਮਿਲੇ ਹੋਏ ਹਨ ਜੋ ਮਨੁੱਖ ਜਨਮ ਲੈ ਕੇ ਇਥੇ ਪਹਿਨਦੇ ਹਨ (ਭਾਵ ਦੁਖਾਂ ਤੇ ਸੁਖਾਂ ਦੇ ਚੱਕਰ ਹਰੇਕ ਉਤੇ ਆਉਂਦੇ ਹੀ ਰਹਿੰਦੇ ਹਨ)। ਸੋ ਜਿਸਦੇ ਸਾਹਮਣੇ ਇਤਰਾਜ਼ ਗਿਲ੍ਹਾ ਕੀਤਿਆਂ (ਅੰਤ) ਹਾਰ ਹੀ ਮੰਨਣੀ ਪੈਂਦੀ ਹੈ ਓਥੇ ਚੁਪ ਰਹਿਣਾ ਹੀ ਚੰਗਾ ਹੈ (ਭਾਵ ਰਜ਼ਾ ਵਿਚ ਤੁਰਨਾ ਸਭ ਤੋਂ ਚੰਗਾ ਹੈ)।



# ਭੇਖੀ ਸੰਤ/ਪੀਰ

**ਗੁਰੁ ਪੀਰੁ ਸਦਾਏ ਮੰਗਣ ਜਾਇ॥ ਤਾ ਕੈ ਮੂਲਿ ਨ ਲਗੀਐ ਪਾਇ॥**

(ਅੰਗ ੧੨੪੫)

ਜਿਹੜਾ ਗੁਰ ਪੀਰ ਅਖਵਾਂਦਾ ਹੈ ਪਰ ਰੋਟੀ ਦਰ-ਦਰ ਤੋਂ ਮੰਗਦਾ ਫਿਰਦਾ ਹੈ ਅਜਿਹੇ ਬੰਦੇ ਦੇ ਪੈਰੀਂ ਕਦੇ ਨਹੀਂ ਲਗਣਾ ਚਾਹੀਦਾ।

**ਭੇਖੀ ਅਗਨਿ ਨ ਬੁਝਈ ਚਿੰਤਾ ਹੈ ਮਨ ਮਾਹਿ॥**

(ਅੰਗ ੫੮੮)

ਭੇਖ ਧਾਰਿਆਂ ਤ੍ਰਿਸ਼ਨਾ ਦੀ ਅੱਗ ਨਹੀਂ ਬੁਝਦੀ, ਮਨ ਵਿਚ ਚਿੰਤਾ ਟਿਕੀ ਰਹਿੰਦੀ ਹੈ।

**ਮਥੈ ਟਿਕਾ ਤੇੜਿ ਧੋਤੀ ਕਖਾਈ॥ ਹਥਿ ਛੁਰੀ ਜਗਤ ਕਾਸਾਈ॥**

(ਅੰਗ ੪੭੧)

ਭੇਖੀ ਲੋਗ ਮੱਥੇ ਉਤੇ ਟਿੱਕਾ ਲਾਂਦੇ ਹਨ, ਲੱਕ ਦੁਆਲੇ ਗੇਰੂਏ ਰੰਗ ਦੀ ਧੋਤੀ ਬੰਨ੍ਹਦੇ ਹਨ, ਪਰ ਹੱਥ ਵਿਚ ਮਾਨੋਂ ਛੁਰੀ ਫੜੀ ਹੋਈ ਹੈ ਤੇ ਵੱਸ ਲਗਦਿਆਂ ਹਰ ਇਕ ਜੀਵ ਉਤੇ ਜ਼ੁਲਮ ਕਰਦੇ ਹਨ।

**ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ॥**
**ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ॥੧॥**

(ਅੰਗ ੨੫੩)

ਜੇ ਕੋਈ ਬੜੇ ਸੁੰਦਰ ਚੰਗੀ ਕੁਲ ਵਾਲੇ ਸਿਆਣੇ ਗਿਆਨਵਾਨ ਤੇ ਧਨਵਾਨ ਬੰਦੇ ਭੀ ਹੋਣ ਪਰ ਹੇ ਨਾਨਕ! ਜਿਨ੍ਹਾਂ ਦੇ ਅੰਦਰ ਭਗਵਾਨ ਦੀ ਪ੍ਰੀਤ ਨਹੀਂ ਹੈ ਉਹ ਮੁਰਦੇ ਹੀ ਆਖੇ ਜਾਂਦੇ ਹਨ (ਭਾਵ ਵਿਕਾਰਾਂ ਵਿਚ ਮਰੀ ਹੋਈ ਆਤਮਾ ਵਾਲੇ)

**ਧ੍ਰਿਗੁ ਤਿਨ੍ਾ ਕਾ ਜੀਵਿਆ ਜਿ ਲਿਖਿ ਲਿਖਿ ਵੇਚਹਿ ਨਾਉ॥**
**ਖੇਤੀ ਜਿਨ ਕੀ ਉਜੜੈ ਖਲਵਾੜੇ ਕਿਆ ਥਾਉ॥**

(ਅੰਗ ੧੨੪੫)

ਜੋ ਮਨੁੱਖ ਪਰਮਾਤਮਾ ਦਾ ਨਾਮ (ਤਵੀਤ ਅਤੇ ਜੰਤ੍ਰ ਮੰਤ੍ਰ ਦੀ ਸ਼ਕਲ ਵਿਚ) ਵੇਚਦੇ ਹਨ ਉਨ੍ਹਾਂ ਦੇ ਜੀਊਣ ਨੂੰ ਲਾਹਨਤ ਹੈ। ਉਨ੍ਹਾਂ ਦੀ ਨਾਮ ਬੰਦਗੀ ਵਾਲੀ ਫਸਲ ਨਾਲੋ-ਨਾਲ ਹੀ ਉਜੜਦੀ ਜਾਂਦੀ ਹੈ। ਫਿਰ ਉਹਨਾਂ ਦਾ ਖਲਵਾੜਾ ਕਿਥੇ ਬਨਣਾ ਹੋਇਆ ?

**ਆਂਟ ਸੇਤੀ ਨਾਕੁ ਪਕੜਹਿ ਸੂਝਤੇ ਤਿਨਿ ਲੋਅ॥**
**ਮਗਰ ਪਾਛੈ ਕਛੁ ਨ ਸੂਝੈ ਏਹੁ ਪਦਮੁ ਅਲੋਅ॥੨॥**

(ਅੰਗ ੬੬੨)

ਹੱਥ ਦੇ ਅੰਗੂਠੇ ਤੇ ਨਾਲ ਦੀਆਂ ਦੋ ਉਂਗਲਾਂ ਨਾਲ ਇਹ ਆਪਣਾ ਨੱਕ ਫੜਦੇ ਹਨ। ਸਮਾਧੀ ਦੀ ਸ਼ਕਲ ਵਿਚ ਬੈਠ ਕੇ ਮੂੰਹੋਂ ਆਖਦੇ ਹਨ ਕਿ ਤਿੰਨੇ ਹੀ ਲੋਕ ਦਿੱਸ ਰਹੇ ਹਨ। ਪਰ ਆਪਣੀ ਪਿੱਠ ਪਿੱਛੇ ਪਈ ਹੋਈ ਚੀਜ਼ ਨਹੀਂ ਦਿੱਸਦੀ। ਇਹ ਅਚਰਜ ਪਦਮ ਆਸਨ ਹੈ।

**ਕਰਤ ਫਿਰੇ ਬਨ ਭੇਖ ਮੋਹਨ ਰਹਤ ਨਿਰਾਰ॥੧॥**

(ਅੰਗ ੫੩੪)

ਹੇ ਭਾਈ ! ਜਿਹੜੇ ਤਿਆਗੀ ਸਾਧੂਆਂ ਵਾਲੇ ਭੇਖ ਕਰ ਕੇ ਜੰਗਲ ਵਿਚ ਤੁਰੇ ਫਿਰਦੇ ਹਨ, ਸੋਹਣਾ ਪ੍ਰਭੂ ਉਹਨਾਂ ਤੋਂ ਵੱਖਰਾ ਹੀ ਰਹਿੰਦਾ ਹੈ।

**ਗਲਂੀ ਅਸੀ ਚੰਗੀਆ ਆਚਾਰੀ ਬੁਰੀਆਹ॥**
**ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ॥**

(ਅੰਗ ੮੫)

ਅਸੀਂ ਗੱਲਾਂ ਵਿਚ ਸੁਚੱਜੀਆਂ ਹਾਂ ਪਰ ਆਚਰਨ ਦੀਆਂ ਮਾੜੀਆਂ ਹਾਂ, ਮਨੋਂ ਖੋਟੀਆਂ ਤੇ ਕਾਲੀਆਂ ਹਾਂ ਪਰ ਬਾਹਰੋਂ ਸਾਫ ਸੁਥਰੀਆਂ।

**ਇਕਿ ਬਿੰਦੁ ਜਤਨ ਕਰਿ ਰਾਖਦੇ ਸੇ ਜਤੀ ਕਹਾਵਹਿ॥**
**ਬਿਨੁ ਗੁਰ ਸਬਦ ਨ ਛੂਟਹੀ ਭ੍ਰਮਿ ਆਵਹਿ ਜਾਵਹਿ॥੬॥**

(ਅੰਗ ੪੧੯)

ਕਈ ਬੰਦੇ ਯਤਨ ਕਰਕੇ ਵੀਰਜ ਨੂੰ ਰੋਕ ਰੱਖਦੇ ਹਨ ਤੇ ਆਪਣੇ ਆਪ ਨੂੰ ਜਤੀ ਕਹਾਂਦੇ ਹਨ। ਪਰ ਗੁਰੂ ਦੇ ਸ਼ਬਦ ਤੋਂ ਬਿਨਾਂ ਉਹ ਭੀ ਕਰੋਧ ਆਦਿਕ (ਤਾਮਸੀ ਸੁਭਾਵ ਤੋਂ) ਖਲਾਸੀ ਨਹੀਂ ਪ੍ਰਾਪਤ ਕਰਦੇ। ਜਤੀ ਹੋਣ ਦੀ ਹੀ ਭਟਕਣਾ ਵਿਚ ਪੈ ਕੇ ਜਨਮ ਮਰਨ ਦੇ ਗੇੜ ਦੇ ਵਿਚ ਪਏ ਰਹਿੰਦੇ ਹਨ।

**ਹ੍ਰਿਦੈ ਕਪਟੁ ਮੁਖ ਗਿਆਨੀ॥ਝੂਠੇ ਕਹਾ ਬਿਲੋਵਸਿ ਪਾਨੀ॥੧॥**

(ਅੰਗ ੬੫੬)

ਹੇ ਪਖੰਡੀ ਤੇਰੇ ਮਨ ਵਿਚ ਤਾਂ ਠੱਗੀ ਹੈ ਪਰ ਤੂੰ ਮੂੰਹੋਂ ਬ੍ਰਹਮ-ਗਿਆਨ ਦੀ ਗਲ ਕਰ ਰਿਹਾ ਹੈਂ। ਤੈਨੂੰ ਇਸ ਪਾਣੀ ਰਿੜਕਣ ਤੋਂ ਕੋਈ ਲਾਭ ਨਹੀਂ ਹੋ ਸਕਦਾ।

**ਜੋ ਡੁਬੰਦੋ ਆਪਿ ਸੋ ਤਰਾਏ ਕਿਨ੍ ਖੇ॥**

(ਅੰਗ ੧੧੦੧)

ਜਿਹੜਾ ਮਨੁੱਖ ਆਪ ਹੀ (ਸੰਸਾਰ ਸਮੁੰਦਰ ਦੇ ਵਿਕਾਰਾਂ ਦੀਆਂ ਲਹਿਰਾਂ ਵਿਚ) ਡੁਬ ਰਿਹਾ ਹੋਵੇ ਉਹ ਹੋਰ ਕਿਨ੍ਹਾਂ ਨੂੰ ਤਾਰ ਸਕਦਾ ਹੈ।

**ਗੁਰੂ ਸਦਾਏ ਅਗਿਆਨੀ ਅੰਧਾ ਕਿਸੁ ਓਹੁ ਮਾਰਗਿ ਪਾਏ॥ ੩॥**

(ਅੰਗ ੪੯੧)

ਜਿਹੜਾ ਮਨੁੱਖ ਆਪ ਤਾਂ ਗਿਆਨ ਤੋਂ ਸੱਖਣਾ ਹੈ, ਆਪ ਤਾਂ ਮਾਇਆ ਦੇ ਮੋਹ ਵਿਚ ਅੰਨ੍ਹਾ ਹੋਇਆ ਪਿਆ ਹੈ, ਪਰ ਆਪਣੇ ਆਪ ਨੂੰ ਗੁਰੂ ਅਖਵਾਂਦਾ ਹੈ, ਉਹ ਕਿਸੇ ਹੋਰ ਨੂੰ ਸਹੀ ਜੀਵਨ ਦੇ ਰਸਤੇ ਉਤੇ ਨਹੀਂ ਪਾ ਸਕਦਾ।

**ਕਾਚੇ ਗੁਰ ਤੇ ਮੁਕਤਿ ਨ ਹੂਆ॥**

(ਅੰਗ ੯੩੨)

ਸ੍ਰਿਸ਼ਟੀ ਦੀਆਂ ਜੂਨੀਆਂ ਤੋਂ ਤਦ ਤਕ ਖਲਾਸੀ ਨਹੀਂ ਹੁੰਦੀ ਜਦ ਤਕ ਕਿਸੇ ਕੱਚੇ ਗੁਰੂ ਦੀ ਸ਼ਰਨ ਲਈ ਹੋਈ ਹੈ।



# ਚੁੰਚ ਗਿਆਨ

ਨਵ ਛਿਅ ਖਟੁ ਬੋਲਹਿ ਮੁਖ ਆਗਰ
ਮੇਰਾ ਹਰਿ ਪ੍ਰਭੁ ਇਵ ਨ ਪਤੀਨੇ॥
ਜਨ ਨਾਨਕ ਹਰਿ ਹਿਰਦੈ ਸਦ ਧਿਆਵਹੁ
ਇਉ ਹਰਿ ਪ੍ਰਭੁ ਮੇਰਾ ਭੀਨੇ॥੨॥

(ਅੰਗ ੬੬੮)

(ਹੇ ਭਾਈ! ਕਈ ਪੰਡਿਤ) ਨੌਂ ਵਿਆਕਰਣ ਅਤੇ ਛੇ ਸ਼ਾਸ਼ਤਰ ਮੂੰਹ ਜ਼ਬਾਨੀ ਉਚਾਰ ਲੈਂਦੇ ਹਨ (ਪਰ) ਪਿਆਰਾ ਹਰੀ ਪ੍ਰਭੂ ਇਸ ਤਰ੍ਹਾਂ ਖੁਸ਼ ਨਹੀਂ ਹੁੰਦਾ। ਹੇ ਦਾਸ ਨਾਨਕ ਆਖ ਹੇ ਭਾਈ ਪਰਮਾਤਮਾ ਨੂੰ ਆਪਣੇ ਹਿਰਦੇ ਵਿਚ ਸਦਾ ਵਸਾਈ ਰਖੋ, ਸਿਰਫ ਇਸ ਤਰ੍ਹਾਂ ਪਰਮਾਤਮਾ ਪ੍ਰਸੰਨ ਹੁੰਦਾ ਹੈ।



# ਪੁੰਨ-ਪਾਪ

**ਸਿਮ੍ਰਿਤਿ ਸਾਸਤ੍ਰ ਪੁੰਨ ਪਾਪ ਬੀਚਾਰਦੇ ਤਤੈ ਸਾਰ ਨ ਜਾਣੀ॥**

(ਅੰਗ ੯੨੦)

ਸਿਮ੍ਰਿਤੀਆਂ ਸ਼ਾਸ਼ਤਰ ਪੜ੍ਹਨ ਵਾਲੇ ਪੰਡਤ ਸਿਰਫ ਇਹੀ ਵਿਚਾਰਾਂ ਕਰਦੇ ਹਨ ਕਿ ਇਹਨਾਂ ਪੁਸਤਕਾਂ ਅਨੁਸਾਰ ਪਾਪ ਕੀ ਹੈ ਤੇ ਪੁੰਨ ਕੀ ਹੈ। ਉਹਨਾਂ ਨੂੰ ਆਤਮਕ ਰਸ ਦਾ ਆਨੰਦ ਨਹੀਂ ਆ ਸਕਦਾ।

**ਸੋ ਡਰੈ ਜਿ ਪਾਪ ਕਮਾਵਦਾ ਧਰਮੀ ਵਿਗਸੇਤੁ॥**

(ਅੰਗ ੮੪)

ਪਾਪ ਕਰਨ ਵਾਲੇ ਨੂੰ ਰੱਬ ਤੋਂ ਡਰ ਲਗਦਾ ਹੈ, ਪਰ ਧਰਮ ਕਮਾਉਣ ਵਾਲਾ ਬੰਦਾ ਖਿੜਿਆ ਰਹਿੰਦਾ ਹੈ।



# ਜੰਮ ਦੰਡ

ਅਵਰ ਕਰਤੂਤਿ ਸਗਲੀ ਜਮੁ ਡਾਨੈ ॥
ਗੋਵਿੰਦ ਭਜਨ ਬਿਨੁ ਤਿਲੁ ਨਹੀ ਮਾਨੈ ॥

(ਅੰਗ ੨੬੬)

ਨਾਮ ਤੋਂ ਬਿਨਾਂ ਹੋਰ ਸਾਰੀਆਂ ਕਰਤੂਤਾਂ ਨੂੰ ਯਮਰਾਜ ਡੰਨ ਲਾਂਦਾ ਹੈ। ਪ੍ਰਭੂ ਦੇ ਭਜਨ ਤੋਂ ਬਿਨਾਂ ਜ਼ਰਾ ਭੀ ਨਹੀਂ ਪਤੀਜਦਾ।

★★★

# ਪੰਚ ਦੂਤ

**ਜਾਸੁ ਜਪਤ ਵਸਿ ਆਵਹਿ ਪੰਚਾ॥ ਜਾਸੁ ਜਪਤ ਰਿਦੈ ਅੰਮ੍ਰਿਤੁ ਸੰਚਾ॥**

(ਅੰਗ ੨੩੬)

ਪਰਮਾਤਮਾ ਦਾ ਨਾਮ ਜਪਿਆਂ ਕਾਮਾਦਿਕ ਪੰਜੇ ਵਿਕਾਰ ਕਾਬੂ ਆ ਜਾਂਦੇ ਹਨ। ਆਤਮਕ ਜੀਵਨ ਦੇਣ ਵਾਲਾ ਨਾਮ ਜਲ ਹਿਰਦੇ ਵਿਚ ਇਕੱਠਾ ਕਰ ਸਕੀਦਾ ਹੈ।

**ਕਾਮੁ ਕ੍ਰੋਧੁ ਕਾਇਆ ਕਉ ਗਾਲੈ॥ ਜਿਉ ਕੰਚਨ ਸੋਹਾਗਾ ਢਾਲੈ॥**

(ਅੰਗ ੯੩੨)

ਜਿਵੇਂ ਸੋਹਾਗਾ (ਕੁਠਾਲੀ ਵਿਚ ਪਾਏ) ਸੋਨੇ ਨੂੰ ਨਰਮ ਕਰ ਦੇਂਦਾ ਹੈ, (ਤਿਵੇਂ) ਕਾਮ ਅਤੇ ਕ੍ਰੋਧ (ਮਨੁੱਖ ਦੇ) ਸਰੀਰ ਨੂੰ ਨਿਰਬਲ ਕਰ ਦੇਂਦਾ ਹੈ।

**ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ ਕਾਮੁ ਕ੍ਰੋਧੁ ਲੋਭੁ ਮੋਹੁ ਅਹੰਕਾਰਾ॥**
**ਅੰਮ੍ਰਿਤੁ ਲੂਟਹਿ ਮਨਮੁਖ ਨਹੀ ਬੂਝਹਿ ਕੋਇ ਨ ਸੁਣੈ ਪੂਕਾਰਾ॥**

(ਅੰਗ ੬੦੦)

ਹੇ ਭਾਈ! ਇਸ ਸਰੀਰ ਵਿਚ ਕਾਮ ਕ੍ਰੋਧ ਲੋਭ ਮੋਹ ਅਹੰਕਾਰ ਪੰਜ ਚੋਰ ਵੱਸਦੇ ਹਨ। (ਇਹ ਮਨੁੱਖ ਦੇ ਅੰਦਰ) ਆਤਮਕ ਜੀਵਨ ਦੇਣ ਵਾਲਾ ਨਾਮ ਧਨ ਲੁਟਦੇ ਰਹਿੰਦੇ ਹਨ, ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਇਹ ਸਮਝਦੇ ਨਹੀਂ। (ਜਦੋਂ ਸਭ ਕੁਝ ਲੁਟਾ ਕੇ ਉਹ ਦੁਖੀ ਹੁੰਦੇ ਹਨ ਤਾਂ) ਕੋਈ ਉਹਨਾਂ ਦੀ ਪੁਕਾਰ ਨਹੀਂ ਸੁਣਦਾ (ਕੋਈ ਉਹਨਾਂ ਦੀ ਸਹਾਇਤਾ ਨਹੀਂ ਕਰ ਸਕਦਾ)।



# ਜੀਵਨ ਜਾਚ

**ਜਬ ਇਹੁ ਮਨ ਮਹਿ ਕਰਤ ਗੁਮਾਨਾ॥ਤਬ ਇਹੁ ਬਾਵਰੁ ਫਿਰਤ ਬਿਗਾਨਾ॥**

(ਅੰਗ ੨੩੫)

ਹੇ ਭਾਈ! ਜਦੋਂ ਮਨੁੱਖ ਆਪਣੇ ਮਨ ਵਿਚ ਵੱਡੇ ਹੋਣ ਦਾ ਮਾਣ ਕਰਦਾ ਹੈ ਤਦੋਂ ਉਸ ਅਹੰਕਾਰ ਵਿਚ ਝੱਲਾ ਹੋਇਆ ਮਨੁੱਖ ਸਭ ਲੋਕਾਂ ਤੋਂ ਵੱਖਰਾ-ਵੱਖਰਾ ਤੁਰਿਆ ਫਿਰਦਾ ਹੈ।

**ਮਮਾ ਮਾਗਨਹਾਰ ਇਆਨਾ॥ਦੇਨਹਾਰ ਦੇ ਰਹਿਓ ਸੁਜਾਨਾ॥**

(ਅੰਗ ੨੫੮)

ਬੇਸਮਝ ਜੀਵ ਹਰ ਵੇਲੇ ਮਾਇਆ ਹੀ ਮਾਇਆ ਮੰਗਦਾ ਰਹਿੰਦਾ ਹੈ। ਇਹ ਨਹੀਂ ਸਮਝਦਾ ਕਿ ਸਭ ਦੇ ਦਿਲਾਂ ਦੀ ਜਾਣਨ ਵਾਲਾ ਦਾਤਾਰ ਸਭ ਪਦਾਰਥ ਦੇਈ ਜਾ ਰਿਹਾ ਹੈ।

**ਆਪਣਾ ਆਪੁ ਨ ਪਛਾਣੈ ਮੂੜਾ ਅਵਰਾ ਆਖਿ ਦੁਖਾਏ॥**
**ਮੁੰਢੈ ਦੀ ਖਸਲਤਿ ਨ ਗਈਆ ਅੰਧੇ ਵਿਛੁੜਿ ਚੋਟਾ ਖਾਏ॥**

(ਅੰਗ ੫੪੯)

ਮੂਰਖ ਮਨੁੱਖ ਆਪਣੇ ਆਪ ਦੀ ਪਛਾਣ ਨਹੀਂ ਕਰਦਾ ਤੇ ਹੋਰਨਾਂ ਨੂੰ ਆਖ ਕੇ ਦੁਖਾਉਂਦਾ ਹੈ। (ਸਤਿਗੁਰੂ ਦੇ ਦਰ ਤੇ ਪਹੁੰਚ ਕੇ ਭੀ) ਅੰਨ੍ਹੇ ਦੀ ਮੁਢ ਦੀ ਦੂਜਿਆਂ ਨੂੰ ਦੁਖਾਉਣ ਦੀ ਵਾਦੀ ਦੂਰ ਨਹੀਂ ਹੁੰਦੀ ਤੇ ਹਰੀ ਤੋਂ ਵਿਛੜ ਕੇ ਦੁਖ ਸਹਿੰਦਾ ਹੈ।

**ਜਿਤੁ ਸੇਵਿਐ ਸੁਖੁ ਹੋਇ ਘਨਾ ਮਨ ਸੋਈ ਗਾਈਐ॥੧॥**

(ਅੰਗ ੮੦੯)

ਉਸ ਪਰਮਾਤਮਾ ਦੀ ਸੇਵਾ ਭਗਤੀ ਕੀਤਿਆਂ ਬਹੁਤ ਸੁਖ ਮਿਲਦਾ ਹੈ। ਉਸ ਦੀ ਹੀ ਸਿਫਤਿ ਸਾਲਾਹ ਦਾ ਗੀਤ ਗਾਣਾ ਚਾਹੀਦਾ ਹੈ।

**ਜਬ ਲਗੁ ਦੁਨੀਆ ਰਹੀਐ ਨਾਨਕ ਕਿਛੁ ਸੁਣੀਐ ਕਿਛੁ ਕਹੀਐ॥**

(ਅੰਗ ੬੬੧)

ਹੇ ਨਾਨਕ! ਜਦ ਤਕ ਦੁਨੀਆਂ ਵਿਚ ਜਿਊਣਾ ਹੈ ਪਰਮਾਤਮਾ ਦੀ ਸਿਫਤ ਸਾਲਾਹ

ਸੁਣਨੀ, ਕਰਨੀ ਚਾਹੀਦੀ ਹੈ। (ਇਹੀ ਹੈ ਮਨੁੱਖਾ ਜਨਮ ਦਾ ਲਾਭ)

**ਕਹਿ ਕਬੀਰ ਜੀਵਨ ਪਦ ਕਾਰਨਿ ਹਰਿ ਕੀ ਭਗਤਿ ਕਰੀਜੈ॥**

(ਅੰਗ ੩੩੮)

ਜ਼ਿੰਦਗੀ ਦਾ ਅਸਲੀ ਦਰਜਾ ਹਾਸਲ ਕਰਨ ਲਈ ਪ੍ਰਭੂ ਦੀ ਭਗਤੀ ਕਰਨੀ ਚਾਹੀਦੀ ਹੈ।

**ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥ਨਾਨਕ ਅਵਰੁ ਨ ਜੀਵੈ ਕੋਇ॥**

(ਅੰਗ ੧੪੨)

(ਅਸਲ ਵਿਚ) ਉਹ ਮਨੁੱਖ ਜਿਊਂਦਾ ਹੈ ਜਿਸਦੇ ਮਨ ਵਿਚ ਪਰਮਾਤਮਾ ਵੱਸ ਰਿਹਾ ਹੈ। ਹੇ ਨਾਨਕ! ਬੰਦਗੀ ਵਾਲੇ ਤੋਂ ਬਿਨਾਂ ਕੋਈ ਹੋਰ ਜਿਊਂਦਾ ਨਹੀਂ ਹੈ।

**ਰੋਸੁ ਨ ਕਾਹੂ ਸੰਗ ਕਰਹੁ ਆਪਨ ਆਪੁ ਬੀਚਾਰਿ॥**
**ਹੋਇ ਨਿਮਾਨਾ ਜਗਿ ਰਹਹੁ ਨਾਨਕ ਨਦਰੀ ਪਾਰਿ॥੧॥**

(ਅੰਗ ੨੫੯)

ਹੇ ਭਾਈ! ਕਿਸੇ ਹੋਰ ਨਾਲ ਗੁੱਸਾ ਨਾ ਕਰੋ, ਇਸਦੀ ਥਾਂ ਸਗੋਂ ਆਪਣੇ ਆਪ ਨੂੰ ਸੋਧੋ। ਹੇ ਨਾਨਕ! ਜੇ ਤੂੰ ਜਗਤ ਵਿਚ ਧੀਰੇ ਸੁਭਾਅ ਵਾਲਾ ਬਣ ਕੇ ਰਹੇਂ ਤਾਂ ਪ੍ਰਭੂ ਦੀ ਮਿਹਰ ਦੀ ਨਜ਼ਰ ਨਾਲ ਇਸ ਸੰਸਾਰ ਸਮੁੰਦਰ ਤੋਂ ਪਾਰ ਲੰਘ ਜਾਏਂਗਾ।

**ਅਹਿਰਖ ਵਾਦੁ ਨ ਕੀਜੈ ਰੇ ਮਨ॥**
**ਸੁਕ੍ਰਿਤੁ ਕਰਿ ਕਰਿ ਲੀਜੈ ਰੇ ਮਨ॥੧॥**

(ਅੰਗ ੪੭੯)

ਪਰਮਾਤਮਾ ਦੀ ਦੁਨਿਆਵੀ ਵੰਡ ਦਾ ਫਰਕ ਦੇਖ ਕੇ ਹੇ ਮਨ ਈਰਖਾ ਤੇ ਝਗੜਾ ਕਿਉਂ ਕਰਦਾ ਹੈਂ। ਨੇਕ ਕਮਾਈ ਕਰੀ ਜਾ ਤੇ ਤੂੰ ਭੀ ਇਹ ਸਾਰੇ ਸੁਖ ਹਾਸਲ ਕਰ ਲਏਂਗਾ।

**ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ॥**
**ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ॥੧॥**

(ਅੰਗ ੫੨੨)

ਹੇ ਨਾਨਕ! ਪ੍ਰਭੂ ਦੀ ਭਗਤੀ ਦਾ ਉਦਮ ਕਰਦਿਆਂ ਆਤਮਕ ਜੀਵਨ ਮਿਲਦਾ ਹੈ, ਇਹ ਨਾਮ ਦੀ ਕਮਾਈ ਕੀਤਿਆਂ ਸੁਖ ਮਾਣੀਦਾ ਹੈ। ਨਾਮ ਸਿਮਰਿਆਂ ਪਰਮਾਤਮਾ ਨੂੰ ਮਿਲ ਪਈਦਾ ਹੈ ਤੇ ਚਿੰਤਾ ਮਿਟ ਜਾਂਦੀ ਹੈ।

**ਗਾਵੀਐ ਸੁਣੀਐ ਮਨਿ ਰਖੀਐ ਭਾਉ ॥**

**ਦੁਖੁ ਪਰਹਰਿ ਸੁਖੁ ਘਰਿ ਲੈ ਜਾਇ ॥**

(ਅੰਗ ੨)

ਆਉ ਅਕਾਲ ਪੁਰਖ ਦੇ ਗੁਣ ਗਾਵੀਐ ਤੇ ਸੁਣੀਐ ਅਤੇ ਆਪਣੇ ਮਨ ਵਿਚ ਉਸਦਾ ਪ੍ਰੇਮ ਟਿਕਾਈਐ। ਜੋ ਮਨੁੱਖ ਇਹ ਆਹਰ ਕਰਦਾ ਹੈ ਉਹ ਆਪਣਾ ਦੁਖ ਦੂਰ ਕਰਕੇ ਸੁਖ ਨੂੰ ਹਿਰਦੇ ਵਿਚ ਵਸਾ ਲੈਂਦਾ ਹੈ।

**ਕੁਬੁਧਿ ਮਿਟੈ ਗੁਰ ਸਬਦੁ ਬੀਚਾਰਿ ॥**

**ਸਤਿਗੁਰੁ ਭੇਟੈ ਮੋਖ ਦੁਆਰ ॥**

(ਅੰਗ ੯੪੪)

ਸਤਿਗੁਰੂ ਦਾ ਸ਼ਬਦ ਵਿਚਾਰਿਆਂ ਭੈੜੀ ਮੱਤ ਦੂਰ ਹੁੰਦੀ ਹੈ। ਜਦੋਂ ਗੁਰੂ ਮਿਲ ਪੈਂਦਾ ਹੈ ਤਦੋਂ ਇਸ ਭੈੜੀ ਮੱਤ ਤੋਂ ਖਲਾਸੀ ਦਾ ਰਾਹ ਲੱਭ ਪੈਂਦਾ ਹੈ।

**ਪੂਤਾ ਮਾਤਾ ਕੀ ਆਸੀਸ ॥**

**ਨਿਮਖ ਨ ਬਿਸਰਉ ਤੁਮ੍ ਕਉ ਹਰਿ ਹਰਿ ਸਦਾ ਭਜਹੁ ਜਗਦੀਸ ॥੧॥**

(ਅੰਗ ੪੯੬)

ਹੇ ਪੁੱਤਰ ! ਤੈਨੂੰ ਮਾਂ ਦੀ ਇਹ ਅਸੀਸ ਹੈ- ਤੈਨੂੰ ਪਰਮਾਤਮਾ ਅੱਖ ਝਮਕਣ ਜਿਤਨੇ ਸਮੇਂ ਲਈ ਭੀ ਨਾ ਭੁੱਲੇ, ਤੂੰ ਸਦਾ ਜਗਤ ਦੇ ਮਾਲਕ ਪ੍ਰਭੂ ਦਾ ਨਾਮ ਜਪਦਾ ਰਹੁ।



# ਜੀਵ ਕਿਵੇਂ ਤ੍ਰਿਪਤਾਵੈ/ਸੰਤੋਖੀ ਬਣੇ

**ਜਬ ਇਹੁ ਧਾਵੈ ਮਾਇਆ ਅਰਥੀ ॥ ਨਹ ਤ੍ਰਿਪਤਾਵੈ ਨਹ ਤਿਸ ਲਾਥੀ ॥**
**ਜਬ ਇਸ ਤੇ ਇਹੁ ਹੋਇਓ ਜਉਲਾ ॥ ਪੀਛੈ ਲਾਗਿ ਚਲੀ ਉਠਿ ਕਉਲਾ ॥੬॥**

(ਅੰਗ ੨੩੫)

ਜਿੰਨਾ ਚਿਰ ਇਹ ਮਨੁੱਖ ਮਾਇਆ ਦਾ ਮੁਥਾਜ ਹੋ ਕੇ ਹਰ ਪਾਸੇ ਭਟਕਦਾ ਫਿਰਦਾ ਹੈ ਤਦੋਂ ਤਕ ਇਹ ਤ੍ਰਿਪਤ ਨਹੀਂ ਹੁੰਦਾ। ਇਸਦੀ ਮਾਇਆ ਵਾਲੀ ਤ੍ਰਿਸ਼ਨਾ ਮੁਕਤੀ ਨਹੀਂ। ਜਦੋਂ ਇਹ ਮਨੁੱਖ ਇਸ ਮਾਇਆ ਮੋਹ ਤੋਂ ਵੱਖ ਹੋ ਜਾਂਦਾ ਹੈ ਤਦੋਂ ਮਾਇਆ ਇਸ ਦੇ ਪਿਛੇ-ਪਿਛੇ ਲਗ ਤੁਰਦੀ ਹੈ। (ਮਾਇਆ ਇਸ ਦੀ ਦਾਸੀ ਬਣ ਜਾਂਦੀ ਹੈ)।

**ਜਉ ਮੈ ਅਪੁਨਾ ਸਾਹਿਬੁ ਚੀਤਿ ॥ ਤਉ ਭਉ ਮਿਟਿਓ ਮੇਰੇ ਮੀਤ ॥੨॥**

(ਅੰਗ ੩੯੦)

ਹੇ ਮੇਰੇ ਮਿੱਤਰ ! ਜਦੋਂ ਦਾ ਮੈਂ ਆਪਣੇ ਮਾਲਕ ਨੂੰ ਆਪਣੇ ਚਿੱਤ ਵਿਚ ਵਸਾਇਆ ਹੈ ਤਦੋਂ ਤੋਂ ਮੇਰਾ ਹਰੇਕ ਕਿਸਮ ਦਾ ਡਰ ਦੂਰ ਹੋ ਗਿਆ ਹੈ।

**ਸੇਵ ਕੀਤੀ ਸੰਤੋਖੀਈਂ ਜਿਨ੍ਹੀ ਸਚੋ ਸਚੁ ਧਿਆਇਆ ॥** (ਅੰਗ ੪੬੬)

ਜਿਹੜੇ ਸੰਤੋਖੀ ਮਨੁੱਖ ਸਦਾ ਇਕ ਅਬਨਾਸ਼ੀ ਪ੍ਰਭੂ ਨੂੰ ਸਿਮਰਦੇ ਹਨ, ਪ੍ਰਭੂ ਦੀ ਸੇਵਾ ਉਹੀ ਕਰਦੇ ਹਨ।

**ਬਿਨਾ ਸੰਤੋਖ ਨਹੀ ਕੋਊ ਰਾਜੈ ॥ ਸੁਪਨ ਮਨੋਰਥ ਬ੍ਰਿਥੇ ਸਭ ਕਾਜੈ ॥**

(ਅੰਗ ੨੭੯)

ਜੇ ਅੰਦਰ ਸੰਤੋਖ ਨਾ ਹੋਵੇ ਤਾਂ ਕੋਈ ਮਨੁੱਖ ਰੱਜਦਾ ਨਹੀਂ। ਜਿਵੇਂ ਸੁਪਨਿਆਂ ਤੋਂ ਕੋਈ ਲਾਭ ਨਹੀਂ ਹੁੰਦਾ ਤਿਵੇਂ ਸੰਤੋਖ ਹੀਣ ਮਨੁੱਖ ਦੇ ਸਾਰੇ ਕੰਮ ਤੇ ਖਾਹਸ਼ਾਂ ਵਿਅਰਥ ਹਨ।

**ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ ॥**
**ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ ॥੨੯॥**

(ਅੰਗ ੧੩੭੯)

ਫਰੀਦਾ ਆਪਣੀ ਕਮਾਈ ਦੀ ਰੁਖੀ ਸੁਖੀ ਹੀ ਖਾ ਕੇ ਠੰਢਾ ਪਾਣੀ ਪੀ ਲੈ। ਪਰ ਪਰਾਈ ਸੁਆਦਲੀ ਰੋਟੀ ਦੇਖ ਕੇ ਆਪਣਾ ਮਨ ਨਾ ਤਰਸਾਈਂ।

**ਕਿਆ ਤੂ ਸੋਚਹਿ ਕਿਆ ਤੂ ਚਿਤਵਹਿ ਕਿਆ ਤੂੰ ਕਰਹਿ ਉਪਾਏ॥**
**ਤਾ ਕਉ ਕਹਹੁ ਪਰਵਾਹ ਕਾਹੂ ਕੀ ਜਿਹ ਗੋਪਾਲ ਸਹਾਏ॥੧॥**

(ਅੰਗ ੧੨੬੬)

ਹੇ ਭਾਈ! ਪਰਮਾਤਮਾ ਦੀ ਸ਼ਰਨ ਛੱਡ ਕੇ ਤੂੰ ਹੋਰ ਕੀ ਸੋਚਾਂ ਸੋਚਦਾ ਹੈਂ ? ਤੂੰ ਹੋਰ ਕੀ ਉਪਾਵ ਚਿਤਵਦਾ ਹੈਂ। ਤੂੰ ਹੋਰ ਕਿਹੜੇ ਹੀਲੇ ਕਰਦਾ ਹੈਂ। ਵੇਖ ਜਿਸ ਮਨੁੱਖ ਦਾ ਸਹਾਈ ਪਰਮਾਤਮਾ ਆਪ ਬਣਦਾ ਹੈ ਉਸ ਨੂੰ ਦੱਸ ਕਿਸ ਦੀ ਪਰਵਾਹ ਰਹਿ ਜਾਂਦੀ ਹੈ ?

**ਸਚੁ ਸਚਾ ਰਸੁ ਜਿਨੀ ਚਖਿਆ ਸੇ ਤ੍ਰਿਪਤਿ ਰਹੇ ਆਘਾਈ॥**
**ਇਹੁ ਹਰਿ ਰਸੁ ਸੇਈ ਜਾਣਦੇ ਜਿਉ ਗੂੰਗੈ ਮਿਠਿਆਈ ਖਾਈ॥**

(ਅੰਗ ੩੧੧)

ਜਿਨ੍ਹਾਂ ਨੇ ਸੱਚੇ ਪ੍ਰਭੂ ਦੇ ਨਾਮ ਦਾ ਸੁਆਦ ਚਖਿਆ ਹੈ ਉਹ ਮਾਇਆ ਵਲੋਂ ਤ੍ਰਿਪਤ ਹੋ ਕੇ ਰੱਜੇ ਰਹਿੰਦੇ ਹਨ। ਇਸ ਸੁਆਦ ਨੂੰ ਜਾਣਦੇ ਭੀ ਕੇਵਲ ਉਹੀ ਹਨ ਪਰ ਬਿਆਨ ਨਹੀਂ ਕਰ ਸਕਦੇ, ਜਿਵੇਂ ਗੂੰਗਾ ਮਠਿਆਈਆਂ ਖਾਂਦਾ ਹੈ ਪਰ ਸੁਆਦ ਨਹੀਂ ਦੱਸ ਸਕਦਾ।

**ਧੀਰਉ ਦੇਖਿ ਤੁਮ੍ਾਰੇ ਰੰਗਾ॥**

(ਅੰਗ ੮੨੪)

ਹੇ ਪ੍ਰਭੂ! ਤੇਰੇ ਚੋਜ ਤਮਾਸ਼ੇ ਵੇਖ ਵੇਖ ਕੇ ਮੈਨੂੰ (ਭੀ) ਹੌਂਸਲਾ ਬਣ ਰਿਹਾ ਹੈ (ਕਿ ਤੂੰ ਮੇਰੀ ਭੀ ਸਹਾਇਤਾ ਕਰੇਂਗਾ)



# ਨਿਮਰਤਾ

**ਪਵਹੁ ਚਰਣਾ ਤਲਿ ਊਪਰਿ ਆਵਹੁ ਐਸੀ ਸੇਵ ਕਮਾਵਹੁ ॥**
**ਆਪਸ ਤੇ ਊਪਰਿ ਸਭ ਜਾਣਹੁ ਤਉ ਦਰਗਹ ਸੁਖੁ ਪਾਵਹੁ ॥੧॥**

(ਅੰਗ ੬੮੩)

ਜੇ ਤੁਸੀਂ ਸਭਨਾਂ ਦੇ ਚਰਨਾਂ ਹੇਠ ਪਏ ਰਹੋ। ਜੇ ਇਹੋ ਜਿਹੀ ਸੇਵਾ ਭਗਤੀ ਦੀ ਕਮਾਈ ਕਰੋਗੇ ਤਾਂ ਉੱਚੇ ਜੀਵਨ ਵਾਲੇ ਬਣ ਜਾਉਗੇ। ਜਦੋਂ ਤੁਸੀਂ ਸਭਨਾਂ ਨੂੰ ਆਪਣੇ ਨਾਲੋਂ ਚੰਗੇ ਸਮਝਣ ਲਗ ਪਵੋਗੇ ਤਾਂ ਪਰਮਾਤਮਾ ਦੀ ਹਜ਼ੂਰੀ ਵਿਚ ਟਿਕੇ ਰਹਿ ਕੇ ਆਨੰਦ ਮਾਣੋਗੇ।

**ਭਾਉ ਭਗਤਿ ਕਰਿ ਨੀਚੁ ਸਦਾਏ ॥ ਤਉ ਨਾਨਕ ਮੋਖੰਤਰੁ ਪਾਏ ॥੨॥**

(ਅੰਗ ੪੭੦)

ਹੇ ਨਾਨਕ ! ਜਦੋਂ ਮਨੁੱਖ ਪ੍ਰੇਮਾ ਭਗਤੀ ਕਰਕੇ ਆਪਣੇ ਆਪ ਨੂੰ ਨੀਂਵਾਂ ਅਖਵਾਂਦਾ ਹੈ (ਭਾਵ ਅਹੰਕਾਰ ਤੋਂ ਬਚਿਆ ਰਹਿੰਦਾ ਹੈ) ਤਦੋਂ ਉਹ ਮੁਕਤੀ ਪ੍ਰਾਪਤ ਕਰਦਾ ਹੈ।

**ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ ॥** (ਅੰਗ ੪੭੦)

ਹੇ ਨਾਨਕ ! ਨੀਂਵੇਂ ਰਹਿਣ ਵਿਚ ਮਿਠਾਸ ਹੈ, ਗੁਣ ਹਨ। ਨੀਂਵਾਂ ਰਹਿਣਾ ਸਾਰੇ ਗੁਣਾਂ ਦਾ ਸਾਰ ਹੈ ਭਾਵ ਸਭ ਤੋਂ ਚੰਗਾ ਗੁਣ ਹੈ।

**ਸਿੰਮਲ ਰੁਖੁ ਸਰਾਇਰਾ ਅਤਿ ਦੀਰਘ ਅਤਿ ਮੁਚੁ ॥**
**ਓਇ ਜਿ ਆਵਹਿ ਆਸ ਕਰਿ ਜਾਹਿ ਨਿਰਾਸੇ ਕਿਤੁ ॥**

(ਅੰਗ ੪੭੦)

ਸਿੰਮਲ ਦਾ ਰੁਖ ਕੇਡਾ ਸਿੱਧਾ ਲੰਮਾ ਤੇ ਮੋਟਾ ਹੁੰਦਾ ਹੈ। ਪਰ ਉਹ ਪੰਛੀ ਜੋ (ਫਲ ਖਾਣ ਦੀ) ਆਸ ਰੱਖ ਕੇ ਇਸ ਉਤੇ ਆ ਬੈਠਦੇ ਹਨ (ਇਸ ਦੇ ਫਲ ਬੇਸੁਆਦ ਹੋਣ ਕਰਕੇ) ਉਹ ਨਿਰਾਸ ਹੋ ਕੇ ਹੀ ਜਾਂਦੇ ਹਨ।

**ਸੀਸਿ ਨਿਵਾਇਐ ਕਿਆ ਥੀਐ ਜਾ ਰਿਦੈ ਕੁਸੁਧੇ ਜਾਹਿ ॥੧॥**

(ਅੰਗ ੪੭੦)

ਜੇ ਨਿਰਾ ਸਿਰ ਹੀ ਨਿਵਾ ਦਿੱਤਾ ਜਾਏ ਤੇ ਅੰਦਰੋਂ ਜੀਵ ਖੋਟੇ ਹੀ ਰਹਿਣ ਤਾਂ ਇਸ ਨਿਊਣ ਦਾ ਕੋਈ ਲਾਭ ਨਹੀਂ ਹੋ ਸਕਦਾ।

**ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ॥**

(ਅੰਗ ੪੭੩)

ਹੇ ਨਾਨਕ ! ਜੇ ਮਨੁੱਖ ਰੁੱਖੇ ਬਚਨ ਬੋਲਦਾ ਰਹੇ ਤਾਂ ਉਸਦਾ ਤਨ ਅਤੇ ਮਨ ਦੋਵੇਂ ਰੁੱਖੇ ਹੋ ਜਾਂਦੇ ਹਨ (ਭਾਵ ਮਨੁੱਖ ਦੇ ਅੰਦਰੋਂ ਪ੍ਰੇਮ ਉੱਡ ਜਾਂਦਾ ਹੈ।

**ਮਨਹੁ ਕਠੋਰੁ ਮਰੈ ਬਾਨਾਰਸਿ ਨਰਕੁ ਨ ਬਾਂਚਿਆ ਜਾਈ॥**
**ਹਰਿ ਕਾ ਸੰਤੁ ਮਰੈ ਹਾੜੰਬੈ ਤ ਸਗਲੀ ਸੈਨ ਤਰਾਈ॥ ੩ ॥**

(ਅੰਗ ੪੮੪)

ਜੇ ਮਨੁੱਖ ਕਾਂਸ਼ੀ ਵਿਚ ਸਰੀਰ ਤਿਆਗੇ ਪਰ ਮਨ ਕਠੋਰ ਹੀ ਰਹੇ ਤਾਂ ਉਹ ਨਰਕ ਵਿਚ ਪੈਣ ਤੋਂ ਬਚ ਨਹੀਂ ਸਕਦਾ। (ਦੂਜੇ ਪਾਸੇ) ਜੇ ਪਰਮਾਤਮਾ ਦਾ ਭਗਤ ਮਗਹਰ ਦੀ ਸਰਾਪੀ ਹੋਈ ਧਰਤੀ ਉਤੇ ਜਾ ਕੇ ਭੀ ਮਰੇ ਤਾਂ ਉਹ ਸਗੋਂ ਹੋਰ ਸਾਰੇ ਲੋਕਾਂ ਨੂੰ ਭੀ ਤਾਰ ਲੈਂਦਾ ਹੈ।



# ਚਤੁਰਾਈ/ਸਿਆਣਪਾਂ ਵਿਅਰਥ

**ਏ ਮਨ ਚੰਚਲਾ ਚਤੁਰਾਈ ਕਿਨੈ ਨ ਪਾਇਆ॥**

(ਅੰਗ ੯੧੮)

ਹੇ ਚੰਚਲ ਮਨ! ਚਲਾਕੀਆਂ ਨਾਲ ਕਿਸੇ ਨੇ ਭੀ (ਆਤਮਕ ਆਨੰਦ) ਹਾਸਲ ਨਹੀਂ ਕੀਤਾ।

**ਮਤਾ ਮਸੂਰਤਿ ਅਵਰ ਸਿਆਨਪ ਜਨ ਕਉ ਕਛੂ ਨ ਆਇਓ॥**
**ਜਹ ਜਹ ਅਉਸਰੁ ਆਇ ਬਨਿਓ ਹੈ ਤਹਾ ਤਹਾ ਹਰਿ ਧਿਆਇਓ॥੧॥**

(ਅੰਗ ੪੯੮)

ਹੇ ਭਾਈ! ਪਰਮਾਤਮਾ ਦੇ ਸੇਵਕ ਨੂੰ ਕੋਈ ਸਲਾਹ ਮਸ਼ਵਰਾ, ਕੋਈ ਹੋਰ ਸਿਆਣਪ ਦੀ ਗੱਲ ਇਹ ਕੁਝ ਭੀ ਨਹੀਂ ਅਹੁੜਦਾ। ਜਿਥੇ ਜਿਥੇ ਕੋਈ ਔਖਿਆਈ ਦਾ ਮੌਕਾ ਆ ਬਣਦਾ ਹੈ ਉਥੇ ਉਥੇ ਪਰਮਾਤਮਾ ਦਾ ਸੇਵਕ ਪਰਮਾਤਮਾ ਦਾ ਹੀ ਧਿਆਨ ਧਰਦਾ ਹੈ।

**ਗਣਤੀ ਗਣੀ ਨ ਛੂਟੈ ਕਤਹੂ ਕਾਚੀ ਦੇਹ ਇਆਣੀ॥**

(ਅੰਗ ੭੪੮)

ਹੇ ਪ੍ਰਭੂ! ਇਹ ਜੀਵ ਅੰਞਾਣ ਅਕਲ ਵਾਲਾ ਤੇ ਨਾਸ਼ਵੰਤ ਸਰੀਰ ਵਾਲਾ ਹੈ। ਜੇ ਇਸਦੇ ਕੀਤੇ ਕਰਮਾਂ ਦਾ ਲੇਖਾ ਗਿਣਿਆ ਗਿਆ ਤਾਂ ਇਹ ਕਿਸੇ ਭੀ ਤਰ੍ਹਾਂ ਸੁਰਖਰੂ ਨਹੀਂ ਹੋ ਸਕਦਾ।

**ਮਤਾ ਮਸੂਰਤਿ ਤਾਂ ਕਿਛੁ ਕੀਜੈ ਜੇ ਕਿਛੁ ਹੋਵੈ ਹਰਿ ਬਾਹਰਿ॥**

(ਅੰਗ ੧੧੩੫)

ਹੇ ਭਾਈ! ਆਪਣੇ ਮਨ ਦੀ ਸਲਾਹ ਆਪਣੇ ਮਨ ਦਾ ਮਸ਼ਵਰਾ ਤਦੋਂ ਹੀ ਕੋਈ ਕੀਤਾ ਜਾ ਸਕਦਾ ਹੈ ਜੇ ਪ੍ਰਮਾਤਮਾ ਤੋਂ ਬਾਹਰਾ ਕੋਈ ਕੰਮ ਹੋ ਹੀ ਸਕਦਾ ਹੋਵੇ।

**ਫਰੀਦਾ ਮਨੁ ਮੈਦਾਨੁ ਕਰਿ ਟੋਏ ਟਿਬੇ ਲਾਹਿ॥**

(ਅੰਗ ੧੩੮੧)

ਹੇ ਫਰੀਦ ਮਨ ਨੂੰ ਪੱਧਰਾ ਕਰ ਦੇਹ ਅਤੇ ਇਸ ਦੇ ਉੱਚੇ ਨੀਵੇਂ ਥਾਂ ਦੂਰ ਕਰ ਦੇ।

**ਅੰਦਰਹੁ ਝੂਠੇ ਪੈਜ ਬਾਹਰਿ ਦੁਨੀਆ ਅੰਦਰਿ ਫੈਲੁ॥**
**ਅਠਸਠਿ ਤੀਰਥ ਜੇ ਨਾਵਹਿ ਉਤਰੈ ਨਾਹੀ ਮੈਲੁ॥**

(ਅੰਗ ੪੭੩)

ਜੋ ਮਨੁੱਖ ਮਨੋਂ ਤਾਂ ਝੂਠੇ ਹਨ ਪਰ ਬਾਹਰੋਂ ਕੂੜੀ ਇੱਜ਼ਤ ਬਣਾਈ ਬੈਠੇ ਹਨ ਅਤੇ ਜਗਤ ਵਿਚ ਵਿਖਾਵਾ ਬਣਾਈ ਰਖਦੇ ਹਨ, ਉਹ ਭਾਵੇਂ ਅਠਾਹਠ ਤੀਰਥਾਂ ਉਤੇ ਜਾ ਕੇ ਇਸ਼ਨਾਨ ਕਰਨ, ਉਹਨਾਂ ਦੇ ਮਨ ਦੀ ਕਪਟ ਦੀ ਮੈਲ ਕਦੇ ਨਹੀਂ ਉਤਰਦੀ।

**ਇਕਿ ਮੂਲੁ ਨ ਬੁਝਨ੍ਹਿ ਆਪਣਾ ਅਣਹੋਦਾ ਆਪੁ ਗਣਾਇਦੇ॥**

(ਅੰਗ ੪੬੮)

ਕਈ ਵਿਚਾਰੇ ਆਪਣੇ ਅਸਲੇ ਨੂੰ ਨਹੀਂ ਸਮਝਦੇ। (ਉਹ ਰੱਬੀ ਗੁਣਾਂ ਦੀ ਪੂੰਜੀ ਆਪਣੇ ਅੰਦਰ) ਹੋਣ ਤੋਂ ਬਿਨਾਂ ਹੀ ਆਪਣੇ ਆਪ ਨੂੰ ਵੱਡਾ ਜਤਲਾਂਦੇ ਹਨ।

**ਚਤੁਰਾਈ ਸਿਆਣਪਾ ਕਿਤੈ ਕਾਮਿ ਨ ਆਈਐ॥**

(ਅੰਗ ੩੯੬)

(ਹੇ ਭਾਈ! ਸੁੱਖ ਦੀ ਖਾਤਰ ਮਨੁੱਖ ਅਨੇਕਾਂ) ਚਤੁਰਾਈਆਂ ਤੇ ਸਿਆਣਪਾਂ ਕਰਦਾ ਹੈ, ਪਰ ਕੋਈ ਸਿਆਣਪ ਕੋਈ ਚਤੁਰਾਈ ਕਿਸੇ ਕੰਮ ਨਹੀਂ ਆਉਂਦੀ।

★★★

# ਜੀਵ ਦੀ ਅਕ੍ਰਿਤਘਣਤਾ

**ਤੂ ਸਮਰਥੁ ਵਡਾ ਮੇਰੀ ਮਤਿ ਥੋਰੀ ਰਾਮ॥**
**ਪਾਲਹਿ ਅਕਿਰਤਘਨਾ ਪੂਰਨ ਦ੍ਰਿਸਟਿ ਤੇਰੀ ਰਾਮ॥** (ਅੰਗ ੫੪੭)

ਹੇ ਰਾਮ! ਤੂੰ ਵੱਡੀ ਤਾਕਤ ਵਾਲਾ ਹੈਂ, ਮੇਰੀ ਅਕਲ ਨਿੱਕੀ ਜੇਹੀ ਹੈ (ਤੇਰੇ ਵਡੱਪਣ ਨੂੰ ਸਮਝ ਨਹੀਂ ਸਕਦੀ) ਹੇ ਪ੍ਰਭੂ ਤੇਰੀ ਨਿਗਾਹ ਸਦਾ ਇਕ ਸਾਰ ਹੈ, ਤੂੰ ਨਾ-ਸ਼ੁਕਰਿਆਂ ਦੀ ਭੀ ਪਾਲਣਾ ਕਰਦਾ ਰਹਿੰਦਾ ਹੈਂ।

**ਲਾਜ ਮਰੈ ਜੋ ਨਾਮੁ ਨ ਲੇਵੈ॥ ਨਾਮ ਬਿਹੂਨ ਸੁਖੀ ਕਿਉ ਸੋਵੈ॥**
(ਅੰਗ ੧੧੪੮)

ਹੇ ਭਾਈ! ਜਿਹੜਾ ਮਨੁੱਖ ਪਰਮਾਤਮਾ ਦਾ ਨਾਮ ਨਹੀਂ ਸਿਮਰਦਾ ਉਹ ਆਪਣੇ ਆਪ ਵਿਚ ਸ਼ਰਮ ਨਾਲ ਹੋਲੇ ਜੀਵਨ ਵਾਲਾ ਹੋ ਜਾਂਦਾ ਹੈ। ਪਰਮਾਤਮਾ ਦਾ ਨਾਮ ਸਿਮਰਨ ਤੋਂ ਬਿਨਾਂ ਮਨੁੱਖ ਸੁਖ ਦੀ ਨੀਂਦ ਨਹੀਂ ਸੌਂ ਸਕਦਾ।

**ਅਕਿਰਤਘਣਾ ਕਾ ਕਰੇ ਉਧਾਰੁ॥ ਪ੍ਰਭੁ ਮੇਰਾ ਹੈ ਸਦਾ ਦਇਆਰੁ॥**
(ਅੰਗ ੮੯੮)

ਹੇ ਭਾਈ! ਮੇਰਾ ਪ੍ਰਭੂ ਸਦਾ ਦਇਆ ਦਾ ਘਰ ਹੈ, ਉਹ ਨਾਸ਼ੁਕਰਿਆਂ ਦਾ ਵੀ ਪਾਰ-ਉਤਾਰਾ ਕਰਦਾ ਹੈ।

**ਅਕਿਰਤਘਣਾ ਨੋ ਪਾਲਦਾ ਪ੍ਰਭ ਨਾਨਕ ਸਦ ਬਖਸਿੰਦੁ॥੪॥**

(ਅੰਗ ੪੭)

ਨਾਨਕ ਕਹਿੰਦਾ ਹੈ, ਹੇ ਪ੍ਰਭੂ! ਤੂੰ ਉਹਨਾਂ ਨੂੰ ਭੀ ਪਾਲਦਾ ਹੈ ਜੋ ਤੇਰੇ ਕੀਤੇ ਉਪਕਾਰਾਂ ਨੂੰ ਭੁਲਾ ਦੇਂਦੇ ਹਨ, ਤੂੰ ਸਦਾ ਹੀ ਜੀਵਾਂ ਦੀਆਂ ਭੁੱਲਾਂ ਬਖਸ਼ਣ ਵਾਲਾ ਹੈਂ।

**ਹਮਰੈ ਮਸਤਕਿ ਦਾਗੁ ਦਗਾਨਾ ਹਮ ਕਰਜ ਗੁਰੂ ਬਹੁ ਸਾਢੇ॥**
**ਪਰਉਪਕਾਰੁ ਪੁੰਨੁ ਬਹੁ ਕੀਆ ਭਉ ਦੁਤਰੁ ਤਾਰਿ ਪਰਾਢੇ॥੨॥**

(ਅੰਗ ੧੭੧)

ਪੂਰੇ ਗੁਰੂ ਨੇ ਮੇਰੇ ਉਤੇ ਬਹੁਤ ਪਰਉਪਕਾਰ ਕੀਤਾ ਹੈ, ਭਲਾਈ ਕੀਤੀ ਹੈ, ਮੈਨੂੰ ਉਸ ਔਖੇ ਸਮੁੰਦਰ ਤੋਂ ਪਾਰ ਲੰਘਾ ਦਿੱਤਾ ਹੈ। ਗੁਰੂ ਦੇ ਉਸ ਉਪਕਾਰ ਦਾ ਕਰਜ਼ਾ ਮੇਰੇ ਸਿਰ ਉਤੇ ਇਕੱਠਾ ਹੋ ਗਿਆ ਹੈ। ਇਹ ਕਰਜ਼ਾ ਉਤਰ ਨਹੀਂ ਸਕਦਾ, ਉਸਦੇ ਇਵਜ਼ ਵਿਚ ਮੈਂ ਗੁਰੂ ਦਾ ਗੁਲਾਮ ਬਣ ਗਿਆ ਹਾਂ, ਮੇਰੇ ਮੱਥੇ ਉਤੇ ਗੁਲਾਮੀ ਦਾ ਨਿਸ਼ਾਨ ਦਾਗਿਆ ਗਿਆ ਹੈ।

**ਕੋਟਿ ਮਧੇ ਕੋ ਵਿਰਲਾ ਸੇਵਕੁ ਹੋਰਿ ਸਗਲੇ ਬਿਉਹਾਰੀ॥੧॥**

(ਅੰਗ ੪੯੫)

ਮੈਂ ਵੇਖਦਾ ਹਾਂ ਕਿ ਕਰੋੜਾਂ ਮਨੁੱਖਾਂ ਵਿਚੋਂ ਕੋਈ ਵਿਰਲਾ ਮਨੁੱਖ ਤੇਰਾ ਸੱਚਾ ਭਗਤ ਹੈ। (ਦੁਰਮਤਿ ਦੇ ਕਾਰਨ) ਹੋਰ ਸਾਰੇ ਮਤਲਬੀ ਹਨ।

**ਦਸ ਬਸਤੂ ਲੇ ਪਾਛੈ ਪਾਵੈ॥ ਏਕ ਬਸਤੁ ਕਾਰਨਿ ਬਿਖੋਟਿ ਗਵਾਵੈ॥**

(ਅੰਗ ੨੬੮)

ਮਨੁੱਖ ਪ੍ਰਭੂ ਤੋਂ ਦੱਸ ਚੀਜ਼ਾਂ ਲੈ ਕੇ ਸਾਂਭ ਲੈਂਦਾ ਹੈ ਪਰ ਇਕ ਚੀਜ਼ ਦੀ ਖਾਤਰ ਆਪਣਾ ਇਤਬਾਰ ਗਵਾ ਲੈਂਦਾ ਹੈ। (ਕਿਉਂਕਿ ਮਿਲੀਆਂ ਚੀਜ਼ਾਂ ਦਾ ਸ਼ੁਕਰੀਆ ਨਹੀਂ ਕਰਦਾ, ਪਰ ਜਿਹੜੀ ਨਹੀਂ ਮਿਲੀ ਉਸਦਾ ਗਿਲਾ ਕਰਦਾ ਰਹਿੰਦਾ ਹੈ)।



# ਕਿਰਤ ਕਮਾਈ/ਪਰਾਇਆ ਹੱਕ

**ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥**
**ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥** (ਅੰਗ ੧੪੧)

ਹੇ ਨਾਨਕ! ਪਰਾਇਆ ਹੱਕ ਮੁਸਲਮਾਨ ਲਈ ਸੂਰ ਸਮਾਨ ਹੈ ਤੇ ਹਿੰਦੂ ਲਈ ਗਾਂ ਦੇ ਸਮਾਨ ਹੈ। ਗੁਰੂ ਪੈਗੰਬਰ ਤਾਂ ਹੀ ਸਿਫਾਰਸ਼ ਕਰਦਾ ਹੈ ਜੇ ਮਨੁੱਖ ਪਰਾਇਆ ਹੱਕ ਨਾਂਹ ਖਾਏ।

**ਕੂੜੁ ਬੋਲਿ ਮੁਰਦਾਰੁ ਖਾਇ॥ਅਵਰੀ ਨੋ ਸਮਝਾਵਣਿ ਜਾਇ॥**
**ਮੁਠਾ ਆਪਿ ਮੁਹਾਏ ਸਾਥੈ॥ਨਾਨਕ ਐਸਾ ਆਗੂ ਜਾਪੈ॥੧॥**
(ਅੰਗ ੧੩੯)

ਜੋ ਮਨੁੱਖ ਕੂੜ ਬੋਲ ਕੇ ਆਪ ਤਾਂ ਦੂਜਿਆਂ ਦਾ ਹੱਕ ਖਾਂਦਾ ਹੈ ਤੇ ਹੋਰਨਾਂ ਨੂੰ ਸਿਖਿਆ ਦੇਣ ਜਾਂਦਾ ਹੈ (ਕਿ ਝੂਠ ਨਾ ਬੋਲੋ)। ਹੇ ਨਾਨਕ! ਅਜਿਹਾ ਆਗੂ (ਅੰਤ ਇਉਂ) ਉਘੜਦਾ ਹੈ ਕਿ ਆਪ ਤਾਂ ਠਗਿਆ ਜਾ ਹੀ ਰਿਹਾ ਹੈ, ਆਪਣੇ ਸਾਥ ਨੂੰ ਭੀ ਲੁਟਾਂਦਾ ਹੈ।

**ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ॥**
**ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ॥** (ਅੰਗ ੧੪੦)

ਜੇ ਜਾਮੇ ਨੂੰ ਲਹੂ ਲਗ ਜਾਵੇ ਤਾਂ ਜਾਮਾ ਪਲੀਤ ਹੋ ਜਾਂਦਾ ਹੈ (ਤੇ ਨਮਾਜ਼ ਪੜ੍ਹਨ ਦੇ ਕਾਬਲ ਨਹੀਂ ਰਹਿ ਜਾਂਦਾ) ਪਰ ਜੋ ਬੰਦੇ ਮਨੁੱਖਾਂ ਦਾ ਲਹੂ ਪੀਂਦੇ ਹਨ (ਭਾਵ ਧੱਕਾ ਕਰਕੇ ਹਰਾਮ ਦੀ ਕਮਾਈ ਖਾਂਦੇ ਹਨ) ਉਨ੍ਹਾਂ ਦਾ ਮਨ ਕਿਵੇਂ ਪਾਕ ਸਾਫ ਰਹਿ ਸਕਦਾ ਹੈ (ਤੇ ਪਲੀਤ ਮਨ ਨਾਲ ਨਮਾਜ਼ ਪੜ੍ਹੀ ਕਿਵੇਂ ਕਬੂਲ ਹੋ ਸਕਦੀ ਹੈ?

**ਤੂੰ ਗਣਤੈ ਕਿਨੈ ਨ ਪਾਇਓ ਸਚੇ ਅਲਖ ਅਪਾਰਾ॥**
**ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ॥** (ਅੰਗ ੧੪੦)

ਹੇ ਅਦ੍ਰਿਸ਼ਟ ਤੇ ਬੇਅੰਤ ਪ੍ਰਭੂ! ਥਿਤਾਂ ਦਾ ਲੇਖਾ ਗਿਣ ਕੇ ਕਿਸੇ ਨੇ ਭੀ ਤੈਨੂੰ ਨਹੀਂ ਲੱਭਿਆ। ਇਹੋ ਜਿਹੀ ਥਿਤਾਂ ਦੀ ਵਿਦਿਆ ਪੜ੍ਹੇ ਹੋਏ ਨੂੰ ਮੂਰਖ ਆਖਣਾ ਚਾਹੀਦਾ ਹੈ

ਕਿਉਂਕਿ ਉਸ ਦੇ ਅੰਦਰ ਲਭ ਤੇ ਅਹੰਕਾਰ ਹੈ।

**ਇਕਿ ਵਲੁ ਛਲੁ ਕਰਿ ਕੈ ਖਾਵਦੇ ਮੁਹਹੁ ਕੂੜੁ ਕੁਸਤੁ ਤਿਨੀ ਢਾਹਿਆ॥**

(ਅੰਗ ੮੫)

ਕਈ ਜੀਵ (ਤੈਨੂੰ ਰਾਜ਼ਕ ਨਾ ਸਮਝਦੇ ਹੋਏ) ਵਲ ਛਲ ਕਰਕੇ ਢਿੱਡ ਭਰਦੇ ਹਨ ਤੇ ਮੂੰਹੋਂ ਕੂੜ ਕੁਸੱਤ ਬੋਲਦੇ ਹਨ।

**ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ॥** (ਅੰਗ ੪੧੭)

ਪਾਪ ਜ਼ੁਲਮ ਕਰਨ ਤੋਂ ਬਿਨਾਂ ਇਹ ਦੌਲਤ ਇਕੱਠੀ ਨਹੀਂ ਹੋ ਸਕਦੀ ਤੇ ਮਰਨ ਵੇਲੇ ਇਹ ਇਕੱਠੀ ਕਰਨ ਵਾਲੇ ਦੇ ਨਾਲ ਵੀ ਨਹੀਂ ਜਾਂਦੀ।

**ਵਲਵੰਚ ਕਰਿ ਉਦਰੁ ਭਰਹਿ ਮੂਰਖ ਗਾਵਾਰਾ॥**

**ਸਭੁ ਕਿਛੁ ਦੇ ਰਹਿਆ ਹਰਿ ਦੇਵਣਹਾਰਾ॥** (ਅੰਗ ੪੬੧)

ਹੇ ਮੂਰਖ ਹੇ ਗੰਵਾਰ! ਤੂੰ ਹੋਰਨਾਂ ਨਾਲ ਵਲ ਛਲ ਕਰਕੇ ਆਪਣਾ ਪੇਟ ਭਰਦਾ ਹੈਂ (ਰੋਜ਼ੀ ਕਮਾਂਦਾ ਹੈਂ) ਤੈਨੂੰ ਇਹ ਗੱਲ ਭੁੱਲ ਚੁਕੀ ਹੋਈ ਹੈ ਕਿ ਹਰੀ ਦਾਤਾਰ ਸਭਨਾਂ ਜੀਵਾਂ ਨੂੰ ਸਭੇ ਚੀਜ਼ਾਂ ਆਪੇ ਹੀ ਦੇਈ ਜਾ ਰਿਹਾ ਹੈ।

**ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥੧॥**

(ਅੰਗ ੧੨੪੫)

ਜੋ ਮਨੁੱਖ ਮਿਹਨਤ ਨਾਲ ਕਮਾ ਕੇ ਆਪ ਖਾਂਦਾ ਹੈ ਤੇ ਉਸ ਕਮਾਈ ਵਿਚੋਂ ਕੁਝ ਹੋਰਨਾਂ ਨੂੰ ਭੀ ਦੇਂਦਾ ਹੈ, ਹੇ ਨਾਨਕ ਅਜਿਹੇ ਬੰਦੇ ਹੀ ਜ਼ਿੰਦਗੀ ਦਾ ਸਹੀ ਰਸਤਾ ਪਛਾਣਦੇ ਹਨ।

**ਮਖਟੂ ਹੋਇ ਕੈ ਕੰਨ ਪੜਾਏ॥ ਫਕਰੁ ਕਰੇ ਹੋਰੁ ਜਾਤਿ ਗਵਾਏ॥**

(ਅੰਗ ੧੨੪੫)

ਜੋ ਹੱਡ ਹਰਾਮ ਹੋਣ ਕਰਕੇ ਕੰਨ ਪੜਵਾ ਲੈਂਦਾ ਹੈ ਅਤੇ ਜੋ ਫਕੀਰ ਬਣਕੇ (ਮੁਫਤ ਦੀ ਖਾਂਦਾ ਹੈ) ਉਹ ਆਪਣੀ ਕੁਲ ਦੀ ਅਣਖ ਗਵਾ ਲੈਂਦਾ ਹੈ।

**ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ॥੧ ॥** (ਅੰਗ ੪੭੨)

(ਹੇ ਨਾਨਕ! ਕਿਸੇ ਦਾ ਅਪੜਾਇਆ ਹੋਇਆ ਅੱਗੇ ਕੀ ਮਿਲਣਾ ਹੈ ?) ਅਗਾਂਹ ਤਾਂ ਮਨੁੱਖ ਨੂੰ ਉਹ ਕੁਝ ਮਿਲਦਾ ਹੈ ਜੋ ਉਹ ਖੱਟਦਾ ਤੇ ਕਮਾਂਦਾ ਹੈ ਅਤੇ ਹੱਥੀਂ ਦੇਂਦਾ ਹੈ।

**ਕਿਰਤ ਵਿਰਤ ਕਰਿ ਧਰਮ ਦੀ॥**

(ਭਾ: ਗੁਰਦਾਸ ਜੀ)

ਆਪਣੀਆਂ ਲੋੜਾਂ ਦੀ ਪੂਰਤੀ ਲਈ ਹਮੇਸ਼ਾਂ ਸੱਚ ਧਰਮ ਦੀ ਕਮਾਈ ਕਰੋ।

# ਊਚ ਨੀਚ/ਜਾਤ ਜਨਮ

**ਜਾਤਿ ਜਨਮੁ ਨਹ ਪੂਛੀਐ ਸਚ ਘਰੁ ਲੇਹੁ ਬਤਾਇ॥**
**ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ॥**

(ਅੰਗ ੧੩੩੦)

ਵਖੇਵਿਆਂ ਵਿਚ ਪੈ ਕੇ ਇਹ ਨਹੀਂ ਪੁਛਣਾ ਚਾਹੀਦਾ ਕਿ ਫਲਾਣੇ ਦੀ ਜਾਤਿ ਕਿਹੜੀ ਹੈ ਅਤੇ ਕਿਸ ਕੁਲ ਵਿਚ ਉਸਦਾ ਜਨਮ ਹੋਇਆ ਹੈ। ਪੁਛਣਾ ਹੈ ਤਾਂ ਪੁਛੋ ਕਿ ਸਦਾ ਕਾਇਮ ਰਹਿਣ ਵਾਲਾ ਪਰਮਾਤਮਾ ਕਿਸ ਹਿਰਦੇ ਘਰ ਵਿਚ ਪ੍ਰਗਟ ਹੋਇਆ ਹੈ। ਜਾਤਿ ਪਾਤਿ ਤਾਂ ਜੀਵ ਦੀ ਉਹੀ ਹੈ ਜਿਹੋ ਜਿਹੇ ਜੀਵ ਕਰਮ ਕਮਾਂਦਾ ਹੈ।

**ਕਿਨਹੀ ਕਹਿਆ ਮੈ ਕੁਲਹਿ ਵਡਿਆਈ॥...........**
**ਮੋਹਿ ਦੀਨ ਹਰਿ ਹਰਿ ਆਧਾਰਾ॥੪॥**

(ਅੰਗ ੯੧੨)

ਹੇ ਭਾਈ! ਕਿਸੇ ਨੇ ਇਹ ਫੜ੍ਹ ਮਾਰੀ ਕਿ ਉਹ ਉੱਚੇ ਖਾਨਦਾਨ ਦੀ ਇੱਜ਼ਤ ਵਾਲਾ ਹੈ। ................। ਪਰ ਮੈਨੂੰ ਗਰੀਬ ਨੂੰ ਤਾਂ ਸਿਰਫ ਪਰਮਾਤਮਾ ਦਾ ਹੀ ਆਸਰਾ ਹੈ।

**ਮੰਦਾ ਕਿਸੈ ਨ ਆਖੀਐ ਪੜਿ ਅਖਰੁ ਏਹੋ ਬੁਝੀਐ॥**

(ਅੰਗ ੪੭੩)

ਕੇਵਲ ਇਹ ਅੱਖਰ (ਭਾਵ ਉਪਦੇਸ਼) ਪੜ੍ਹ ਕੇ ਸਮਝ ਲਈਏ ਕਿ ਕਿਸੇ ਨੂੰ ਮੰਦਾ ਨਹੀਂ ਆਖਣਾ ਚਾਹੀਦਾ।

**ਐ ਜੀ ਨਾ ਹਮ ਉਤਮ ਨੀਚ ਨ ਮਧਿਮ ਹਰਿ ਸਰਣਾਗਤਿ ਹਰਿ ਕੇ ਲੋਗ॥**

(ਅੰਗ ੫੦੪)

ਹੇ ਭਾਈ! ਜਿਹੜੇ ਬੰਦੇ ਪਰਮਾਤਮਾ ਦੀ ਭਗਤੀ ਕਰਦੇ ਹਨ, ਜੋ ਪਰਮਾਤਮਾ ਦੀ ਸ਼ਰਨ ਆਉਂਦੇ ਹਨ, ਉਹਨਾਂ ਨੂੰ ਨਾ ਇਹ ਮਾਣ ਹੁੰਦਾ ਹੈ ਕਿ ਅਸੀਂ ਸਭ ਤੋਂ ਉੱਚੀ ਜਾਂ ਵਿਚਕਾਰਲੀ ਜਾਤ ਦੇ ਹਾਂ, ਨਾ ਇਹ ਸਹਿਮ ਹੁੰਦਾ ਹੈ ਕਿ ਅਸੀਂ ਨੀਂਵੀਂ ਜਾਤ ਦੇ ਹਾਂ।

**ਖਸਮੁ ਵਿਸਾਰਹਿ ਤੇ ਕਮਜਾਤਿ॥ ਨਾਨਕ ਨਾਵੈ ਬਾਝੁ ਸਨਾਤਿ॥ ੪॥**

(ਅੰਗ ੧੦)

ਹੇ ਨਾਨਕ! ਉਹ ਬੰਦੇ ਨੀਂਵੀਂ ਜਾਤ ਵਾਲੇ ਬਣ ਜਾਂਦੇ ਹਨ ਜੋ ਖਸਮ ਪ੍ਰਭੂ ਨੂੰ ਭੁਲਾ ਦੇਂਦੇ ਹਨ। ਅਤੇ ਨਾਮ ਤੋਂ ਖਾਲੀ ਜੀਵ ਹੀ ਨੀਚ ਹਨ।

**ਮਾਣਸ ਕੀ ਜਾਤਿ ਸਭੈ ਏਕੈ ਪਹਚਾਣਬੋ॥**

(ਪਾ: ੧੦)

ਹੇ ਸਾਰੇ ਮਨੁੱਖ ਜਾਤੀ ਦੇ ਜੀਵੋ, ਤੁਸੀਂ ਸਭ ਦੀ ਜਾਤਿ ਇਕੋ ਹੀ ਜਾਣੋ।

**ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ॥**

**ਇਸੁ ਗਰਬ ਤੇ ਚਲਹਿ ਬਹੁਤੁ ਵਿਕਾਰਾ॥੧॥**

(ਅੰਗ ੧੧੨੭)

ਹੇ ਮੂਰਖ ਹੇ ਗਾਵਾਰ, ਉੱਚੀ ਜਾਤ ਦਾ ਮਾਣ ਨਾ ਕਰ। ਇਸ ਮਾਣ ਹੰਕਾਰ ਤੋਂ (ਭਾਈਚਾਰਕ ਜੀਵਨ ਵਿਚ) ਕਈ ਵਿਗਾੜ ਚਲ ਪੈਂਦੇ ਹਨ।

**ਜਾਣਹੁ ਜੋਤਿ ਨ ਪੂਛਹੁ ਜਾਤੀ ਆਗੈ ਜਾਤਿ ਨ ਹੇ॥੧॥**

(ਅੰਗ ੩੪੯)

ਇਹ ਸਮਝਣ ਦੀ ਕੋਸ਼ਿਸ਼ ਕਰੋ ਕਿ ਕਿਸੇ ਜੀਵ ਦੇ ਅੰਦਰ ਉਸ ਸਰਵ ਵਿਆਪਕ ਪ੍ਰਭੂ ਦੀ ਜੋਤਿ ਦਾ ਕਿੰਨਾ ਕੁ ਪ੍ਰਕਾਸ਼ ਹੋਇਆ ਹੈ। ਕਿਸੇ ਦੀ ਜਾਤਿ ਨਾ ਪੁਛੋ, ਕਿਉਂਕਿ ਪ੍ਰਭੂ ਦੇ ਦਰ ਤੇ (ਪਰਲੋਕ ਵਿਚ) ਜਾਤਿ ਦੀ ਕੋਈ ਪੁੱਛ ਨਹੀਂ ਹੈ।

**ਗਰਭ ਵਾਸ ਮਹਿ ਕੁਲੁ ਨਹੀ ਜਾਤੀ॥ਬ੍ਰਹਮ ਬਿੰਦੁ ਤੇ ਸਭ ਉਤਪਾਤੀ॥੧॥**

(ਅੰਗ ੩੨੪)

ਸਾਰੇ ਜੀਵਾਂ ਦੀ ਉਤਪਤੀ ਪਰਮਾਤਮਾ ਤੋਂ ਹੋ ਰਹੀ ਹੈ (ਭਾਵ ਸਭ ਦਾ ਮੂਲ ਕਾਰਨ ਪਰਮਾਤਮਾ ਆਪ ਹੈ)। ਮਾਂ ਦੇ ਪੇਟ ਵਿਚ ਤਾਂ ਕਿਸੇ ਨੂੰ ਇਹ ਸਮਝ ਨਹੀਂ ਹੁੰਦੀ ਕਿ ਮੈਂ ਕਿਸ ਕੁਲ ਦਾ ਹਾਂ।

**ਮਾਟੀ ਏਕ ਸਗਲ ਸੰਸਾਰਾ॥ ਬਹੁ ਬਿਧਿ ਭਾਂਡੇ ਘੜੈ ਕੁਮ੍ਹਾਰਾ॥ ੩॥**

(ਅੰਗ ੧੧੨੮)

ਹੇ ਭਾਈ! ਜਿਵੇਂ ਕੋਈ ਘੁਮਿਆਰ ਇਕੋ ਮਿੱਟੀ ਤੋਂ ਕਈ ਕਿਸਮਾਂ ਦੇ ਭਾਂਡੇ ਘੜ ਲੈਂਦਾ ਹੈ ਤਿਵੇਂ ਹੀ ਇਹ ਸਾਰਾ ਸੰਸਾਰ ਹੈ। (ਇਹ ਸੰਸਾਰ ਪਰਮਾਤਮਾ ਨੇ ਆਪਣੀ ਹੀ ਜੋਤਿ ਤੋਂ

ਬਣਾਇਆ ਹੈ)।

**ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥**
**ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥**

(ਅੰਗ ੧੩੪੯)

ਸਭ ਤੋਂ ਪਹਿਲਾ ਖੁਦਾ ਦਾ ਨੂਰ ਹੀ ਹੈ ਜਿਸ ਨੇ ਜਗਤ ਪੈਦਾ ਕੀਤਾ ਹੈ, ਇਹ ਸਾਰੇ ਜੀਅ ਜੰਤ ਰੱਬ ਦੀ ਕੁਦਰਤ ਦੇ ਹੀ ਬਣਾਏ ਹੋਏ ਹਨ। ਇਕ ਪ੍ਰਭੂ ਦੀ ਹੀ ਜੋਤ ਤੋਂ ਸਾਰਾ ਜਗਤ ਪੈਦਾ ਹੋਇਆ ਹੈ। (ਤਾਂ ਫਿਰ ਕਿਸੇ ਜਾਤ ਮਜ਼ਹਬ ਦੇ ਭੁਲੇਖੇ ਵਿਚ ਪੈ ਕੇ) ਕਿਸੇ ਨੂੰ ਚੰਗਾ ਤੇ ਕਿਸੇ ਨੂੰ ਮੰਦਾ ਨਾ ਸਮਝੋ।

**ਖਤ੍ਰੀ ਬ੍ਰਾਹਮਣ ਸੂਦ ਵੈਸ ਸਭ ਏਕੈ ਨਾਮਿ ਤਰਾਨਥ॥**
**ਗੁਰੁ ਨਾਨਕੁ ਉਪਦੇਸੁ ਕਹਤੁ ਹੈ ਜੋ ਸੁਨੈ ਸੋ ਪਾਰਿ ਪਰਾਨਥ॥੪॥**

(ਅੰਗ ੧੦੦੧)

ਹੇ ਭਾਈ! ਖੱਤਰੀ ਬ੍ਰਾਹਮਣ ਸ਼ੂਦਰ ਵੈਸ਼ (ਕਿਸੇ ਭੀ ਵਰਨ ਦੇ ਜੀਵ ਹੋਣ) ਸਾਰੇ ਇਕ ਹਰੀ ਨਾਮ ਦੀ ਰਾਹੀਂ ਹੀ ਸੰਸਾਰ ਸਾਗਰ ਤੋਂ ਤਰਦੇ ਹਨ। ਜਿਹੜਾ ਉਪਦੇਸ਼ ਗੁਰੂ ਨਾਨਕ ਕਰਦਾ ਹੈ ਜਿਸ ਨੂੰ ਜੋ ਮਨੁੱਖ ਸੁਣਦਾ ਹੈ ਉਹ ਸੰਸਾਰ ਸਮੁੰਦਰ ਤੋਂ ਪਾਰ ਲੰਘ ਜਾਂਦਾ ਹੈ।



# ਮਨੁਖਾ ਜੀਵਨ ਵਿਚ ਅੰਤਰ/ਵਿਥ

**ਇਕਿ ਦਾਤੇ ਇਕਿ ਭੇਖਾਰੀ ਜੀ ਸਭਿ ਤੇਰੇ ਚੋਜ ਵਿਡਾਣਾ॥**

(ਅੰਗ ੧੧)

ਕਈ ਜੀਵ ਦਾਨੀ ਹਨ, ਕਈ ਜੀਵ ਮੰਗਤੇ ਹਨ। ਹੇ ਪ੍ਰਭੂ! ਇਹ ਸਾਰੇ ਤੇਰੇ ਹੀ ਅਸਚਰਜ ਤਮਾਸ਼ੇ ਹਨ।

**ਆਪੇ ਭਾਂਡੇ ਸਾਜਿਅਨੁ ਆਪੇ ਪੂਰਣੁ ਦੇਇ॥**
**ਇਕਨੀ ਦੁਧੁ ਸਮਾਈਐ ਇਕਿ ਚੁਲੈ੍ ਰਹਨਿ੍ ਚੜੇ॥**
**ਇਕਿ ਨਿਹਾਲੀ ਪੈ ਸਵਨਿ੍ ਇਕਿ ਉਪਰਿ ਰਹਨਿ ਖੜੇ॥**

(ਅੰਗ ੪੭੫)

ਪ੍ਰਭੂ ਨੇ ਜੀਵਾਂ ਦੇ ਸਰੀਰ ਰੂਪ ਭਾਂਡੇ ਆਪ ਹੀ ਬਣਾਏ ਹਨ ਅਤੇ ਉਹ ਜੋ ਕੁਝ ਇਹਨਾਂ ਵਿਚ ਪਾਂਦਾ ਹੈ (ਭਾਵ ਜੋ ਦੁਖ ਸੁਖ ਇਹਨਾਂ ਦੀ ਕਿਸਮਤ ਵਿਚ ਦੇਂਦਾ ਹੈ ਆਪ ਹੀ ਦੇਂਦਾ ਹੈ)। ਕਈ ਭਾਂਡਿਆਂ ਵਿਚ ਦੁੱਧ ਪਿਆ ਰਹਿੰਦਾ ਹੈ ਤੇ ਕਈ ਵਿਚਾਰੇ ਚੁਲ੍ਹੇ ਉਪਰ ਹੀ ਤਪਦੇ ਰਹਿੰਦੇ ਹਨ (ਕਈ ਜੀਵਾਂ ਦੇ ਭਾਗਾਂ ਵਿਚ ਸੋਹਣੇ ਸੋਹਣੇ ਪਦਾਰਥ ਹਨ ਅਤੇ ਕਈ ਜੀਵ ਸਦਾ ਕਸ਼ਟ ਹੀ ਸਹਾਰਦੇ ਹਨ। ਕਈ ਭਾਗਾਂ ਵਾਲੇ ਤੁਲਾਈਆਂ ਉਤੇ ਬੇਫਿਕਰ ਹੋ ਕੇ ਸੌਂਦੇ ਹਨ, ਕਈ ਵਿਚਾਰੇ (ਉਹਨਾਂ ਦੀ ਰਾਖੀ ਆਦਿਕ ਸੇਵਾ ਵਾਸਤੇ) ਉਹਨਾਂ ਦੀ ਹਜ਼ੂਰੀ ਵਿਚ ਖਲੋਤੇ ਰਹਿੰਦੇ ਹਨ।

**ਕਾਹੂ ਦੀਨੇ੍ ਪਾਟ ਪਟੰਬਰ ਕਾਹੂ ਪਲਘ ਨਿਵਾਰਾ॥**
**ਕਾਹੂ ਗਰੀ ਗੋਦਰੀ ਨਾਹੀ ਕਾਹੂ ਖਾਨ ਪਰਾਰਾ॥੧॥**

(ਅੰਗ ੪੭੯)

ਪਰਮਾਤਮਾ ਨੇ ਕਈ ਬੰਦਿਆਂ ਨੂੰ ਰੇਸ਼ਮ ਦੇ ਕਪੜੇ (ਪਾਣ ਨੂੰ) ਦਿਤੇ ਹਨ ਤੇ ਨਵਾਰੀ ਪਲੰਘ ਸੌਣ ਨੂੰ। ਪਰ ਕਈ ਵਿਚਾਰਿਆਂ ਨੂੰ ਗਲੀ ਹੋਈ ਜੁਲੀ ਵੀ ਨਹੀਂ ਮਿਲਦੀ ਤੇ ਕਈ ਘਰਾਂ ਵਿਚ ਬਿਸਤਰੇ ਦੀ ਥਾਂ ਪਰਾਲੀ ਹੈ।

**ਕਈ ਕੋਟਿ ਕੀਏ ਧਨਵੰਤ ॥ ਕਈ ਕੋਟਿ ਮਾਇਆ ਮਹਿ ਚਿੰਤ ॥**

(ਅੰਗ ੨੭੬)

ਕਰੋੜਾਂ ਜੀਵ ਪ੍ਰਭੂ ਨੇ ਧਨ ਵਾਲੇ ਬਣਾਏ ਹਨ ਅਤੇ ਕਰੋੜਾਂ (ਐਸੇ ਹਨ ਜਿਨ੍ਹਾਂ ਨੂੰ) ਮਾਇਆ ਦਾ ਫਿਕਰ ਲੱਗਾ ਰਹਿੰਦਾ ਹੈ।

**ਕੇਤਿਆ ਦੂਖ ਭੂਖ ਸਦ ਮਾਰ ॥**

(ਅੰਗ ੫)

ਅਨੇਕਾਂ ਜੀਵਾਂ ਨੂੰ ਸਦਾ ਮਾਰ, ਕਲੇਸ਼ ਅਤੇ ਭੁੱਖ ਹੀ ਭਾਗਾਂ ਵਿਚ ਲਿਖੇ ਹਨ।



# ਅਚਿੰਤ ਰਹਿਣੀ ਹੀ ਸਹੀ ਜੀਵਨ ਜਾਚ

**ਕਿਆ ਤੂ ਸੋਚਹਿ ਕਿਆ ਤੂ ਚਿਤਵਹਿ ਕਿਆ ਤੂੰ ਕਰਹਿ ਉਪਾਏ॥**
**ਤਾ ਕਉ ਕਹਹੁ ਪਰਵਾਹ ਕਾਹੂ ਕੀ ਜਿਹ ਗੋਪਾਲ ਸਹਾਏ॥੧॥**

(ਅੰਗ ੧੨੬੬)

ਹੇ ਭਾਈ! (ਪਰਮਾਤਮਾ ਦੀ ਸ਼ਰਨ ਛੱਡ ਕੇ) ਤੂੰ ਹੋਰ ਕੀ ਸੋਚਾਂ ਸੋਚਦਾ ਹੈਂ? ਤੂੰ ਹੋਰ ਕੀ ਉਪਾਵ ਚਿਤਵਦਾ ਹੈਂ? ਤੂੰ ਹੋਰ ਕਿਹੜੇ ਹੀਲੇ ਕਰਦਾ ਹੈਂ? ਵੇਖ ਜਿਸ ਮਨੁੱਖ ਦਾ ਸਹਾਈ ਪਰਮਾਤਮਾ ਆਪ ਬਣਦਾ ਹੈ ਉਸ ਨੂੰ ਦੱਸ ਕਿਸ ਦੀ ਪਰਵਾਹ ਰਹਿ ਜਾਂਦੀ ਹੈ?

**ਕਬੀਰ ਜੋ ਮੈ ਚਿਤਵਉ ਨਾ ਕਰੈ ਕਿਆ ਮੇਰੇ ਚਿਤਵੇ ਹੋਇ॥**
**ਅਪਨਾ ਚਿਤਵਿਆ ਹਰਿ ਕਰੈ ਜੋ ਮੇਰੇ ਚਿਤਿ ਨ ਹੋਇ॥੨੧੯॥**

(ਅੰਗ ੧੩੭੬)

ਹੇ ਕਬੀਰ! ਮੇਰੇ ਸੋਚਾਂ ਸੋਚਣ ਨਾਲ ਕੁਝ ਨਹੀਂ ਬਣਦਾ। ਪਰਮਾਤਮਾ ਉਹ ਕੁਝ ਨਹੀਂ ਕਰਦਾ ਜੋ ਮੈਂ ਸੋਚਦਾ ਹਾਂ (ਭਾਵ ਜੋ ਅਸੀਂ ਸੋਚਦੇ ਰਹਿੰਦੇ ਹਾਂ) ਪ੍ਰਭੂ ਉਹ ਕੁਝ ਕਰਦਾ ਹੈ ਜੋ ਉਹ ਆਪ ਸੋਚਦਾ ਹੈ ਤੇ ਜੋ ਕੁਝ ਉਹ ਪਰਮਾਤਮਾ ਸੋਚਦਾ ਹੈ ਉਹ ਅਸਾਡੇ ਚਿਤ ਚੇਤੇ ਭੀ ਨਹੀਂ ਹੁੰਦਾ।

**ਅਚਿੰਤ ਕੰਮ ਕਰਹਿ ਪ੍ਰਭ ਤਿਨ ਕੇ ਜਿਨ ਹਰਿ ਕਾ ਨਾਮੁ ਪਿਆਰਾ॥**

(ਅੰਗ ੬੩੮)

ਹੇ ਪ੍ਰਭੂ! ਜਿਨ੍ਹਾਂ ਨੂੰ ਤੇਰਾ ਹਰਿ ਨਾਮ ਪਿਆਰਾ ਲਗਦਾ ਹੈ ਤੂੰ ਉਹਨਾਂ ਦੇ ਕੰਮ ਕਰ ਦੇਂਦਾ ਹੈਂ। ਉਹਨਾਂ ਨੂੰ ਕੋਈ ਚਿੰਤਾ ਫਿਕਰ ਹੀ ਨਹੀਂ ਹੁੰਦਾ।

**ਚਿੰਤਤ ਹੀ ਦੀਸੈ ਸਭੁ ਕੋਇ॥ਚੇਤਹਿ ਏਕੁ ਤਹੀ ਸੁਖੁ ਹੋਇ॥**

(ਅੰਗ ੯੩੨)

(ਜਿਧਰ ਤੱਕੋ ਚੰਚਲਤਾ ਦੇ ਕਾਰਨ) ਹਰੇਕ ਜੀਵ ਚਿੰਤਾਤੁਰ ਦਿਸਦਾ ਹੈ। ਪਰ ਜੋ ਮਨੁੱਖ ਇਕ ਪਰਮਾਤਮਾ ਨੂੰ ਸਿਮਰਦੇ ਹਨ ਉਹਨਾਂ ਦੇ ਹਿਰਦੇ ਵਿਚ ਸੁਖ ਹੁੰਦਾ ਹੈ।

**ਜਿਸੁ ਗ੍ਰਿਹਿ ਬਹੁਤੁ ਤਿਸੈ ਗ੍ਰਿਹਿ ਚਿੰਤਾ॥**
**ਜਿਸੁ ਗ੍ਰਿਹਿ ਥੋਰੀ ਸੁ ਫਿਰੈ ਭ੍ਰਮੰਤਾ॥**
**ਦੁਹੂ ਬਿਵਸਥਾ ਤੇ ਜੋ ਮੁਕਤਾ ਸੋਈ ਸੁਹੇਲਾ ਭਾਲੀਐ॥੧॥**

(ਅੰਗ ੧੦੧੯)

ਹੇ ਭਾਈ! ਜਿਸ ਮਨੁੱਖ ਦੇ ਘਰ ਵਿਚ ਬਹੁਤ ਮਾਇਆ ਹੁੰਦੀ ਹੈ ਉਸ ਮਨੁੱਖ ਦੇ ਹਿਰਦੇ ਘਰ ਵਿਚ ਹਰ ਵੇਲੇ ਚਿੰਤਾ ਰਹਿੰਦੀ ਹੈ (ਕਿ ਕਿਤੇ ਇਹ ਮਾਇਆ ਖੁਸ ਨਾ ਜਾਵੇ)। ਜਿਸ ਮਨੁੱਖ ਦੇ ਘਰ ਵਿਚ ਮਾਇਆ ਦੀ ਕਮੀ ਹੈ ਉਹ ਮਨੁੱਖ ਮਾਇਆ ਦੀ ਖਾਤਰ ਭਟਕਦਾ ਫਿਰਦਾ ਹੈ। ਜਿਹੜਾ ਮਨੁੱਖ ਇਹਨਾਂ ਦੋਵਾਂ ਹਾਲਾਤਾਂ ਤੋਂ ਬਚਿਆ ਹੋਇਆ ਹੈ ਉਹੀ ਮਨੁੱਖ ਸੌਖਾ ਵੇਖੀਦਾ ਹੈ।

**ਨਾਨਕ ਚਿੰਤਾ ਮਤ ਕਰਹੁ ਚਿੰਤਾ ਤਿਸ ਹੀ ਹੇਇ॥੧॥**

(ਅੰਗ ੯੫੫)

ਹੇ ਨਾਨਕ! (ਆਪਣੀ ਰੋਜ਼ੀ ਲਈ) ਫਿਕਰ ਚਿੰਤਾ ਨਾ ਕਰਦਾ ਰਹੁ, ਇਹ ਫਿਕਰ ਉਸ ਪ੍ਰਭੂ ਨੂੰ ਆਪ ਹੀ ਹੈ।



# ਪ੍ਰਭੂ ਪਾਸੋਂ ਜ਼ਰੂਰੀ ਵਸਤਾਂ ਦੀ ਮੰਗ

**ਭੂਖੇ ਭਗਤਿ ਨ ਕੀਜੈ॥ ਯਹ ਮਾਲਾ ਅਪਨੀ ਲੀਜੈ॥**

(ਅੰਗ ੬੫੬)

ਹੇ ਪ੍ਰਭੂ ! ਮੈਥੋਂ ਰੋਟੀ ਦੀ ਭੁੱਖ 'ਚ ਰਹਿੰਦਿਆਂ ਭਗਤੀ ਨਹੀਂ ਹੋ ਸਕਦੀ। (ਭਾਵ ਮੇਰਾ ਭਗਤੀ ਵਿਚ ਮਨ ਨਹੀਂ ਲਗਣਾ)। ਇਹ ਆਪਣੀ ਮਾਲਾ ਮੈਥੋਂ ਲੈ ਲਉ।

**ਮੈ ਨਾਹੀ ਕਿਸੀ ਕਾ ਦੇਨਾ॥੧॥**

(ਅੰਗ ੬੫੬)

ਹੇ ਪ੍ਰਭੂ ! ਮੈਨੂੰ ਕਿਸੇ ਦੀ ਮੁਥਾਜੀ ਨਾ ਹੋਵੇ। (ਮੈਂ ਕਿਸੇ ਦੇ ਦਬਾ ਜਾਂ ਕਰਜ਼ ਹੇਠ ਨਾ ਹੋਵਾਂ)

**ਮਾਧੋ ਕੈਸੀ ਬਨੈ ਤੁਮ ਸੰਗੇ॥ ਆਪਿ ਨ ਦੇਹੁ ਤ ਲੇਵਉ ਮੰਗੇ॥**

(ਅੰਗ ੬੫੬)

ਹੇ ਪ੍ਰਭੂ ! ਤੈਥੋਂ ਸ਼ਰਮ ਕੀਤਿਆਂ ਨਹੀਂ ਨਿਭ ਸਕਣੀ। ਸੋ ਜੇ ਤੂੰ ਆਪ ਨਾ ਦੇਵੇਂਗਾ ਤਾਂ ਮੈਂ ਹੀ ਮੰਗ ਕੇ ਲੈ ਲਵਾਂਗਾ।

**ਗਊ ਭੈਸ ਮਗਉ ਲਾਵੇਰੀ॥ ਇਕ ਤਾਜਨਿ ਤੁਰੀ ਚੰਗੇਰੀ॥**

**ਘਰ ਕੀ ਗੀਹਨਿ ਚੰਗੀ॥ ਜਨੁ ਧੰਨਾ ਲੇਵੈ ਮੰਗੀ॥੨॥**

(ਅੰਗ ੬੯੫)

ਹੇ ਗੋਪਾਲ ! ਮੈਂ ਗਾਂ ਮਹਿੰ ਲਾਵੇਰੀ ਭੀ ਮੰਗਦਾ ਹਾਂ, ਤੇ ਇਕ ਚੰਗੀ ਅਰਬੀ ਘੋੜੀ ਭੀ ਚਾਹੀਦੀ ਹੈ। ਮੈਂ ਤੇਰਾ ਦਾਸ ਧੰਨਾ ਤੈਥੋਂ ਮੰਗ ਕੇ ਘਰ ਦੀ ਚੰਗੀ ਇਸਤ੍ਰੀ ਭੀ ਲੈਂਦਾ ਹਾਂ।



# ਪ੍ਰਭੂ ਦਰ ਤੋਂ ਉੱਤਮ ਮੰਗਾਂ

**ਮਾਗਨਾ ਮਾਗਨੁ ਨੀਕਾ ਹਰਿ ਜਸੁ ਗੁਰ ਤੇ ਮਾਗਨਾ॥੪॥**

(ਅੰਗ ੧੦੧੮)

ਹੇ ਭਾਈ! ਗੁਰੂ ਪਾਸੋਂ ਪਰਮਾਤਮਾ ਦੀ ਸਿਫਤਿ ਸਾਲਾਹ ਦਾ ਖੈਰ ਮੰਗਣਾ, ਇਹ ਹੋਰ ਸਾਰੀਆਂ ਮੰਗਾਂ ਨਾਲੋਂ ਵਧੀਆ ਮੰਗ ਹੈ।

**ਪ੍ਰਭ ਕੀਜੈ ਕ੍ਰਿਪਾ ਨਿਧਾਨ ਹਮ ਹਰਿ ਗੁਨ ਗਾਵਹਗੇ॥**

(ਅੰਗ ੧੩੨੧)

ਹੇ ਕਿਰਪਾ ਦੇ ਖਜ਼ਾਨੇ ਪ੍ਰਭੂ ਮਿਹਰ ਕਰ, ਅਸੀਂ ਜੀਵ ਤੇਰੇ ਗੁਣ ਗਾਂਦੇ ਰਹੀਏ।

**ਵਿਣੁ ਤੁਧੁ ਹੋਰੁ ਜਿ ਮੰਗਣਾ ਸਿਰਿ ਦੁਖਾ ਕੈ ਦੁਖ॥**

(ਅੰਗ ੯੫੮)

ਹੇ ਪ੍ਰਭੂ! ਤੇਰੇ ਨਾਮ ਤੋਂ ਬਿਨਾਂ ਤੈਥੋਂ ਕੁਝ ਹੋਰ ਮੰਗਣਾ ਭਾਰੇ ਦੁੱਖ ਸਹੇੜਨੇ ਹਨ।

**ਅਬ ਤਬ ਅਵਰੁ ਨ ਮਾਗਉ ਹਰਿ ਪਹਿ ਨਾਮੁ ਨਿਰੰਜਨ ਦੀਜੈ ਪਿਆਰਿ॥**

(ਅੰਗ ੫੦੪)

ਮੈਂ ਕਦੇ ਭੀ ਪਰਮਾਤਮਾ ਪਾਸੋਂ ਹੋਰ ਕੁਝ ਨਹੀਂ ਮੰਗਦਾ (ਮੈਂ ਇਹ ਅਰਦਾਸ ਕਰਦਾ ਹਾਂ) ਹੇ ਨਿਰੰਜਨ ਪ੍ਰਭੂ! ਪਿਆਰ ਦੀ ਨਿਗਾਹ ਨਾਲ ਮੈਨੂੰ ਆਪਣਾ ਨਾਮ ਬਖਸ਼।

**ਰਾਜੁ ਨ ਚਾਹਉ ਮੁਕਤਿ ਨ ਚਾਹਉ ਮਨਿ ਪ੍ਰੀਤਿ ਚਰਨ ਕਮਲਾਰੇ॥**

(ਅੰਗ ੫੩੪)

ਹੇ ਪਿਆਰੇ ਪ੍ਰਭੂ! ਮੈਂ ਰਾਜ ਨਹੀਂ ਮੰਗਦਾ, ਮੈਂ ਮੁਕਤੀ ਨਹੀਂ ਮੰਗਦਾ, (ਮੇਹਰ ਕਰ ਸਿਰਫ ਤੇਰੇ) ਸੋਹਣੇ ਕੋਮਲ ਚਰਨਾਂ ਦਾ ਪਿਆਰ ਮੇਰੇ ਮਨ ਵਿਚ ਟਿਕਿਆ ਰਹੇ।

**ਐਸਾ ਜਗੁ ਦੇਖਿਆ ਜੂਆਰੀ॥ਸਭਿ ਸੁਖ ਮਾਗੈ ਨਾਮੁ ਬਿਸਾਰੀ॥੧॥**

(ਅੰਗ ੨੨੨)

ਮੈਂ ਵੇਖਿਆ ਹੈ ਕਿ ਜਗਤ ਜੂਏ ਦੀ ਖੇਡ ਖੇਡਦਾ ਹੈ, ਅਜਿਹੀ ਖੇਡ ਕਿ ਸੁਖ ਤਾਂ ਸਾਰੇ ਮੰਗਦਾ ਹੈ ਪਰ (ਜਿਸ ਨਾਮ ਤੋਂ ਸੁਖ ਮਿਲਦੇ ਹਨ ਉਸ) ਨਾਮ ਨੂੰ ਵਿਸਾਰ ਰਿਹਾ ਹੈ।

**ਸੁਖ ਦੁਖ ਦਾਤਾ ਮਨਿ ਵਸੈ ਤਿਤੁ ਤਨਿ ਕੈਸੀ ਭੁਖ ਜੀਉ ॥੪॥**

(ਅੰਗ ੭੫੧)

ਜਿਸ ਮਨ ਵਿਚ ਸੁਖ ਦੁੱਖ ਦੇਣ ਵਾਲਾ ਪਰਮਾਤਮਾ ਵੱਸ ਪੈਂਦਾ ਹੈ ਉਸ ਨੂੰ ਕੋਈ ਤ੍ਰਿਸ਼ਨਾ ਨਹੀਂ ਰਹਿ ਜਾਂਦੀ (ਤੇ ਉਹ ਸੁਖਾਂ ਦੀ ਲਾਲਸਾ ਨਹੀਂ ਕਰਦਾ)।

**ਸਾਚੁ ਵਖਰੁ ਧਨੁ ਪਲੈ ਹੋਇ ॥ ਆਪਿ ਤਰੈ ਤਾਰੇ ਭੀ ਸੋਇ ॥**

(ਅੰਗ ੯੪੪)

ਜਿਸ ਮਨੁੱਖ ਨੇ ਸੱਚਾ ਸੌਦਾ ਨਾਮ ਧਨ ਖੱਟਿਆ ਹੈ ਉਹ ਆਪ ਦੁਤਰ ਸਾਗਰ ਤੋਂ ਤਰਦਾ ਹੈ ਤੇ ਹੋਰਨਾਂ ਨੂੰ ਤਾਰਦਾ ਹੈ।



# ਧਨ ਦੌਲਤ

**ਇਹੁ ਜਗੁ ਤੇਰਾ ਤੂ ਗੋਸਾਈ॥**
**ਏਕ ਘੜੀ ਮਹਿ ਥਾਪਿ ਉਥਾਪੇ ਜਰੁ ਵੰਡਿ ਦੇਵੈ ਭਾਂਈ॥੧॥**

(ਅੰਗ ੪੧੭)

ਹੇ ਪ੍ਰਭੂ ! ਇਹ ਜਗਤ ਤੇਰਾ ਬਣਾਇਆ ਹੋਇਆ ਹੈ, ਤੂੰ ਇਸ ਜਗਤ ਦਾ ਮਾਲਕ ਹੈਂ। ਇਹ ਤੇਰੀ ਅਚਰਜ ਖੇਡ ਹੈ ਕਿ ਜਗਤ ਰਚ ਕੇ ਇਕ ਘੜੀ ਵਿਚ ਤਬਾਹ ਵੀ ਕਰ ਦੇਂਦਾ ਹੈਂ ਤੇ ਧਨ ਦੌਲਤ ਵੰਡ ਕੇ ਹੋਰਨਾਂ ਨੂੰ ਦੇ ਦੇਂਦਾ ਹੈਂ।

**ਇਸੁ ਜਰ ਕਾਰਣਿ ਘਣੀ ਵਿਗੁਤੀ ਇਨਿ ਜਰ ਘਣੀ ਖੁਆਈ॥**
**ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ॥** (ਅੰਗ ੪੧੭)

ਇਸ ਧਨ ਦੀ ਖਾਤਰ ਬਹੁਤ ਲੋਕਾਈ ਖੁਆਰ ਹੁੰਦੀ ਹੈ, ਇਸ ਧਨ ਨੇ ਬਹੁਤ ਦੁਨੀਆਂ ਨੂੰ ਖੁਆਰ ਕੀਤਾ ਹੈ। ਪਾਪ ਜ਼ੁਲਮ ਕਰਨ ਤੋਂ ਬਿਨਾਂ ਇਹ ਦੌਲਤ ਇਕੱਠੀ ਨਹੀਂ ਹੁੰਦੀ ਤੇ ਮਰਨ ਵੇਲੇ ਇਹ (ਇਕੱਠੀ ਕਰਨ ਵਾਲੇ ਦੇ) ਨਾਲ ਨਹੀਂ ਜਾਂਦੀ।

**ਨਿਰਵੈਰੈ ਨਾਲਿ ਜਿ ਵੈਰੁ ਰਚਾਏ ਸਭੁ ਪਾਪੁ ਜਗਤੈ ਕਾ ਤਿਨਿ ਸਿਰਿ ਲਇਆ॥...**
**ਜੇ ਸੁਇਨੇ ਨੋ ਓਹੁ ਹਥੁ ਪਾਏ ਤਾ ਖੇਹੂ ਸੇਤੀ ਰਲਿ ਗਇਆ॥**

(ਅੰਗ ੩੦੭)

ਜੋ ਮਨੁੱਖ ਨਿਰਵੈਰ ਨਾਲ ਵੈਰ ਕਰਦਾ ਹੈ ਉਹ ਸਾਰੇ ਸੰਸਾਰ ਦੇ ਪਾਪਾਂ ਦਾ ਭਾਰ ਆਪਣੇ ਸਿਰ ਤੇ ਲੈਂਦਾ ਹੈ। ...........। ਇਹੋ ਜਿਹਾ ਖੋਟਾ ਮਨੁੱਖ ਜੇ ਸੋਨੇ ਨੂੰ ਹੱਥ ਪਾਏ ਤਾਂ ਉਹ ਭੀ ਸੁਆਹ ਨਾਲ ਰਲ ਜਾਂਦਾ ਹੈ।

**ਦੁਖੀ ਦੁਨੀ ਸਹੇੜੀਐ ਜਾਇ ਤ ਲਗਹਿ ਦੁਖ॥**
**ਨਾਨਕ ਸਚੇ ਨਾਮ ਬਿਨੁ ਕਿਸੈ ਨ ਲਥੀ ਭੁਖ॥** (ਅੰਗ ੧੨੮੭)

ਦੁੱਖ ਸਹਿ ਸਹਿ ਕੇ ਧਨ ਇਕੱਠਾ ਕਰੀਦਾ ਹੈ। ਜੇ ਇਹ ਗੁਆਚ ਜਾਏ ਤਾਂ ਭੀ ਦੁੱਖ ਹੀ ਸਹਿਣੇ ਹੁੰਦੇ ਹਨ। ਹੇ ਨਾਨਕ ! ਪ੍ਰਭੂ ਦੇ ਸੱਚੇ ਨਾਮ ਤੋਂ ਬਿਨਾਂ ਕਿਸੇ ਦੀ ਤ੍ਰਿਸ਼ਨਾ ਮਿਟਦੀ ਨਹੀਂ।

# ਲਾਲਚੀ ਮਨ

**ਮਿਠੈ ਮਖੁ ਮੁਆ ਕਿਉ ਲਏ ਓਡਾਰੀ ॥**

(ਅੰਗ ੪੯੦)

(ਜਿਵੇਂ ਗੁੜ ਆਦਿਕ) ਮਿੱਠੇ ਉਤੇ ਬੈਠ ਕੇ ਮੱਖੀ ਗੁੜ ਨਾਲ ਚੰਬੜਦੀ ਜਾਂਦੀ ਹੈ ਉੱਡ ਨਹੀਂ ਸਕਦੀ (ਤੇ ਉਥੇ ਹੀ) ਮਰ ਜਾਂਦੀ ਹੈ (ਤਿਵੇਂ ਆਪਣੇ ਮਨ ਦੇ ਪਿਛੇ ਤੁਰਨ ਵਾਲਾ ਮਨੁੱਖ ਮਾਇਕ ਪਦਾਰਥਾਂ ਦੇ ਮੋਹ ਵਿਚ ਫਸ ਜਾਂਦਾ ਹੈ, ਆਤਮਕ ਮੌਤ ਸਹੇੜ ਲੈਂਦਾ ਹੈ, ਜੀਵਨ ਉੱਚਾ ਨਹੀਂ ਕਰ ਸਕਦਾ।

**ਬਿਨਾ ਸੰਤੋਖ ਨਹੀ ਕੋਊ ਰਾਜੈ ॥ ਸੁਪਨ ਮਨੋਰਥ ਬ੍ਰਿਥੇ ਸਭ ਕਾਜੈ ॥**

(ਅੰਗ ੨੭੯)

ਜੇ ਅੰਦਰ ਸੰਤੋਖ ਨਾ ਹੋਵੇ ਤਾਂ ਕੋਈ ਮਨੁੱਖ ਰੱਜਦਾ ਨਹੀਂ। (ਜਿਵੇਂ ਸੁਫਨਿਆਂ ਤੋਂ ਕੋਈ ਲਾਭ ਨਹੀਂ ਹੁੰਦਾ, ਤਿਵੇਂ ਸੰਤੋਖ ਹੀਨ ਮਨੁੱਖ ਦੇ ਸਾਰੇ ਕੰਮ ਤੇ ਖਾਹਸ਼ਾਂ ਵਿਅਰਥ ਹਨ।

**ਮਰਕਟ ਮੁਸਟੀ ਅਨਾਜ ਕੀ ਮਨ ਬਉਰਾ ਰੇ ਲੀਨੀ ਹਾਥੁ ਪਸਾਰਿ ॥**
**ਛੂਟਨ ਕੋ ਸਹਸਾ ਪਰਿਆ ਮਨ ਬਉਰਾ ਰੇ ਨਾਚਿਓ ਘਰ ਘਰ ਬਾਰਿ ॥੨ ॥**

(ਅੰਗ ੩੩੬)

ਬਾਂਦਰ ਨੇ ਹੱਥ ਖਲਾਰ ਕੇ ਦਾਣਿਆਂ ਦੀ ਮੁੱਠ ਭਰ ਲਈ। ਭਰੀ ਹੋਈ ਮੁੱਠ ਬਾਹਰ ਨਹੀਂ ਨਿਕਲਦੀ ਅਤੇ ਬਾਂਦਰ ਲੋਭ ਵਿਚ ਫਸਿਆ ਹੋਇਆ ਦਾਣੇ ਭੀ ਨਹੀਂ ਛੱਡਦਾ ਤੇ ਫੜਿਆ ਜਾਂਦਾ ਹੈ। ਲਾਲਚ ਦੇ ਮਾਰੇ ਹੋਏ ਨੂੰ ਹੁਣ ਹਰੇਕ ਘਰ ਦੇ ਬੂਹੇ ਅੱਗੇ ਨੱਚਣਾ ਪੈਂਦਾ ਹੈ।

**ਭੂਲਿਓ ਮਨੁ ਮਾਇਆ ਉਰਝਾਇਓ ॥**
**ਜੋ ਜੋ ਕਰਮ ਕੀਓ ਲਾਲਚ ਲਗਿ ਤਿਹ ਤਿਹ ਆਪੁ ਬੰਧਾਇਓ ॥ ੧ ॥**

(ਅੰਗ ੭੦੨)

ਹੇ ਭਾਈ ! ਸਹੀ ਜੀਵਨ ਰਾਹ ਭੁੱਲਿਆ ਹੋਇਆ ਮਨ ਮਾਇਆ ਦੇ ਮੋਹ ਵਿਚ ਫਸਿਆ ਰਹਿੰਦਾ ਹੈ, ਫਿਰ ਇਹ ਲਾਲਚ ਵਿਚ ਫਸ ਕੇ ਜਿਹੜਾ ਜਿਹੜਾ ਕੰਮ ਕਰਦਾ ਹੈ, ਉਹਨਾਂ

ਦੀ ਰਾਹੀਂ ਆਪਣੇ ਆਪ ਨੂੰ ਮਾਇਆ ਦੇ ਮੋਹ ਵਿਚ ਹੋਰ ਫਸਾ ਲੈਂਦਾ ਹੈ।

**ਰਿਧਿ ਸਿਧਿ ਸਭੁ ਮੋਹੁ ਹੈ ਨਾਮੁ ਨ ਵਸੈ ਮਨਿ ਆਇ॥**

(ਅੰਗ ੫੯੩)

ਰਿਧੀਆਂ ਤੇ ਸਿਧੀਆਂ ਭੀ ਨਿਰੋਲ ਮੋਹ ਰੂਪ ਹਨ, ਇਹਨਾਂ ਨਾਲ ਹਰੀ ਦਾ ਨਾਮ ਹਿਰਦੇ ਵਿਚ ਨਹੀਂ ਵੱਸ ਸਕਦਾ।

***

# ਅਭਿਮਾਨੀ ਜੀਵ

**ਆਪਸ ਕਉ ਦੀਰਘੁ ਕਰਿ ਜਾਨੈ ਅਉਰਨ ਕਉ ਲਗ ਮਾਤ॥**
**ਮਨਸਾ ਬਾਚਾ ਕਰਮਨਾ ਮੈ ਦੇਖੇ ਦੋਜਕ ਜਾਤ॥੨॥**

(ਅੰਗ ੧੧੦੫)

ਜੋ ਮਨੁੱਖ ਮਨ ਬਚਨ ਜਾਂ ਕਰਮ ਦੁਆਰਾ ਹੋਰਨਾਂ ਨੂੰ ਤੁੱਛ ਜਾਣਦੇ ਹਨ ਤੇ ਆਪਣੇ ਆਪ ਨੂੰ ਵੱਡੇ ਸਮਝਦੇ ਹਨ ਐਸੇ ਬੰਦੇ ਮੈਂ ਦੋਜ਼ਕ ਜਾਂਦੇ ਦੇਖੇ ਹਨ।

**ਇਕਿ ਮੂਲੁ ਨ ਬੁਝਨ੍ਹਿ ਆਪਣਾ ਅਣਹੋਦਾ ਆਪੁ ਗਣਾਇਦੇ॥**

(ਅੰਗ ੪੬੮)

ਕਈ ਲੋਗ ਆਪਣੇ ਅਸਲੇ ਨੂੰ ਨਹੀਂ ਸਮਝਦੇ। (ਰੱਬੀ ਗੁਣਾਂ ਦੀ ਪੂੰਜੀ ਆਪਣੇ ਅੰਦਰ) ਹੋਣ ਤੋਂ ਬਿਨਾਂ ਹੀ ਆਪਣੇ ਆਪ ਨੂੰ ਵੱਡਾ ਜਤਲਾਂਦੇ ਹਨ।

**ਸੁਖੀ ਬਸੈ ਮਸਕੀਨੀਆ ਆਪੁ ਨਿਵਾਰਿ ਤਲੇ॥**
**ਬਡੇ ਬਡੇ ਅਹੰਕਾਰੀਆ ਨਾਨਕ ਗਰਬਿ ਗਲੇ॥੧॥**

(ਅੰਗ ੨੭੮)

ਗਰੀਬੀ ਸੁਭਾਉ ਵਾਲਾ ਬੰਦਾ ਆਪਾ ਭਾਵ ਦੂਰ ਕਰਕੇ ਤੇ ਨੀਂਵਾਂ ਰਹਿ ਕੇ ਸੁਖੀ ਵੱਸਦਾ ਹੈ, ਪਰ ਵੱਡੇ-ਵੱਡੇ ਅਹੰਕਾਰੀ ਮਨੁੱਖ ਹੇ ਨਾਨਕ! ਅਹੰਕਾਰ ਵਿਚ ਹੀ ਗਲ ਜਾਂਦੇ ਹਨ।

**ਆਪਸ ਕਉ ਜੋ ਭਲਾ ਕਹਾਵੈ॥ ਤਿਸਹਿ ਭਲਾਈ ਨਿਕਟਿ ਨ ਆਵੈ॥**

(ਅੰਗ ੨੭੮)

ਜੋ ਮਨੁੱਖ ਆਪਣੇ ਆਪ ਨੂੰ ਨੇਕ ਅਖਵਾਉਂਦਾ ਹੈ, ਨੇਕੀ ਉਸਦੇ ਨੇੜੇ ਭੀ ਨਹੀਂ ਢੁਕਦੀ।



# ਅਸਾਧ ਮਨ

**ਮਨ ਖੁਟਹਰ ਤੇਰਾ ਨਹੀ ਬਿਸਾਸੁ ਤੂ ਮਹਾ ਉਦਮਾਦਾ॥**
**ਖਰ ਕਾ ਪੈਖਰੁ ਤਉ ਛੁਟੈ ਜਉ ਊਪਰਿ ਲਾਦਾ॥੧॥**

(ਅੰਗ ੮੧੫)

ਹੇ ਖੋਟੇ ਮਨ! ਤੇਰਾ ਇਤਬਾਰ ਨਹੀਂ ਕੀਤਾ ਜਾ ਸਕਦਾ, ਕਿਉਂ ਕਿ ਤੂੰ (ਮਾਇਆ ਦੇ ਨਸ਼ੇ ਵਿਚ) ਬਹੁਤ ਮਸਤ ਰਹਿੰਦਾ ਹੈਂ। ਜਿਵੇਂ ਖੋਤੇ ਦੀ ਪਿਛਾੜੀ ਤਦੋਂ ਖੋਲ੍ਹੀ ਜਾਂਦੀ ਹੈ। ਜਦੋਂ ਉਸਨੂੰ ਉਤੋਂ ਲੱਦ ਲਿਆ ਜਾਂਦਾ ਹੈ। (ਤਿਵੇਂ ਤੈਨੂੰ ਭੀ ਖਰਮਸਤੀ ਕਰਨ ਦਾ ਮੌਕਾ ਨਹੀਂ ਦਿੱਤਾ ਜਾਣਾ ਚਾਹੀਦਾ)।

**ਲਉਕੀ ਅਠਸਠਿ ਤੀਰਥ ਨ੍ਹਾਈ॥ਕਉਰਾਪਨੁ ਤਊ ਨ ਜਾਈ॥੨॥**

(ਅੰਗ ੬੫੬)

(ਵੇਖੋ) ਜੇ ਤੂੰਬੀ ਅਠਾਹਠ ਤੀਰਥਾਂ ਉਤੇ ਭੀ ਇਸ਼ਨਾਨ ਕਰ ਲਏ ਤਾਂ ਭੀ ਉਸਦੀ ਅੰਦਰਲੀ ਕੁੜੱਤਣ ਦੂਰ ਨਹੀਂ ਹੁੰਦੀ।

**ਮਨ ਮੇਰੇ ਭੂਲੇ ਕਪਟੁ ਨ ਕੀਜੈ॥ਅੰਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ॥੧॥**

(ਅੰਗ ੬੫੬)

ਹੇ ਮੇਰੇ ਭੁੱਲੇ ਹੋਏ ਮਨ! ਕਿਸੇ ਨਾਲ ਵੀ ਧੋਖਾ, ਫਰੇਬ, ਠੱਗੀ ਨਾ ਕਰਿਆ ਕਰ। ਆਖਰ ਇਹ ਮੰਦ ਕਰਮਾਂ ਦਾ ਲੇਖਾ ਤੇਰੀ ਆਪਣੀ ਜਿੰਦ ਤੋਂ ਹੀ ਲਿਆ ਜਾਣਾ ਹੈ।

***

# ਮਨ ਦੀ ਚੰਚਲਤਾ

**ਚੰਚਲੁ ਚੀਤੁ ਨ ਰਹਈ ਠਾਇ॥ ਚੋਰੀ ਮਿਰਗੁ ਅੰਗੂਰੀ ਖਾਇ॥**

(ਅੰਗ ੯੩੨)

ਜੀਵ ਦਾ ਚੰਚਲ ਮਨ ਕਦੇ ਟਿਕ ਕੇ ਨਹੀਂ ਬੈਠਦਾ, ਇਹ (ਮਨ) ਹਰਨ ਲੁਕ ਲੁਕ ਕੇ ਨਵੇਂ ਭੋਗ ਭੋਗਦਾ ਹੈ।

**ਰਾਖਨਹਾਰੁ ਸਮੑਾਰਿ ਜਨਾ॥ ਸਗਲੇ ਛੋਡਿ ਬੀਚਾਰ ਮਨਾ॥੧॥**

(ਅੰਗ ੯੧੩)

ਹੇ ਭਾਈ! ਸਦਾ ਰਖਿਆ ਕਰ ਸਕਣ ਵਾਲੇ ਪਰਮਾਤਮਾ ਨੂੰ ਯਾਦ ਕਰਿਆ ਕਰ। ਹੇ ਮੇਰੇ ਮਨ (ਪ੍ਰਭੂ ਦੀ ਯਾਦ ਤੋਂ ਬਿਨਾਂ) ਹੋਰ ਸਾਰੇ ਵਿਚਾਰ (ਜਿਹੜੇ ਵਿਚਾਰ ਪ੍ਰਭੂ ਦੀ ਯਾਦ ਭੁਲਾਂਦੇ ਹਨ ਉਹ) ਛੱਡ ਦੇਹ।

**ਥਿਰੁ ਘਰਿ ਬੈਸਹੁ ਹਰਿ ਜਨ ਪਿਆਰੇ॥**
**ਸਤਿਗੁਰਿ ਤੁਮਰੇ ਕਾਜ ਸਵਾਰੇ॥੧॥**

(ਅੰਗ ੨੦੧)

ਹੇ ਪਿਆਰੇ ਭਗਤ ਜਨੋਂ। ਆਪਣੇ ਹਿਰਦੇ ਵਿਚ ਇਹ ਪੂਰੀ ਸ਼ਰਧਾ ਬਣਾਓ ਕਿ ਸਤਿਗੁਰੂ ਨੇ ਸਾਡੇ ਸਾਰੇ ਕਾਰਜ ਸਵਾਰ ਦੇਣੇ ਹਨ (ਕਿ ਸਤਿਗੁਰੂ ਸ਼ਰਨ ਪਿਆਂ ਦੇ ਕਾਰਜ ਸਿਰੇ ਚਾੜ੍ਹ ਦੇਂਦਾ ਹੈ)।

***

# ਮਾਇਆ ਇਕ ਭੁਲਾਵਾ

**ਭੂਲਿਓ ਮਨੁ ਮਾਇਆ ਉਰਝਾਇਓ॥**
**ਜੋ ਜੋ ਕਰਮ ਕੀਓ ਲਾਲਚ ਲਗਿ ਤਿਹ ਤਿਹ ਆਪੁ ਬੰਧਾਇਓ॥੧॥**

(ਅੰਗ ੭੦੨)

ਹੇ ਭਾਈ! (ਸਹੀ ਜੀਵਨ ਜਾਚ) ਭੁੱਲਿਆ ਹੋਇਆ ਮਨ ਮਾਇਆ (ਦੇ ਮੋਹ ਵਿਚ) ਫਸਿਆ ਰਹਿੰਦਾ ਹੈ। (ਫਿਰ ਇਹ) ਲਾਲਚ ਵਿਚ ਫਸ ਕੇ ਜੇਹੜਾ ਜੇਹੜਾ ਕੰਮ ਕਰਦਾ ਹੈ ਉਹਨਾਂ ਦੀ ਰਾਹੀਂ ਆਪਣੇ ਆਪ ਨੂੰ (ਮਾਇਆ ਦੇ ਮੋਹ ਵਿਚ ਹੋਰ ਫਸਾ ਲੈਂਦਾ ਹੈ)।

**ਚਚਾ ਰਚਿਤ ਚਿਤ੍ਰ ਹੈ ਭਾਰੀ॥ ਤਜਿ ਚਿਤ੍ਰੈ ਚੇਤਹੁ ਚਿਤਕਾਰੀ॥**

(ਅੰਗ ੩੪੦)

ਪ੍ਰਭੂ ਦਾ ਬਣਾਇਆ ਹੋਇਆ ਇਹ ਜਗਤ (ਮਾਨੋ) ਇਕ ਬਹੁਤ ਵੱਡੀ ਤਸਵੀਰ ਹੈ। (ਹੇ ਭਾਈ) ਇਸ ਤਸਵੀਰ ਦੇ ਮੋਹ ਨੂੰ ਛੱਡ ਕੇ ਤਸਵੀਰ ਬਨਾਉਣ ਵਾਲੇ ਨੂੰ ਚੇਤੇ ਰੱਖ।

**ਰੇ ਮਨ ਮੂਸ ਬਿਲਾ ਮਹਿ ਗਰਬਤ ਕਰਤਬ ਕਰਤ ਮਹਾਂ ਮੁਘਨਾਂ॥**
**ਸੰਪਤ ਦੋਲ ਝੋਲ ਸੰਗਿ ਝੂਲਤ ਮਾਇਆ ਮਗਨ ਭ੍ਰਮਤ ਘੁਘਨਾ॥**

(ਅੰਗ ੧੩੮੭)

ਰੇ ਮਨ (ਤੂੰ ਇਸ ਸਰੀਰ ਵਿਚ ਮਾਣ ਕਰਦਾ ਹੈਂ ਜਿਵੇਂ) ਚੂਹਾ ਖੁੱਡ ਵਿਚ ਰਹਿ ਕੇ ਹੰਕਾਰ ਕਰਦਾ ਹੈ ਅਤੇ ਤੂੰ ਵੱਡੇ ਮੂਰਖਾਂ ਵਾਲੇ ਕੰਮ ਕਰਦਾ ਹੈਂ (ਤੂੰ) ਮਾਇਆ ਦੇ ਪੰਘੂੜੇ ਵਿਚ ਹੁਲਾਰੇ ਲੈ ਕੇ ਝੂਟ ਰਿਹਾ ਹੈਂ ਅਤੇ ਮਾਇਆ ਵਿਚ ਮਸਤ ਹੋ ਕੇ ਉੱਲੂ ਵਾਂਗ ਭਟਕ ਰਿਹਾ ਹੈਂ।

**ਕਾਹੇ ਕਲਰਾ ਸਿੰਚਹੁ ਜਨਮੁ ਗਵਾਵਹੁ॥**
**ਕਾਚੀ ਢਹਗਿ ਦਿਵਾਲ ਕਾਹੇ ਗਚੁ ਲਾਵਹੁ॥੧॥**

(ਅੰਗ ੧੧੭੧)

ਵਿਅਰਥ (ਕਰਮ ਕਾਂਡ) ਕਰਨੇ ਇਵੇਂ ਹੈ ਜਿਵੇਂ ਕਿਸਾਨ ਕਲਰਾਠੀ ਧਰਤੀ ਨੂੰ ਪਾਣੀ ਦੇਈ ਜਾਵੇ - ਕੱਲਰ ਵਿਚ ਫਸਲ ਨਹੀਂ ਉਗੇਗੀ, ਕੱਲਰ ਨੂੰ ਸਿੰਜਣਾ ਵਿਅਰਥ ਹੈ - ਇਹ

ਜਨਮ ਅਜਾਈਂ ਗੁਜ਼ਰ ਰਿਹਾ ਹੈ। ਗਾਰੇ ਦੀ ਕੱਚੀ ਕੰਧ ਜ਼ਰੂਰ ਢਹਿ ਜਾਵੇਗੀ। (ਜਿਵੇਂ ਅੰਦਰਲਾ ਆਚਰਣ ਗਵਾ ਕੇ ਬਾਹਰੋਂ ਵਿਖਾਵੇ ਦੇ ਕੰਮ ਕਰਨਾ ਹੈ) ਤੂੰ ਤਾਂ ਗਾਰੇ ਦੀ ਕੱਚੀ ਕੰਧ ਉਤੇ ਚੂਨੇ ਦਾ ਪਲੱਸਤਰ ਵਿਅਰਥ ਹੀ ਕਰ ਰਿਹਾ ਹੈਂ।

**ਮਾਇਆ ਕਾ ਮੁਹਤਾਜੁ ਪੰਡਿਤੁ ਕਹਾਵੈ॥**
**ਬਿਖਿਆ ਰਾਤਾ ਬਹੁਤੁ ਦੁਖੁ ਪਾਵੈ॥**

(ਅੰਗ ੨੩੧)

(ਹੇ ਭਾਈ! ਬ੍ਰਹਮਾ ਦੀ ਰਚੀ ਬਾਣੀ ਦਾ ਵਿਦਵਾਨ ਮਨੁੱਖ) ਮਾਇਆ ਦਾ ਤ੍ਰਿਸ਼ਨਾਲੂ ਰਹਿੰਦਾ ਹੋਇਆ ਭੀ ਆਪਣੇ ਆਪ ਨੂੰ ਪੰਡਤ ਅਖਵਾਂਦਾ ਹੈ। ਮਾਇਆ ਦੇ ਮੋਹ ਵਿਚ ਫਸਿਆ ਹੋਇਆ ਉਹ ਅੰਤਰ-ਆਤਮੇ ਬਹੁਤ ਦੁੱਖ ਸਹਿੰਦਾ ਹੈ।

**ਮਾਇਆ ਦਾਸੀ ਭਗਤਾ ਕੀ ਕਾਰ ਕਮਾਵੈ॥**

(ਅੰਗ ੨੩੧)

ਹੇ ਭਾਈ! ਜਿਹੜੇ ਮਨੁੱਖ ਪਰਮਾਤਮਾ ਦੀ ਭਗਤੀ ਕਰਦੇ ਹਨ, ਮਾਇਆ ਉਹਨਾਂ ਦੀ ਦਾਸੀ ਬਣੀ ਰਹਿੰਦੀ ਹੈ ਤੇ ਉਹਨਾਂ ਦੀਆਂ ਲੋੜਾਂ ਪੂਰੀਆਂ ਕਰਦੀ ਹੈ।

**ਕੀਤੇ ਕਉ ਮੇਰੈ ਸੰਮਾਨੈ ਕਰਣਹਾਰੁ ਤ੍ਰਿਣੁ ਜਾਨੈ॥**

(ਅੰਗ ੬੧੩)

ਹੇ ਪ੍ਰਭੂ! ਤੇਰੇ ਪੈਦਾ ਕੀਤੇ ਪਦਾਰਥਾਂ ਨੂੰ (ਇਹ ਜੀਵ) ਮੇਰੂ ਪਰਬਤ ਜਿੱਡੇ ਵੱਡੇ ਸਮਝਦਾ ਹੈ, ਪਰ ਤੈਨੂੰ ਜੋ ਸਭ ਦਾ ਪੈਦਾ ਕਰਨ ਵਾਲਾ ਹੈ ਇਹ ਤੀਲੇ ਵਰਗਾ ਜਾਣਦਾ ਹੈ।

**ਨਿਤ ਨਿਤ ਖੁਸੀਆ ਮਨੁ ਕਰੇ ਨਿਤ ਨਿਤ ਮੰਗੈ ਸੁਖ ਜੀਉ॥**
**ਕਰਤਾ ਚਿਤਿ ਨ ਆਵਈ ਫਿਰਿ ਫਿਰਿ ਲਗਹਿ ਦੁਖ ਜੀਉ॥**

(ਅੰਗ ੭੫੧)

(ਮਾਇਆ ਵੇੜ੍ਹੇ ਮਨੁੱਖ ਦਾ) ਮਨ ਸਦਾ ਦੁਨੀਆਂ ਵਾਲੇ ਚਾਉ ਮਲ੍ਹਾਰ ਹੀ ਕਰਦਾ ਹੈ ਤੇ ਸਦਾ ਸੁਖ ਹੀ ਮੰਗਦਾ ਹੈ, ਪਰ (ਜਿਤਨਾ ਚਿਰ) ਕਰਤਾਰ ਉਸਦੇ ਚਿਤ ਵਿਚ ਨਹੀਂ ਵੱਸਦਾ ਉਸਨੂੰ ਮੁੜ-ਮੁੜ ਦੁੱਖ ਵਿਆਪਦੇ ਰਹਿੰਦੇ ਹਨ।

**ਜੋ ਮਾਗੈ ਸੋ ਭੂਖਾ ਰਹੈ॥ ਇਸੁ ਸੰਗਿ ਰਾਚੈ ਸੁ ਕਛੂ ਨ ਲਹੈ॥**

(ਅੰਗ ੮੯੨)

ਹੇ ਸੰਤ ਜਨੋਂ! ਜਿਹੜਾ ਮਨੁੱਖ ਹਰ ਵੇਲੇ ਮਾਇਆ ਦੀ ਮੰਗ ਹੀ ਮੰਗਦਾ ਰਹਿੰਦਾ ਹੈ ਉਹ ਨਹੀਂ ਰੱਜਦਾ (ਉਸਦੀ ਤ੍ਰਿਸ਼ਨਾ ਕਦੇ ਨਹੀਂ ਮੁਕਦੀ)। ਜਿਹੜਾ ਮਨੁੱਖ ਇਸ ਮਾਇਆ

ਦੇ ਮੋਹ ਵਿਚ ਮਸਤ ਰਹਿੰਦਾ ਹੈ ਉਸਨੂੰ ਆਤਮਕ ਜੀਵਨ ਦੇ ਧਨ ਵਿਚੋਂ ਕੁਝ ਨਹੀਂ ਮਿਲਦਾ।

**ਮ੍ਰਿਗ ਤ੍ਰਿਸਨਾ ਅਰੁ ਸੁਪਨ ਮਨੋਰਥ ਤਾ ਕੀ ਕਛੁ ਨ ਵਡਾਈ॥**
**ਰਾਮ ਭਜਨ ਬਿਨੁ ਕਾਮਿ ਨ ਆਵਸਿ ਸੰਗਿ ਨ ਕਾਹੂ ਜਾਈ॥੨॥**

(ਅੰਗ ੬੧੫)

(ਹੇ ਭਾਈ! ਇਹ ਮਾਇਆ) ਠੱਗ ਨੀਰਾ ਹੈ (ਜੋ ਤਿਹਾਏ ਹਿਰਨ ਨੂੰ ਤੜਫਾ ਤੜਫਾ ਕੇ ਮਾਰ ਦੇਂਦਾ ਹੈ)। ਸੁਪਨਿਆਂ ਵਿਚ ਮਿਲੇ ਪਦਾਰਥ ਵਾਂਗ ਹੈ, ਆਤਮਕ ਜੀਵਨ ਵਾਲੇ ਦੇਸ਼ ਵਿਚ ਇਸ ਮਾਇਆ ਨੂੰ ਕੁਝ ਭੀ ਇੱਜ਼ਤ ਨਹੀਂ ਮਿਲਦੀ। ਪਰਮਾਤਮਾ ਦੇ ਭਜਨ ਤੋਂ ਬਿਨਾਂ (ਹੋਰ ਕੋਈ ਚੀਜ਼) ਕੰਮ ਨਹੀਂ ਆਉਂਦੀ, ਇਹ ਮਾਇਆ (ਅੰਤ) ਕਿਸੇ ਦੇ ਭੀ ਨਾਲ ਨਹੀਂ ਜਾਂਦੀ।

**ਮਾਖੀ ਰਾਮ ਕੀ ਤੂ ਮਾਖੀ॥**
**ਜਹ ਦੁਰਗੰਧ ਤਹਾ ਤੂ ਬੈਸਹਿ ਮਹਾ ਬਿਖਿਆ ਮਦ ਚਾਖੀ॥੧॥**

(ਅੰਗ ੧੨੨੭)

ਹੇ ਮਾਇਆ ਤੂੰ ਮੱਖੀ ਹੈਂ, ਪਰਮਾਤਮਾ ਦੀ ਪੈਦਾ ਕੀਤੀ ਹੋਈ ਮੱਖੀ (ਦੇ ਸੁਭਾਵ ਵਾਲੀ) ਜਿਵੇਂ ਮੱਖੀ ਸਦਾ ਗੰਦ ਉਤੇ ਬੈਠਦੀ ਹੈ ਤਿਵੇਂ ਜਿਥੇ ਵਿਕਾਰਾਂ ਦੀ ਬੋ ਹੁੰਦੀ ਹੈ। ਤੂੰ ਉਥੇ ਬੈਠਦੀ ਹੈਂ, ਤੂੰ ਸਦਾ ਵਿਕਾਰਾਂ ਦਾ ਨਸ਼ਾ ਹੀ ਚੱਖਦੀ ਰਹਿੰਦੀ ਹੈ।

**ਮਾਇਆਧਾਰੀ ਅਤਿ ਅੰਨਾ ਬੋਲਾ॥ਸਬਦੁ ਨ ਸੁਣਈ ਬਹੁ ਰੋਲ ਘਚੋਲਾ॥**

(ਅੰਗ ੩੧੩)

ਜਿਸ ਮਨੁੱਖ ਨੇ ਹਿਰਦੇ ਵਿਚ ਮਾਇਆ ਦਾ ਪਿਆਰ ਧਾਰਨ ਕੀਤਾ ਹੋਇਆ ਹੈ ਉਹ ਸਤਿਗੁਰੂ ਵਲੋਂ ਅੰਨ੍ਹਾ ਤੇ ਬੋਲਾ ਹੈ (ਭਾਵ ਨਾ ਸਤਿਗੁਰੂ ਦੇ ਦਰਸ਼ਨ ਕਰਕੇ ਪਤੀਜ ਸਕਦਾ ਹੈ ਤੇ ਨਾ ਹੀ ਉਪਦੇਸ਼ ਸੁਣ ਕੇ) ਉਹ ਮਨੁੱਖ ਸਤਿਗੁਰੂ ਦੇ ਸ਼ਬਦ ਵਲ ਧਿਆਨ ਨਹੀਂ ਦਿੰਦਾ, ਪਰ (ਮਾਇਆ ਦਾ) ਖਪਾਉਣ ਵਾਲਾ (ਭਾਵ ਸਿਰਦਰਦੀ ਕਰਾਉਣ ਵਾਲਾ) ਰੌਲਾ ਬਹੁਤ ਪਸੰਦ ਕਰਦਾ ਹੈ।

**ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ॥੧॥**

(ਅੰਗ ੩੭੮)

ਮਾਇਆ ਦੇ ਮੋਹ ਵਿਚ (ਫਸ ਕੇ) ਤੇਰਾ ਮਨੁੱਖਾ ਜਨਮ ਵਿਅਰਥ ਜਾ ਰਿਹਾ ਹੈ।

**ਧਨੁ ਜੋਬਨੁ ਦੁਇ ਵੈਰੀ ਹੋਏ ਜਿਨ੍ਹੀ ਰਖੇ ਰੰਗੁ ਲਾਇ॥**
**ਦੂਤਾ ਨੋ ਫੁਰਮਾਇਆ ਲੈ ਚਲੇ ਪਤਿ ਗਵਾਇ॥** (ਅੰਗ ੪੧੭)

(ਉਹਨਾਂ ਦਾ) ਧਨ ਤੇ ਜੋਬਨ ਜਿਨ੍ਹਾਂ ਨੇ ਉਹਨਾਂ ਸੁੰਦਰੀਆਂ ਨੂੰ ਨਸ਼ਾ ਚਾੜ੍ਹਿਆ
੨) ਹੋਇਆ ਸੀ ਅੱਜ ਦੋਵੇਂ ਹੀ ਉਨ੍ਹਾਂ ਦੇ ਵੈਰੀ ਬਣੇ ਹੋਏ ਹਨ। (ਬਾਬਰ ਨੇ) ਜ਼ਾਲਮ ਸਿਪਾਹੀਆਂ ਨੂੰ ਹੁਕਮ ਦੇ ਰਖਿਆ ਹੈ, ਉਹ ਉਹਨਾਂ ਦੀ ਇੱਜ਼ਤ ਗਵਾ ਕੇ ਉਹਨਾਂ ਨੂੰ ਲੈ ਜਾ ਰਹੇ ਹਨ।

**ਜੋ ਛਡਨਾ ਸੁ ਅਸਥਿਰੁ ਕਰਿ ਮਾਨੈ॥ ਜੋ ਹੋਵਨੁ ਸੋ ਦੂਰਿ ਪਰਾਨੈ॥**

(ਅੰਗ ੨੬੭)

ਜੋ (ਮਾਇਆ) ਛੱਡ ਜਾਣੀ ਹੈ, ਉਸ ਨੂੰ ਸਦਾ ਅਟੱਲ ਸਮਝਦਾ ਹੈ, ਜੋ (ਮੌਤ) ਜ਼ਰੂਰ ਵਾਪਰਨੀ ਹੈ, ਉਸ ਨੂੰ ਕਿਤੇ ਦੂਰ ਬੈਠੀ ਖਿਆਲ ਕਰਦਾ ਹੈ।

**ਬਿਖਿਆ ਮਹਿ ਕਿਨ ਹੀ ਤ੍ਰਿਪਤਿ ਨ ਪਾਈ॥**

**ਜਿਉ ਪਾਵਕੁ ਈਧਨਿ ਨਹੀ ਧ੍ਰਾਪੈ ਬਿਨੁ ਹਰਿ ਕਹਾ ਅਘਾਈ॥**

(ਅੰਗ ੬੭੨)

ਹੇ ਭਾਈ! ਮਾਇਆ (ਦੇ ਮੋਹ) ਵਿਚ (ਫਸੇ ਰਹਿ ਕੇ) ਕਿਸੇ ਮਨੁੱਖ ਨੇ ਮਾਇਆ ਵਲੋਂ ਰੱਜ ਪ੍ਰਾਪਤ ਨਹੀਂ ਕੀਤਾ। ਜਿਵੇਂ ਅੱਗ ਬਾਲਣ ਨਾਲ ਨਹੀਂ ਰੱਜਦੀ। ਪ੍ਰਮਾਤਮਾ ਦੇ ਨਾਮ ਤੋਂ ਬਿਨਾਂ ਮਨੁੱਖ ਕਦੇ ਰੱਜ ਹੀ ਨਹੀਂ ਸਕਦਾ।

**ਏਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ॥**

(ਅੰਗ ੯੨੧)

ਮਾਇਆ ਹੈ ਹੀ ਐਸੀ ਕਿ ਇਸ ਦੇ ਰਾਹੀਂ ਰੱਬ ਭੁੱਲ ਜਾਂਦਾ ਹੈ, ਦੁਨੀਆਂ ਦਾ ਮੋਹ ਪੈਦਾ ਹੋ ਜਾਂਦਾ ਹੈ (ਰੱਬ ਤੋਂ ਬਿਨਾਂ) ਹੋਰ ਹੋਰ ਪਿਆਰ ਉਪਜ ਪੈਂਦਾ ਹੈ (ਫਿਰ ਅਜੇਹੀ ਹਾਲਤ ਵਿਚ ਆਤਮਕ ਆਨੰਦ ਕਿਥੋਂ ਮਿਲੇ)।

**ਮਨ ਤੇ ਧੋਖਾ ਤਾ ਲਹੈ ਜਾ ਸਿਫਤਿ ਕਰੀ ਅਰਦਾਸਿ॥ ੪॥**

(ਅੰਗ ੫੫੭)

ਮਨ ਤੋਂ ਦੁਨੀਆਂ ਵਾਲਾ ਸਹਿਮ ਤਦੋਂ ਹੀ ਦੂਰ ਹੋ ਸਕਦਾ ਹੈ ਜੋ ਮੈਂ ਸਦਾ ਪ੍ਰਭੂ ਦੀ ਸਿਫਤਿ ਸਾਲਾਹ ਕਰਦਾ ਰਹਾਂ, ਜੇ ਉਸਦੇ ਦਰ ਤੇ ਅਰਦਾਸ ਅਰਜੋਈ ਕਰਦਾ ਰਹਾਂ।

**ਗਿਲੀ ਗਿਲੀ ਰੋਡੜੀ ਭਉਦੀ ਭਵਿ ਭਵਿ ਆਇ॥**

**ਜੋ ਬੈਠੇ ਸੇ ਫਾਥਿਆ ਉਬਰੇ ਭਾਗ ਮਥਾਇ॥ ੨॥**

(ਅੰਗ ੧੦੯੭)

ਚਿਪ-ਚਿਪ ਕਰਦੀ ਗੁੜ ਦੀ ਰੋੜੀ ਉਤੇ ਮੱਖੀ ਮੁੜ-ਮੁੜ ਉੱਡ ਕੇ ਆ ਬੈਠਦੀ ਹੈ (ਤੇ ਆਖਰ ਗੁੜ ਨਾਲ ਹੀ ਚੰਬੜ ਜਾਂਦੀ ਹੈ ਤੇ ਉਥੇ ਹੀ ਮਰ ਜਾਂਦੀ ਹੈ, ਇਹੀ ਹਾਲ ਹੈ ਮਾਇਆ

ਦਾ) ਜਿਹੜੇ ਬੰਦੇ (ਮਾਇਆ ਦੇ ਨੇੜੇ ਹੋ ਹੋ) ਬੈਠਦੇ ਹਨ ਉਹ (ਇਸ ਦੇ ਮੋਹ ਵਿਚ) ਫਸ ਜਾਂਦੇ ਹਨ। ਸਿਰਫ ਉਹੀ ਬਚਦੇ ਹਨ ਜਿਨ੍ਹਾਂ ਦੇ ਮੱਥੇ ਦੇ ਭਾਗ ਜਾਗਦੇ ਹਨ।

**ਬਿਨੁ ਉਪਮਾ ਜਗਦੀਸ ਕੀ ਬਿਨਸੈ ਨ ਅੰਧਿਆਰਾ ॥ ੩ ॥**

(ਅੰਗ ੨੨੮)

ਪ੍ਰਭੂ ਦੀ ਸਿਫਤ ਸਾਲਾਹ ਕਰਨ ਤੋਂ ਬਿਨਾਂ ਜੀਵ ਦੀ ਅਗਿਆਨਤਾ ਮਿਟਦੀ ਨਹੀਂ।

**ਜਿਉ ਨਲਨੀ ਸੂਅਟਾ ਗਹਿਓ ਮਨ ਬਉਰਾ ਰੇ ਮਾਯਾ ਇਹੁ ਬਿਉਹਾਰੁ ॥**

(ਅੰਗ ੩੩੬)

ਹੇ ਝੱਲੇ ਮਨਾ ! ਜਗਤ ਦੀ ਮਾਇਆ ਦਾ ਇਹੋ ਹੀ ਵਰਤਾਰਾ ਹੈ, (ਭਾਵ ਮਾਇਆ ਜੀਵ ਨੂੰ ਇਉਂ ਹੀ ਮੋਹ ਵਿਚ ਫਸਾਉਂਦੀ ਹੈ ਜਿਵੇਂ ਤੋਤਾ ਨਲਨੀ ਤੇ ਬੈਠ ਕੇ ਫਸ ਜਾਂਦਾ ਹੈ।

**ਮਾਟੀ ਕੋ ਪੁਤਰਾ ਕੈਸੇ ਨਚਤੁ ਹੈ ॥**
**ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ ॥ ੧ ॥**

(ਅੰਗ ੪੮੭)

(ਮਾਇਆ ਦੇ ਮੋਹ ਦੇ ਵਿਚ ਫਸ ਕੇ) ਇਹ ਮਿੱਟੀ ਦਾ ਪੁਤਲਾ ਕਿਹਾ ਹਾਸੋਹੀਣਾ ਹੋ ਕੇ ਨੱਚ ਰਿਹਾ ਹੈ (ਭਟਕ ਰਿਹਾ ਹੈ) (ਮਾਇਆ ਨੂੰ ਹੀ) ਚਾਰ-ਚੁਫੇਰੇ ਢੂੰਡਦਾ ਹੈ। (ਮਾਇਆ ਦੀਆਂ ਹੀ ਗੱਲਾਂ) ਸੁਣਦਾ ਹੈ। ਮਾਇਆ ਕਮਾਣ ਦੀਆਂ ਹੀ ਗੱਲਾਂ ਕਰਦਾ ਹੈ (ਹਰ ਵੇਲੇ ਮਾਇਆ ਦੀ ਖਾਤਰ ਹੀ) ਦੌੜਿਆ ਫਿਰਦਾ ਹੈ।

**ਮਾਈ ਮਾਇਆ ਛਲੁ ॥**
**ਤ੍ਰਿਣ ਕੀ ਅਗਨਿ ਮੇਘ ਕੀ ਛਾਇਆ ਗੋਬਿਦ ਭਜਨ ਬਿਨੁ ਹੜ ਕਾ ਜਲੁ ॥**

(ਅੰਗ ੭੧੭)

ਹੇ ਮਾਂ ! ਮਾਇਆ ਇਕ ਛਲਾਵਾ ਹੈ (ਜੋ ਕਈ ਰੂਪ ਵਿਖਾ ਕੇ ਛੇਤੀ ਹੀ ਗੁੰਮ ਹੋ ਜਾਂਦਾ ਹੈ) ਪਰਮਾਤਮਾ ਦੇ ਭਜਨ ਤੋਂ ਬਿਨਾਂ (ਇਸ ਮਾਇਆ ਦੀ ਪਾਇਆ ਇਤਨੀ ਹੈ ਜਿਵੇਂ ਕਿ) ਕੱਖਾਂ ਦੀ ਅੱਗ ਹੈ, ਬੱਦਲਾਂ ਦੀ ਛਾਂ ਹੈ, ਦਰਿਆ ਦੇ ਹੜ੍ਹ ਦਾ ਪਾਣੀ ਹੈ।

**ਕਵਨੁ ਕਵਨੁ ਨਹੀ ਪਤਰਿਆ ਤੁਮ੍ਰੀ ਪਰਤੀਤਿ ॥**
**ਮਹਾ ਮੋਹਨੀ ਮੋਹਿਆ ਨਰਕ ਕੀ ਰੀਤਿ ॥ ੧ ॥**

(ਅੰਗ ੮੧੫)

ਹੇ ਮਨ ! ਤੇਰਾ ਇਤਬਾਰ ਕਰਕੇ ਕਿਸ ਕਿਸ ਨੇ ਧੋਖਾ ਨਹੀਂ ਖਾਧਾ। ਤੂੰ ਵੱਡੀ ਮੋਹਣ

ਵਾਲੀ ਮਾਇਆ ਦੇ ਮੋਹ ਵਿਚ ਫਸਿਆ ਰਹਿੰਦਾ ਹੈਂ ਤੇ ਇਹ ਰਸਤਾ ਸਿੱਧਾ ਨਰਕਾਂ ਦਾ ਹੈ।

**ਨਦਰੀ ਆਵੈ ਤਿਸੁ ਸਿਉ ਮੋਹੁ ॥ ਕਿਉ ਮਿਲੀਐ ਪ੍ਰਭ ਅਬਿਨਾਸੀ ਤੋਹਿ ॥**

(ਅੰਗ ੮੦੧)

ਜੋ ਕੁਝ ਅੱਖਾਂ ਨਾਲ ਦਿਸ ਰਿਹਾ ਹੈ ਮੇਰਾ ਉਸ ਨਾਲ ਸਦਾ ਮੋਹ ਬਣਿਆ ਰਹਿੰਦਾ ਹੈ। ਪਰ ਤੂੰ (ਇਨ੍ਹਾਂ ਅੱਖਾਂ ਨਾਲ ਦਿੱਸਦਾ ਨਹੀਂ) ਤੈਨੂੰ ਮੈਂ ਕਿਸ ਤਰ੍ਹਾਂ ਮਿਲਾਂ ?

***

# ਰੋਗ ਗ੍ਰਸਿਆ ਜੀਵ

ਹਉਮੈ ਰੋਗੁ ਮਾਨੁਖ ਕਉ ਦੀਨਾ॥ ਕਾਮ ਰੋਗਿ ਮੈਗਲੁ ਬਸਿ ਲੀਨਾ॥
ਦ੍ਰਿਸਟਿ ਰੋਗਿ ਪਚਿ ਮੁਏ ਪਤੰਗਾ॥ ਨਾਦ ਰੋਗਿ ਖਪਿ ਗਏ ਕੁਰੰਗਾ॥੧॥
ਜੋ ਜੋ ਦੀਸੈ ਸੋ ਸੋ ਰੋਗੀ॥ ਰੋਗ ਰਹਿਤ ਮੇਰਾ ਸਤਿਗੁਰੁ ਜੋਗੀ॥੧॥ਰਹਾਉ॥
ਜਿਹਵਾ ਰੋਗਿ ਮੀਨੁ ਗ੍ਰਸਿਆਨੋ॥ ਬਾਸਨ ਰੋਗਿ ਭਵਰੁ ਬਿਨਸਾਨੋ॥
ਹੇਤ ਰੋਗ ਕਾ ਸਗਲ ਸੰਸਾਰਾ॥ ਤ੍ਰਿਬਿਧਿ ਰੋਗ ਮਹਿ ਬਧੇ ਬਿਕਾਰਾ॥੨॥

(ਅੰਗ ੧੧੪੦)

ਹੇ ਭਾਈ! ਜਿਹੜਾ ਜਿਹੜਾ ਜੀਵ ਜਗਤ ਵਿਚ ਦਿੱਸ ਰਿਹਾ ਹੈ ਹਰੇਕ ਕਿਸੇ ਨਾ ਕਿਸੇ ਰੋਗ ਵਿਚ ਫਸਿਆ ਹੋਇਆ ਹੈ। (ਅਸਲ) ਜੋਗੀ ਮੇਰਾ ਸਤਿਗੁਰੂ ਸਭ ਰੋਗਾਂ ਤੋਂ ਰਹਿਤ ਹੈ। ਰਹਾਉ। ਹੇ ਭਾਈ (ਪਰਮਾਤਮਾ ਨੇ) ਮਨੁੱਖ ਨੂੰ ਹਉਮੈ ਦਾ ਰੋਗ ਦੇ ਰਖਿਆ ਹੈ, ਕਾਮ ਵਾਸ਼ਨਾ ਦੇ ਰੋਗ ਨੇ ਹਾਥੀ ਨੂੰ ਆਪਣੇ ਵੱਸ ਵਿਚ ਕੀਤਾ ਹੋਇਆ ਹੈ। (ਦੀਵੇ ਦੀ ਲਾਟ ਨੂੰ) ਵੇਖਣ ਦੇ ਰੋਗ ਦੇ ਕਾਰਨ ਪਤੰਗੇ (ਦੀਵੇ ਦੀ ਲਾਟ ਉਤੇ) ਸੜ ਮਰਦੇ ਹਨ। (ਘੰਡੇ ਹੇੜੇ ਦੀ) ਆਵਾਜ਼ ਸੁਣਨ ਦੇ ਰੋਗ ਦੇ ਕਾਰਨ ਹਿਰਨ ਖੁਆਰ ਹੁੰਦੇ ਹਨ। ੧।

ਹੇ ਭਾਈ! ਜੀਭ ਦੇ ਰੋਗ ਦੇ ਕਾਰਨ ਮੱਛੀ ਫੜੀ ਜਾਂਦੀ ਹੈ, ਸੁਗੰਧੀ ਦੇ ਰੋਗ ਦੇ ਕਾਰਨ ਭੌਰਾ ਫੁੱਲ ਵਿਚ ਮੀਟਿਆ ਜਾ ਕੇ ਨਾਸ ਹੋ ਜਾਂਦਾ ਹੈ। ਹੇ ਭਾਈ! ਸਾਰਾ ਜਗਤ ਮੋਹ ਦੇ ਰੋਗ ਦਾ ਸ਼ਿਕਾਰ ਹੋਇਆ ਪਿਆ ਹੈ, ਤ੍ਰਿਗੁਣੀ ਮਾਇਆ ਦੇ ਮੋਹ ਦੇ ਰੋਗ ਵਿਚ ਬੱਝੇ ਹੋਏ ਜੀਵ ਅਨੇਕਾਂ ਵਿਕਾਰ ਕਰਦੇ ਹਨ। ੨।

ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ॥
ਪੰਚ ਦੋਖ ਅਸਾਧ ਜਾ ਮਹਿ ਤਾ ਕੀ ਕੇਤਕ ਆਸ॥੧॥

(ਅੰਗ ੪੮੬)

ਹਿਰਨ, ਮੱਛੀ, ਭੌਰਾ, ਭੰਬਟ, ਹਾਥੀ ਇਕ ਇਕ ਐਬ ਦੇ ਕਾਰਨ ਇਹਨਾਂ ਦਾ ਨਾਸ ਹੋ ਜਾਂਦਾ ਹੈ, ਪਰ ਇਸ ਮਨੁੱਖ ਵਿਚ ਇਹ ਪੰਜੇ ਅਸਾਧ ਰੋਗ ਹਨ, ਇਸ ਦੇ ਬਚਣ ਦੀ ਕਦ

ਤਕ ਆਸ ਹੋ ਸਕਦੀ ਹੈ।

**ਕਾਮਿ ਕਰੋਧਿ ਨਗਰੁ ਬਹੁ ਭਰਿਆ ਮਿਲਿ ਸਾਧੂ ਖੰਡਲ ਖੰਡਾ ਹੇ॥**

(ਅੰਗ ੧੩)

(ਮਨੁੱਖ ਦਾ ਇਹ ਸਰੀਰ) ਸ਼ਹਿਰ ਕਾਮ ਅਤੇ ਕ੍ਰੋਧ ਨਾਲ ਭਰਿਆ ਰਹਿੰਦਾ ਹੈ। ਗੁਰੂ ਨੂੰ ਮਿਲ ਕੇ ਹੀ (ਕਾਮ ਕ੍ਰੋਧ ਆਦਿਕ ਦੇ ਇਸ ਜੋੜ ਨੂੰ) ਤੋੜਿਆ ਜਾ ਸਕਦਾ ਹੈ।

**ਜਿਨਿ ਮਿਲਿ ਮਾਰੇ ਪੰਚ ਸੂਰਬੀਰ ਐਸੋ ਕਉਨੁ ਬਲੀ ਰੇ॥**
**ਜਿਨਿ ਪੰਚ ਮਾਰਿ ਬਿਦਾਰਿ ਗੁਦਾਰੇ ਸੋ ਪੂਰਾ ਇਹ ਕਲੀ ਰੇ॥੧॥**

(ਅੰਗ ੪੦੪)

ਹੇ ਭਾਈ! ਕੋਈ ਵਿਰਲਾ ਹੀ ਐਸਾ ਬਲਵਾਨ ਮਨੁੱਖ ਹੈ ਜਿਸ ਨੇ (ਗੁਰੂ ਨੂੰ) ਮਿਲ ਕੇ ਕਾਮਾਦਿਕ ਪੰਜਾਂ ਸੂਰਮਿਆਂ ਨੂੰ ਮਾਰ ਦਿੱਤਾ ਹੋਵੇ। ਹੇ ਭਾਈ! ਜਗਤ ਵਿਚ ਉਹ ਮਨੁੱਖ ਪੂਰਨ ਹੈ ਜਿਸ ਨੇ ਇਹਨਾਂ ਪੰਜਾਂ ਨੂੰ ਮਾਰ ਕੇ ਲੀਰਾਂ ਲੀਰਾਂ ਕਰ ਦਿੱਤਾ ਹੈ।

**ਸੰਸਾਰੁ ਰੋਗੀ ਨਾਮੁ ਦਾਰੂ ਮੈਲੁ ਲਾਗੈ ਸਚ ਬਿਨਾ॥**

(ਅੰਗ ੬੮੭)

ਜਗਤ (ਵਿਕਾਰਾਂ ਵਿਚ) ਰੋਗੀ ਹੋਇਆ ਪਿਆ ਹੈ, ਪਰਮਾਤਮਾ ਦਾ ਨਾਮ (ਇਹਨਾਂ ਰੋਗਾਂ ਦਾ) ਇਲਾਜ ਹੈ। ਸਦਾ ਥਿਰ ਪ੍ਰਭੂ ਦੇ ਨਾਮ ਤੋਂ ਬਿਨਾਂ (ਮਨ ਨੂੰ ਵਿਕਾਰਾਂ ਦੀ) ਮੈਲ ਲੱਗ ਜਾਂਦੀ ਹੈ।

**ਐਸੋ ਗੁਨੁ ਮੇਰੋ ਪ੍ਰਭ ਜੀ ਕੀਨ॥**
**ਪੰਚ ਦੋਖ ਅਰੁ ਅਹੰ ਰੋਗ ਇਹ ਤਨ ਤੇ ਸਗਲ ਦੂਰਿ ਕੀਨ॥**

(ਅੰਗ ੭੧੬)

ਹੇ ਭਾਈ! ਮੇਰੇ ਪ੍ਰਭੂ ਜੀ ਨੇ (ਮੇਰੇ ਉਤੇ) ਇਹੋ ਜਿਹਾ ਉਪਕਾਰ ਕਰ ਦਿੱਤਾ ਹੈ, (ਕਿ) ਕਾਮਾਦਿਕ ਪੰਜੇ ਵਿਕਾਰ ਅਤੇ ਹਉਮੈ ਦਾ ਰੋਗ ਇਹ ਸਾਰੇ ਉਸਨੇ ਮੇਰੇ ਸਰੀਰ ਵਿਚੋਂ ਕੱਢ ਦਿੱਤੇ ਹਨ।

★★★

# ਹਉਮੈ

**ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥**
**ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥੨॥**

(ਅੰਗ ੧)

ਹਰੇਕ ਜੀਵ ਰੱਬ ਦੇ ਹੁਕਮ ਦੇ ਵਿਚ ਹੀ ਹੈ, ਕੋਈ ਜੀਵ ਹੁਕਮ ਤੋਂ ਬਾਹਰ (ਭਾਵ ਹੁਕਮ ਤੋਂ ਆਕੀ) ਨਹੀਂ ਹੋ ਸਕਦਾ। ਹੇ ਨਾਨਕ! ਜੇ ਕੋਈ ਮਨੁੱਖ ਅਕਾਲ ਪੁਰਖ ਦੇ ਹੁਕਮ ਨੂੰ ਸਮਝ ਲਏ ਤਾਂ ਫਿਰ ਉਹ ਸੁਆਰਥ ਦੀਆਂ ਗੱਲਾਂ ਨਹੀਂ ਕਰਦਾ (ਭਾਵ ਫਿਰ ਉਹ ਸੁਆਰਥੀ ਜੀਵਨ ਛੱਡ ਦੇਂਦਾ ਹੈ। (ਉਹ ਹਉਮੈ ਦੇ ਬਚਨ ਨਹੀਂ ਆਖਦਾ, ਮੈਂ ਮੈਂ ਨਹੀਂ ਆਖਦਾ)।

**ਤ੍ਰਿਭਵਣ ਸੂਝੈ ਆਪੁ ਗਵਾਵੈ॥**

(ਅੰਗ ੪੧੨)

ਜਿਹੜਾ ਮਨੁੱਖ (ਗੁਰੂ ਦੀ ਸ਼ਰਨ ਪੈ ਕੇ ਪ੍ਰਭੂ ਦਾ ਦਾਸ ਬਣ ਕੇ) ਆਪਾ ਭਾਵ ਦੂਰ ਕਰਦਾ ਹੈ, ਉਸਨੂੰ ਪਰਮਾਤਮਾ ਤਿੰਨਾਂ ਭਵਨਾਂ ਵਿਚ ਵੱਸਦਾ ਦਿੱਸ ਪੈਂਦਾ ਹੈ।

**ਹਉਮੈ ਬਿਖੁ ਪਾਇ ਜਗਤੁ ਉਪਾਇਆ ਸਬਦੁ ਵਸੈ ਬਿਖੁ ਜਾਇ॥..**
**ਜੀਵਨ ਮੁਕਤੁ ਸੋ ਆਖੀਐ ਜਿਸੁ ਵਿਚਹੁ ਹਉਮੈ ਜਾਇ॥੬॥**

(ਅੰਗ ੧੦੦੯)

ਕਰਤਾਰ ਨੇ ਹਉਮੈ ਦਾ ਜ਼ਹਿਰ ਜੀਵਾਂ ਅੰਦਰ ਪਾ ਕੇ ਜਗਤ ਪੈਦਾ ਕਰ ਦਿੱਤਾ ਹੈ ਜਿਸ ਜੀਵ ਦੇ ਹਿਰਦੇ ਵਿਚ ਗੁਰੂ ਦਾ ਸ਼ਬਦ ਵੱਸ ਪੈਂਦਾ ਹੈ ਉਸ ਦਾ ਇਹ ਜ਼ਹਿਰ ਦੂਰ ਹੋ ਜਾਂਦਾ ਹੈ। .......ਜਿਸ ਮਨੁੱਖ ਦੇ ਅੰਦਰੋਂ ਹਉਮੈ ਦੂਰ ਹੋ ਜਾਏ ਉਸ ਦੀ ਬਾਬਤ ਕਹਿ ਸਕੀਦਾ ਹੈ ਕਿ ਉਹ ਸੰਸਾਰਕ ਜੀਵਨ ਜਿਉਂਦਿਆਂ ਹੀ ਮਾਇਆ ਦੇ ਬੰਧਨਾਂ ਤੋਂ ਆਜ਼ਾਦ ਹੁੰਦਾ ਹੈ।

**ਹਉਮੈ ਬੂਝੈ ਤਾ ਦਰੁ ਸੂਝੈ॥**

(ਅੰਗ ੪੬੬)

ਜਦੋਂ ਰੱਬ ਤੋਂ ਵਿਛੋੜੇ ਵਾਲੀ ਹਾਲਤ ਨੂੰ ਸਮਝ ਲੈਂਦਾ ਹੈ, (ਭਾਵ ਜਦੋਂ ਇਸ ਨੂੰ ਸੂਝ ਪੈਂਦੀ ਹੈ ਕਿ ਮੈਂ ਆਪਣੀ ਵਖੇਂਵੇ ਵਾਲੀ ਹੱਦ-ਬੰਦੀ ਵਿਚ ਕੈਦ ਹਾਂ, ਰੱਬ ਨਾਲੋਂ ਟੁੱਟਿਆ ਪਿਆ ਹਾਂ), ਤਦੋਂ ਇਸ ਨੂੰ ਰੱਬ ਦਾ ਦਰਵਾਜ਼ਾ ਲੱਭ ਪੈਂਦਾ ਹੈ।

**ਹਉਮੈ ਕਿਥਹੁ ਊਪਜੈ ਕਿਤੁ ਸੰਜਮਿ ਇਹ ਜਾਇ॥**
**ਹਉਮੈ ਏਹੋ ਹੁਕਮੁ ਹੈ ਪਇਐ ਕਿਰਤਿ ਫਿਰਾਹਿ॥**

(ਅੰਗ ੪੬੬)

(ਸੁੱਤੇ ਹੀ ਮਨ ਵਿੱਚ ਪ੍ਰਸ਼ਨ ਉਠਦਾ ਹੈ ਕਿ ਜੀਵ ਦਾ) ਇਹ ਅੱਡਰੀ ਹਸਤੀ ਵਾਲਾ ਭਰਮ ਕਿਥੋਂ ਪੈਦਾ ਹੁੰਦਾ ਹੈ ਅਤੇ ਕਿਸ ਤਰੀਕੇ ਨਾਲ ਇਹ ਦੂਰ ਹੋ ਸਕਦਾ ਹੈ। (ਇਸ ਦਾ ਉੱਤਰ ਇਹ ਹੈ ਕਿ) ਇਹ ਵੱਖਰੀ ਸ਼ਖਸੀਅਤ ਬਣਾਨ ਵਾਲਾ ਰੱਬ ਦਾ ਹੁਕਮ ਹੈ ਅਤੇ ਜੀਵ ਪਿਛਲੇ ਕੀਤੇ ਹੋਏ ਕੰਮਾਂ ਦੇ ਸੰਸਕਾਰਾਂ ਮੁਤਾਬਕ ਮੁੜ ਉਹਨਾਂ ਹੀ ਕੰਮਾਂ ਨੂੰ ਕਰਨ ਵੱਲ ਦੌੜਦੇ ਹਨ। ਭਾਵ ਪਹਿਲੀ ਹੀ ਸ਼ਖਸੀਅਤ ਨੂੰ ਕਾਇਮ ਰੱਖਣ ਵਾਲੇ ਕੰਮ ਕਰਨਾ ਲੋਚਦੇ ਹਨ।

**ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ॥੧॥**

(ਅੰਗ ੪੬੭)

ਹੇ ਨਾਨਕ! ਪ੍ਰਭੂ ਦੀ ਦਰਗਾਹ ਵਿਚ ਕੇਵਲ ਪ੍ਰਭੂ ਦੀ ਸਿਫਤ ਸਾਲਾਹ ਕਬੂਲ ਪੈਂਦੀ ਹੈ। (ਪ੍ਰਭੂ ਦੀ ਵਡਿਆਈ ਤੋਂ ਬਿਨਾਂ) ਕੋਈ ਹੋਰ ਉਦਮ ਕਰਨਾ ਆਪਣੀ ਹਉਮੈ ਦੇ ਵਿਚ ਹੀ ਭਟਕਦੇ ਫਿਰਨਾ ਹੈ।

**ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ॥**

(ਅੰਗ ੫੬੦)

ਹੇ ਭਾਈ! ਹਉਮੈ ਦਾ ਪਰਮਾਤਮਾ ਦੇ ਨਾਮ ਨਾਲ ਵੈਰ ਹੈ, ਇਹ ਦੋਵੇਂ ਇਕੱਠੇ (ਹਿਰਦੇ ਵਿਚ) ਨਹੀਂ ਵੱਸ ਸਕਦੇ।

**ਹਉਮੈ ਵਿਚਿ ਜਗੁ ਉਪਜੈ ਪੁਰਖਾ ਨਾਮਿ ਵਿਸਰਿਐ ਦੁਖੁ ਪਾਈ॥**

(ਅੰਗ ੯੪੬)

ਜਗਤ ਹਉਮੈ ਵਿਚ ਪੈਦਾ ਹੁੰਦਾ ਹੈ (ਆਪਣੀ ਵੱਖਰੀ ਹੋਂਦ ਦੇ ਖਿਆਲ ਵਿਚ ਮੇਰ-ਤੇਰ ਵਿਚ) ਰਹਿ ਕੇ ਪੈਦਾ ਹੁੰਦਾ ਹੈ। ਜੇ ਇਸ ਨੂੰ ਪ੍ਰਭੂ ਦਾ ਨਾਮ ਵਿਸਰ ਜਾਏ ਤਾਂ ਦੁੱਖ ਪਾਂਦਾ ਹੈ।

**ਸੁਨਹੁ ਸਹੇਰੀ ਮਿਲਨ ਬਾਤ ਕਹਉ ਸਗਰੋ ਅਹੰ ਮਿਟਾਵਹੁ**
**ਤਉ ਘਰ ਹੀ ਲਾਲਨੁ ਪਾਵਹੁ॥** (ਅੰਗ ੮੩੦)

(ਸੁਹਾਗਣ ਜੀਵ ਇਸਤਰੀ ਆਖਦੀ ਹੈ) ਹੇ ਸਹੇਲੀਏ ਸੁਣ, ਮੈਂ ਤੈਨੂੰ ਮੋਹਨ ਪ੍ਰਭੂ ਦੇ ਮਿਲਣ ਦੀ ਗੱਲ ਸੁਣਾਂਦੀ ਹਾਂ। ਤੂੰ (ਆਪਣੇ ਅੰਦਰੋਂ) ਸਾਰਾ ਅਹੰਕਾਰ ਦੂਰ ਕਰ ਦੇ। ਤਦੋਂ ਤੂੰ ਆਪਣੇ ਹਿਰਦੇ ਘਰ ਵਿਚ ਹੀ ਉਸ ਸੋਹਣੇ ਲਾਲ ਨੂੰ ਲੱਭ ਲਏਂਗੀ।

**ਹੋਂਦਾ ਫੜੀਅਗੁ ਨਾਨਕ ਜਾਣੁ॥ ਨਾ ਹਉ ਨਾ ਮੈ ਜੂਨੀ ਪਾਣੁ॥੨॥**

(ਅੰਗ ੧੨੮੯)

ਹੇ ਨਾਨਕ! ਇਹ ਸਮਝ ਲੈ ਕਿ ਉਹੀ ਫਸਦਾ ਹੈ ਜੋ ਕਹਿੰਦਾ ਹੈ ਮੈਂ ਹਾਂ ਮੈਂ ਹਾਂ, ਜਿਥੇ ਹਉਂ ਨਹੀਂ ਜਿਥੇ ਮੈਂ ਨਹੀਂ ਉਥੇ ਜੂਨੀਆਂ ਵਿਚ ਪੈਣ (ਦਾ ਦੁੱਖ ਭੀ) ਨਹੀਂ ਹੈ।

**ਬਿਨੁ ਹਉ ਤਿਆਗਿ ਕਹਾ ਕੋਊ ਤਿਆਗੀ॥**

(ਅੰਗ ੧੧੪੦)

ਹਉਮੈ ਨੂੰ ਤਿਆਗਣ ਤੋਂ ਬਿਨਾਂ ਕੋਈ ਤਿਆਗੀ ਨਹੀਂ ਅਖਵਾ ਸਕਦਾ।

**ਜਿਸੁ ਗੁਰ ਪ੍ਰਸਾਦਿ ਤੂਟੈ ਹਉ ਰੋਗੁ॥ ਨਾਨਕ ਸੋ ਜਨੁ ਸਦਾ ਅਰੋਗੁ॥੨॥**

(ਅੰਗ ੨੮੨)

ਹੇ ਨਾਨਕ! ਉਹ ਮਨੁੱਖ ਸਦਾ ਨਿਰੋਆ ਹੈ ਜਿਸ ਦਾ ਅਹੰਕਾਰ ਰੂਪੀ ਰੋਗ ਗੁਰੂ ਦੀ ਕਿਰਪਾ ਨਾਲ ਦੂਰ ਹੋ ਗਿਆ ਹੈ।

**ਜੋ ਜੋ ਕਰਮ ਕੀਓ ਲਾਲਚ ਲਗਿ ਤਿਹ ਤਿਹ ਆਪੁ ਬੰਧਾਇਓ॥ ੧॥**

(ਅੰਗ ੭੦੨)

ਇਹ ਮਨ ਲਾਲਚ ਵਿਚ ਫਸ ਕੇ ਜਿਹੜਾ ਜਿਹੜਾ ਕੰਮ ਕਰਦਾ ਹੈ ਉਹਨਾਂ ਦੀ ਰਾਹੀਂ ਆਪਣੇ ਆਪ ਨੂੰ ਮਾਇਆ ਦੇ ਮੋਹ ਵਿਚ ਹੋਰ ਫਸਾ ਲੈਂਦਾ ਹੈ।

**ਤੀਰਥਿ ਜਾਉ ਤ ਹਉ ਹਉ ਕਰਤੇ॥ ਪੰਡਿਤ ਪੂਛਉ ਤ ਮਾਇਆ ਰਾਤੇ॥੧॥**

**ਸੋ ਅਸਥਾਨੁ ਬਤਾਵਹੁ ਮੀਤਾ॥ ਜਾ ਕੈ ਹਰਿ ਹਰਿ ਕੀਰਤਨੁ ਨੀਤਾ॥੧॥**

(ਅੰਗ ੩੮੫)

ਜੇ ਮੈਂ ਕਿਸੇ ਤੀਰਥ ਉਤੇ ਜਾਂਦਾ ਹਾਂ ਤਾਂ ਉਥੇ "ਮੈਂ ਧਰਮੀ ਮੈਂ ਧਰਮੀ" ਆਖਦੇ ਵੇਖਦਾ ਹਾਂ। ਜੇ ਮੈਂ ਪੰਡਤਾਂ ਨੂੰ ਪੁਛਦਾ ਹਾਂ ਤਾਂ ਉਹ ਭੀ ਮਾਇਆ ਦੇ ਰੰਗ ਵਿਚ ਰੰਗੇ ਹੋਏ ਹਨ। ਹੇ ਮਿੱਤਰ! ਮੈਨੂੰ ਉਹ ਥਾਂ ਦੱਸ ਜਿਥੇ ਹਰ ਵੇਲੇ ਪਰਮਾਤਮਾ ਦੀ ਸਿਫਤਿ ਸਾਲਾਹ ਹੁੰਦੀ ਹੋਵੇ।

**ਹਉਮੈ ਜਾਈ ਤਾ ਕੰਤ ਸਮਾਈ॥**

(ਅੰਗ ੭੫੦)

ਹੇ ਕੰਤ ਪ੍ਰਭੂ! ਜਦੋਂ ਹਉਮੈ ਦੂਰ ਹੋਵੇ ਤਦੋਂ ਹੀ ਤੇਰੇ ਚਰਨਾਂ ਵਿਚ ਲੀਨਤਾ ਹੋ ਸਕਦੀ ਹੈ।

**ਹਉਮੈ ਮਾਇਆ ਮੋਹਣੀ ਦੂਜੈ ਲਗੈ ਜਾਇ॥**

(ਅੰਗ ੮੫੩)

ਹੇ ਭਾਈ! ਮਾਇਆ ਦੀ ਹਉਮੈ ਸਾਰੇ ਸੰਸਾਰ ਨੂੰ ਆਪਣੇ ਵੱਸ ਵਿਚ ਕਰਨ ਦੀ ਸਮਰੱਥਾ ਵਾਲੀ ਹੈ। (ਇਸ ਦੇ ਅਸਰ ਹੇਠ ਜੀਵ ਪਰਮਾਤਮਾ ਨੂੰ ਵਿਸਾਰ ਕੇ) ਹੋਰ ਦੇ ਮੋਹ ਵਿਚ ਜਾ ਫਸਦਾ ਹੈ।

**ਹੈ ਕੋਈ ਐਸਾ ਹਉਮੈ ਤੋਰੈ॥ ਇਸੁ ਮੀਠੀ ਤੇ ਇਹੁ ਮਨੁ ਹੋਰੈ॥੧॥**

(ਅੰਗ ੨੧੨)

ਹੇ ਭਾਈ! ਕਿਤੇ ਕੋਈ ਅਜਿਹਾ ਮਨੁੱਖ ਭੀ ਮਿਲ ਜਾਏਗਾ ਜੋ ਮੇਰੇ ਇਸ ਮਨ ਨੂੰ ਇਸ ਮਿੱਠੀ (ਲਗਣ ਵਾਲੀ ਮਾਇਆ ਦੇ ਮੋਹ) ਤੋਂ ਰੋਕ ਸਕੇ।

**ਤ੍ਰੈ ਗੁਣ ਮੇਟੇ ਚਉਥੈ ਚਿਤੁ ਲਾਇਆ॥**
**ਨਾਨਕ ਹਉਮੈ ਮਾਰਿ ਬ੍ਰਹਮ ਮਿਲਾਇਆ ॥੮॥**

(ਅੰਗ ੨੩੧)

(ਪਰਮਾਤਮਾ ਦੇ ਸਿਫਤਿ ਸਾਲਾਹ ਵਾਲੀ ਬਾਣੀ ਸੁਨਣ ਵਾਲੇ) ਮਨੁੱਖ ਨੇ ਆਪਣਾ ਮਨ ਉਸ ਆਤਮਕ ਅਵਸਥਾ ਵਿਚ ਟਿਕਾ ਲਿਆ ਹੈ ਜਿਥੇ ਮਾਇਆ ਦੇ ਤਿੰਨ ਗੁਣ ਆਪਣਾ ਅਸਰ ਨਹੀਂ ਪਾ ਸਕਦੇ। (ਗੁਰੂ ਨੇ ਉਸਦੇ ਅੰਦਰੋਂ) ਹਉਮੈ ਮਾਰ ਕੇ ਉਸ ਨੂੰ ਪਰਮਾਤਮਾ ਦੇ ਨਾਲ ਜੋੜ ਦਿੱਤਾ ਹੈ।



# ਦੁਬਿਧਾ

**ਦੁਬਿਧਾ ਨ ਪੜਉ ਹਰਿ ਬਿਨੁ ਹੋਰੁ ਨ ਪੂਜਉ ਮੜੈ ਮਸਾਣਿ ਨ ਜਾਈ॥**

(ਅੰਗ ੬੩੪)

ਮੈਂ ਪਰਮਾਤਮਾ ਤੋਂ ਬਿਨਾਂ ਕਿਸੇ ਹੋਰ ਆਸਰੇ ਦੀ ਭਾਲ ਵਿਚ ਨਹੀਂ ਪੈਂਦਾ। ਮੈਂ ਪ੍ਰਭੂ ਤੋਂ ਬਿਨਾਂ ਕਿਸੇ ਹੋਰ ਨੂੰ ਨਹੀਂ ਪੂਜਦਾ, ਮੈਂ ਕਿਤੇ ਸਮਾਧਾਂ ਤੇ ਮਸਾਣਾਂ ਵਿਚ ਭੀ ਨਹੀਂ ਜਾਂਦਾ।

**ਹਉ ਹਉ ਮੈ ਮੈ ਵਿਚਹੁ ਖੋਵੈ॥ ਦੂਜਾ ਮੇਟੈ ਏਕੋ ਹੋਵੈ॥**

(ਅੰਗ ੯੪੩)

(ਜੋ ਮਨੁੱਖ ਗੁਰੂ ਦੇ ਸਨਮੁਖ ਹੈ ਉਹ) ਮਨ ਵਿਚੋਂ ਖੁਦਗਰਜ਼ੀ ਦੂਰ ਕਰਦਾ ਹੈ, ਵਿਤਕਰਾ ਮਿਟਾ ਦੇਂਦਾ ਹੈ, (ਸਭ ਨਾਲ) ਸਾਂਝ ਬਣਾਂਦਾ ਹੈ।

**ਹਉਮੈ ਦੂਜਾ ਸਬਦਿ ਜਲਾਵੈ॥**

(ਅੰਗ ੨੩੧)

(ਗੁਰੂ ਦੇ ਸਨਮੁਖ ਰਹਿਣ ਵਾਲਾ ਮਨੁੱਖ) ਗੁਰੂ ਦੇ ਸ਼ਬਦ ਦੀ ਬਰਕਤ ਨਾਲ ਆਪਣੇ ਅੰਦਰੋਂ ਹਉਮੈਂ ਅਤੇ ਮਾਇਆ ਦਾ ਪਿਆਰ ਸਾੜ ਦੇਂਦਾ ਹੈ।

**ਬੁਰਾ ਭਲਾ ਤਿਚਰੁ ਆਖਦਾ ਜਿਚਰੁ ਹੈ ਦੁਹੁ ਮਾਹਿ॥**

(ਅੰਗ ੭੫੭)

ਹੇ ਭਾਈ! ਮਨੁੱਖ ਉਤਨਾ ਚਿਰ ਹੀ ਕਿਸੇ ਹੋਰ ਨੂੰ ਚੰਗਾ ਜਾਂ ਮੰਦਾ ਆਖਦਾ ਹੈ ਜਿਤਨਾ ਚਿਰ ਉਹ ਆਪ-ਖੁਦ ਮੇਰ-ਤੇਰ ਵਿਚ ਰਹਿੰਦਾ ਹੈ।

**ਨਾਨਕ ਤਾਰੇ ਤਾਰਣਹਾਰਾ ਹਉਮੈ ਦੂਜਾ ਪਰਹਰਿਆ॥੨੫॥**

(ਅੰਗ ੯੪੧)

ਹੇ ਨਾਨਕ! ਜਿਸ ਨੇ ਹਉਮੈ ਤੇ ਦੂਜਾ ਭਾਵ ਤਿਆਗ ਦਿੱਤਾ ਹੈ ਉਸਨੂੰ ਤਾਰਣਹਾਰ ਪ੍ਰਭੂ ਤਾਰ ਲੈਂਦਾ ਹੈ।

**ਕਬੀਰ ਧਰਤੀ ਅਰੁ ਆਕਾਸ ਮਹਿ ਦੁਇ ਤੂੰ ਬਰੀ ਅਬਧ॥**

(ਅੰਗ ੧੩੭੫)

ਹੇ ਕਬੀਰ ! (ਆਖ) ਹੇ ਦ੍ਵੈਤ ਸਾਰੀ ਸ੍ਰਿਸ਼ਟੀ ਵਿਚ ਹੀ (ਤੂੰ ਬਹੁਤ ਬਲੀ ਹੈਂ) ਤੈਨੂੰ ਬੜੀ ਔਖਿਆਈ ਨਾਲ ਹੀ ਮੁਕਾਇਆ ਜਾ ਸਕਦਾ ਹੈ।

**ਜੋ ਇਸੁ ਮਾਰੇ ਸੋਈ ਸੂਰਾ॥ ਜੋ ਇਸੁ ਮਾਰੇ ਸੋਈ ਪੂਰਾ॥**

(ਅੰਗ ੨੩੭)

ਹੇ ਭਾਈ ! ਜਿਹੜਾ ਮਨੁੱਖ ਇਸ ਮੇਰ-ਤੇਰ ਨੂੰ ਮੁਕਾ ਲੈਂਦਾ ਹੈ ਉਹੀ ਵਿਕਾਰਾਂ ਦੇ ਟਾਕਰੇ ਤੇ ਬਲੀ ਸੂਰਮਾ ਹੈ, ਉਹੀ ਸਾਰੇ ਗੁਣਾਂ ਦਾ ਮਾਲਕ ਹੈ।



# ਨਿੰਦਿਆ

**ਨਿੰਦਾ ਭਲੀ ਕਿਸੈ ਕੀ ਨਾਹੀ ਮਨਮੁਖ ਮੁਗਧ ਕਰੰਨਿ॥**
**ਮੁਹ ਕਾਲੇ ਤਿਨ ਨਿੰਦਕਾ ਨਰਕੇ ਘੋਰਿ ਪਵੰਨਿ॥੬॥**

(ਅੰਗ ੭੫੫)

ਹੇ ਭਾਈ! ਕਿਸੇ ਦੀ ਭੀ ਨਿੰਦਾ ਕਰਨੀ ਚੰਗਾ ਕੰਮ ਨਹੀਂ ਹੈ। ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖ ਹੀ ਨਿੰਦਾ ਕਰਿਆ ਕਰਦੇ ਹਨ। (ਲੋਕ ਪਰਲੋਕ ਵਿਚ) ਉਹ ਬਦਨਾਮੀ ਖੱਟਦੇ ਹਨ ਅਤੇ ਭਿਆਨਕ ਨਰਕ ਵਿਚ ਪੈਂਦੇ ਹਨ।

**ਨਿੰਦਕ ਕਉ ਫਿਟਕੇ ਸੰਸਾਰੁ॥**
**ਨਿੰਦਕ ਕਾ ਝੂਠਾ ਬਿਉਹਾਰੁ॥**
**ਨਿੰਦਕ ਕਾ ਮੈਲਾ ਆਚਾਰੁ॥** (ਅੰਗ ੧੧੫੧)

ਹੇ ਭਾਈ! ਦੂਜਿਆਂ ਉਤੇ ਤੁਹਮਤਾਂ ਲਾਉਣ ਵਾਲੇ (ਦੂਜਿਆਂ ਉਤੇ ਚਿੱਕੜ ਸੁੱਟਣ ਵਾਲੇ) ਮਨੁੱਖ ਨੂੰ ਸਾਰਾ ਜਗਤ ਫਿਟਕਾਰਾਂ ਪਾਂਦਾ ਹੈ (ਕਿਉਂਕਿ ਜਗਤ ਜਾਣਦਾ ਹੈ ਕਿ) ਤੁਹਮਤਾਂ ਲਾਣ ਦਾ ਇਹ ਕਸਬ ਝੂਠਾ ਹੈ। (ਤੁਹਮਤਾਂ ਲਾ ਲਾ ਕੇ) ਤੁਹਮਤਾਂ ਲਾਣ ਵਾਲੇ ਦਾ ਆਪਣਾ ਆਚਰਨ ਹੀ ਗੰਦਾ ਹੋ ਜਾਂਦਾ ਹੈ।

**ਜਨ ਕਬੀਰ ਕਉ ਨਿੰਦਾ ਸਾਰੁ॥ ਨਿੰਦਕੁ ਡੂਬਾ ਹਮ ਉਤਰੇ ਪਾਰਿ॥੩॥**

(ਅੰਗ ੩੩੯)

ਦਾਸ ਕਬੀਰ ਲਈ ਉਸ ਦੇ ਔਗੁਣਾਂ ਦਾ ਨਸ਼ਰ ਹੋਣਾ ਸਭ ਤੋਂ ਵਧੀਆ ਗੱਲ ਹੈ। ਪਰ (ਵਿਚਾਰਾ) ਨਿੰਦਕ ਸਦਾ ਦੂਜਿਆਂ ਦੇ ਔਗੁਣਾਂ ਦੀਆਂ ਗੱਲਾਂ ਕਰ ਕਰ ਕੇ ਆਪ ਉਨ੍ਹਾਂ ਔਗੁਣਾਂ ਵਿਚ ਡੁਬ ਜਾਂਦਾ ਹੈ ਤੇ ਅਸੀਂ (ਆਪਣੇ ਔਗੁਣਾਂ ਦੀ ਚੇਤਾਵਨੀ ਮਿਲ ਜਾਣ ਨਾਲ ਉਨ੍ਹਾਂ ਔਗੁਣਾਂ ਤੋਂ) ਬਚ ਨਿਕਲਦੇ ਹਾਂ।



# ਕਰਮ ਕਾਂਡ/ਲੋਕਾਚਾਰੀ/ਪਖੰਡ/ਦਿਖਾਵਾ

**ਅਵਰਿ ਕਰਮ ਸਭਿ ਲੋਕਾਚਾਰ ॥ ਮਿਲਿ ਸਾਧੂ ਸੰਗਿ ਹੋਇ ਉਧਾਰ ॥੨॥**

(ਅੰਗ ੮੦੪)

ਹੇ ਭਾਈ! (ਗੁਰੂ ਦੀ ਸ਼ਰਨ ਤੋਂ ਬਿਨਾਂ) ਹੋਰ ਸਾਰੇ ਕਰਮ ਨਿਰਾ ਵਿਖਾਵਾ (ਜਗਤ ਦਾ ਰਿਵਾਜ ਪੂਰਾ ਕਰਨ ਵਾਸਤੇ) ਹੀ ਹਨ। ਗੁਰੂ ਦੀ ਸੰਗਤਿ ਵਿਚ ਮਿਲ ਕੇ ਹੀ ਸੰਸਾਰ ਸਮੁੰਦਰ ਤੋਂ ਪਾਰ-ਉਤਾਰਾ ਹੁੰਦਾ ਹੈ।

**ਵਰਤ ਨ ਰਹਉ ਨ ਮਹ ਰਮਦਾਨਾ ॥ ਤਿਸੁ ਸੇਵੀ ਜੋ ਰਖੈ ਨਿਦਾਨਾ ॥੧॥**

(ਅੰਗ ੧੧੩੬)

ਹੇ ਭਾਈ! ਨਾ ਮੈਂ (ਹਿੰਦੂ ਦੇ) ਵਰਤਾਂ ਦਾ ਆਸਰਾ ਲੈਂਦਾ ਹਾਂ, ਨਾ ਮੈਂ (ਮੁਸਲਮਾਨ ਦੇ) ਰਮਜ਼ਾਨ ਦੇ ਮਹੀਨੇ (ਵਿਚ ਰੱਖੇ ਰੋਜ਼ਿਆਂ ਦਾ)। ਮੈਂ ਤਾਂ ਸਿਰਫ ਉਸ ਪਰਮਾਤਮਾ ਨੂੰ ਸਿਮਰਦਾ ਹਾਂ ਜਿਹੜਾ ਆਖਿਰ (ਹਰੇਕ ਦੀ) ਰਖਿਆ ਕਰਦਾ ਹੈ।

**ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ ॥**
**ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ ॥੧॥**
**ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ ॥**

(ਅੰਗ ੬੪੧)

ਹੇ ਭਾਈ! ਕੋਈ ਮਨੁੱਖ ਵੇਦ (ਆਦਿਕ ਧਰਮ-ਪੁਸਤਕ ਨੂੰ) ਪੜ੍ਹਦਾ ਹੈ ਅਤੇ ਵਿਚਾਰਦਾ ਹੈ। ਕੋਈ ਮਨੁੱਖ ਨਿਵਲੀਕਰਮ ਕਰਦਾ ਹੈ, ਕੋਈ ਕੁੰਡਲਨੀ ਨਾੜੀ ਰਸਤੇ ਪ੍ਰਾਣ ਚਾੜ੍ਹਦਾ ਹੈ। (ਪਰ ਇਨ੍ਹਾਂ ਸਾਧਨਾਂ ਨਾਲ ਕਾਮਾਦਿਕ) ਪੰਜਾਂ ਨਾਲੋਂ ਸਾਥ ਮੁੱਕ ਨਹੀਂ ਸਕਦਾ। (ਸਗੋਂ) ਵਧੀਕ ਹੰਕਾਰ ਵਿਚ ਮਨੁੱਖ ਬੱਝ ਜਾਂਦੇ ਹਨ। ਹੇ ਭਾਈ! ਮੇਰੇ ਵੇਖਦਿਆਂ ਲੋਕ ਅਨੇਕਾਂ ਹੀ (ਮਿਥੇ ਹੋਏ ਧਾਰਮਿਕ) ਕਰਮ ਕਰਦੇ ਹਨ। ਪਰ ਇਹਨਾਂ ਤਰੀਕਿਆਂ ਨਾਲ ਪਰਮਾਤਮਾ ਦੇ ਚਰਨਾਂ ਵਿਚ ਜੁੜਿਆ ਨਹੀਂ ਜਾ ਸਕਦਾ।

**ਭੂਲ ਚੂਕ ਤੇਰੈ ਦਰਬਾਰਿ ॥ ਨਾਮ ਬਿਨਾ ਕੈਸੇ ਆਚਾਰ ॥੧॥**

(ਅੰਗ ੧੩੩੦)

ਅਸਲ ਉਕਾਈਆਂ ਉਹੀ ਹਨ ਜੋ ਤੇਰੀ ਹਜ਼ੂਰੀ ਵਿਚ ਉਕਾਈਆਂ ਮੰਨੀਆਂ ਜਾਣ। ਉਹ ਭਾਈਚਾਰਕ ਰਸਮਾਂ ਕਿਸੇ ਅਰਥ ਨਹੀਂ ਜੋ ਤੇਰੇ ਨਾਮ ਸਿਮਰਨ ਤੋਂ ਵਿਛੋੜਦੀਆਂ ਹਨ।

**ਅਰਧ ਸਰੀਰੁ ਕਟਾਈਐ ਸਿਰਿ ਕਰਵਤੁ ਧਰਾਇ॥**
**ਤਨੁ ਹੈਮੰਚਲਿ ਗਾਲੀਐ ਭੀ ਮਨ ਤੇ ਰੋਗੁ ਨ ਜਾਇ॥**
**ਹਰਿ ਨਾਮੈ ਤੁਲਿ ਨ ਪੁਜਈ ਸਭ ਡਿਠੀ ਠੋਕਿ ਵਜਾਇ॥੩॥**

(ਅੰਗ ੬੨)

ਜੇ ਸਿਰ ਉਤੇ ਆਰਾ ਰਖਾ ਕੇ ਸਰੀਰ ਨੂੰ ਦੋ-ਫਾੜ ਚਿਰਾ ਦਿੱਤਾ ਜਾਏ, ਜੇ ਸਰੀਰ ਨੂੰ ਹਿਮਾਲਾ ਪਰਬਤ (ਦੀ ਬਰਫ) ਵਿਚ ਗਾਲ ਦਿੱਤਾ ਜਾਏ, ਤਾਂ ਭੀ ਮਨ ਵਿਚੋਂ (ਹਉਮੈ ਆਦਿਕ) ਰੋਗ ਦੂਰ ਨਹੀਂ ਹੁੰਦਾ। (ਕਰਮ ਕਾਂਡਾਂ ਦੀ) ਸਾਰੀ (ਹੀ ਮਰਯਾਦਾ) ਮੈਂ ਪਰਖ ਕੇ ਚੰਗੀ ਤਰ੍ਹਾਂ ਵੇਖ ਲਈ ਹੈ, ਕੋਈ ਕਰਮ ਪ੍ਰਭੂ ਦੇ ਨਾਮ ਸਿਮਰਨ ਦੀ ਬਰਾਬਰੀ ਤਕ ਨਹੀਂ ਅੱਪੜਦਾ।

**ਨਗਨ ਫਿਰਤ ਜੌ ਪਾਈਐ ਜੋਗੁ॥ਬਨ ਕਾ ਮਿਰਗੁ ਮੁਕਤਿ ਸਭੁ ਹੋਗੁ॥੧॥**

(ਅੰਗ ੩੨੪)

ਜੇ ਨੰਗੇ ਫਿਰਦਿਆਂ ਪਰਮਾਤਮਾ ਨਾਲ ਮਿਲਾਪ ਹੋ ਸਕਦਾ ਹੋਵੇ ਤਾਂ ਜੰਗਲ ਦਾ ਹਰੇਕ ਪਸ਼ੂ ਮੁਕਤ ਹੋ ਜਾਣਾ ਚਾਹੀਦਾ ਹੈ।

**ਹਰਿ ਬਿਨੁ ਅਵਰ ਕ੍ਰਿਆ ਬਿਰਥੇ॥**
**ਜਪ ਤਪ ਸੰਜਮ ਕਰਮ ਕਮਾਣੇ ਇਹਿ ਓਰੈ ਮੂਸੇ॥੧॥**

(ਅੰਗ ੨੧੬)

(ਹੇ ਭਾਈ) ਪਰਮਾਤਮਾ ਦੇ ਸਿਮਰਨ ਤੋਂ ਬਿਨਾਂ ਹੋਰ ਸਾਰੇ (ਮਿਥੇ ਹੋਏ ਧਾਰਮਿਕ) ਕੰਮ ਵਿਅਰਥ ਹਨ। (ਦੇਵਤਿਆਂ ਨੂੰ ਪ੍ਰਸੰਨ ਕਰਨ ਵਾਲੇ) ਜਪ ਕਰਨੇ, ਤਪ ਸਾਧਣੇ, ਇੰਦਰੀਆਂ ਨੂੰ ਵਿਕਾਰਾਂ ਵਲੋਂ ਰੋਕਣ ਲਈ ਹਠ ਜੋਗ ਦੇ ਸਾਧਨ ਕਰਨੇ- ਇਹ ਸਾਰੇ (ਪ੍ਰਭੂ ਦੀ ਦਰਗਾਹ ਤੋਂ) ਉਰੇ ਉਰੇ ਹੀ ਖੋਹ ਲਏ ਜਾਂਦੇ ਹਨ।

**ਸਤਿਗੁਰ ਕਾ ਭਉ ਛੋਡਿਆ ਮਨਹਠਿ ਕੰਮੁ ਨ ਆਵੈ ਰਾਸਿ॥**

(ਅੰਗ ੫੮੬)

ਸਤਿਗੁਰੂ ਦਾ ਅਦਬ ਛੱਡ ਦੇਣ ਕਰਕੇ ਮਨ ਦੇ ਹੱਠ ਨਾਲ ਕੀਤਾ ਹੋਇਆ ਉਹਨਾਂ ਦਾ ਕੋਈ ਕੰਮ ਸਿਰੇ ਨਹੀਂ ਚੜ੍ਹਦਾ।

**ਸੂਚੇ ਏਹਿ ਨ ਆਖੀਅਹਿ ਬਹਨਿ ਜਿ ਪਿੰਡਾ ਧੋਇ॥**

**ਸੂਚੇ ਸੇਈ ਨਾਨਕਾ ਜਿਨ ਮਨਿ ਵਸਿਆ ਸੋਇ ॥੨॥**

(ਅੰਗ ੪੭੨)

ਅਜਿਹੇ ਮਨੁੱਖ ਸੁੱਚੇ ਨਹੀਂ ਆਖੇ ਜਾਂਦੇ ਜੋ ਨਿਰਾ ਸਰੀਰ ਨੂੰ ਹੀ ਧੋ ਕੇ ਆਪਣੇ ਵਲੋਂ ਪਵਿੱਤਰ ਬਣ ਕੇ ਬੈਠ ਜਾਂਦੇ ਹਨ। ਹੇ ਨਾਨਕ! ਕੇਵਲ ਉਹੀ ਮਨੁੱਖ ਸੁੱਚੇ ਹਨ ਜਿਨ੍ਹਾਂ ਦੇ ਮਨ ਵਿਚ ਪ੍ਰਭੂ ਵੱਸਦਾ ਹੈ।

**ਪੂਜਾ ਕੀਚੈ ਨਾਮੁ ਧਿਆਈਐ ਬਿਨੁ ਨਾਵੈ ਪੂਜ ਨ ਹੋਇ ॥੧॥**

(ਅੰਗ ੪੮੯)

ਹੇ ਭਾਈ! ਪਰਮਾਤਮਾ ਦਾ ਨਾਮ ਸਿਮਰਨਾ ਚਾਹੀਦਾ ਹੈ, ਇਹੀ ਪੂਜਾ ਕਰਨੀ ਚਾਹੀਦੀ ਹੈ। ਪਰਮਾਤਮਾ ਦਾ ਨਾਮ ਸਿਮਰਨ ਤੋਂ ਬਿਨਾਂ ਹੋਰ ਕੋਈ ਪੂਜਾ (ਐਸੀ ਨਹੀਂ) ਜੋ ਪਰਵਾਨ ਹੋ ਸਕੇ।

**ਬਹੁ ਤੀਰਥ ਭਵਿਆ ॥ ਤੇਤੋ ਲਵਿਆ ॥**

**ਬਹੁ ਭੇਖ ਕੀਆ ਦੇਹੀ ਦੁਖੁ ਦੀਆ ॥ ਸਹੁ ਵੇ ਜੀਆ ਅਪਣਾ ਕੀਆ ॥**

(ਅੰਗ ੪੬੭)

ਜਿਤਨਾ ਹੀ ਕੋਈ ਬਹੁਤੇ ਤੀਰਥਾਂ ਦੀ ਯਾਤਰਾ ਕਰਦਾ ਹੈ ਉਤਨਾ ਹੀ ਥਾਂ ਥਾਂ ਤੇ ਦੱਸਦਾ ਫਿਰਦਾ ਹੈ। (ਸੋ ਇਹ ਭੀ ਹੰਕਾਰ ਦਾ ਕਾਰਨ ਹੀ ਬਣਦੀ ਹੈ) ਕਿਸੇ ਨੇ (ਲੋਕਾਂ ਨੂੰ ਪਤਿਆਉਣ ਵਾਸਤੇ ਧਰਮ ਦੇ) ਕਈ ਚਿਹਨ ਧਾਰੇ ਹੋਏ ਹਨ ਅਤੇ ਕੋਈ ਆਪਣੇ ਸਰੀਰ ਨੂੰ ਕਸ਼ਟ ਦੇ ਰਿਹਾ ਹੈ (ਉਸਨੂੰ ਭੀ ਇਹੀ ਕਹਿਣਾ ਠੀਕ ਜਾਪਦਾ ਹੈ ਕਿ) ਹੇ ਭਾਈ ਆਪਣੇ ਕੀਤੇ ਦਾ ਦੁੱਖ ਸਹਾਰ (ਭਾਵ ਇਹ ਭੇਖ ਧਾਰਨੇ, ਸਰੀਰ ਨੂੰ ਦੁੱਖ ਦੇਣੇ ਭੀ ਰੱਬ ਦੇ ਦਰ ਤੇ ਕਬੂਲ ਨਹੀਂ ਹੁੰਦੇ)।

**ਮਨਿ ਸੰਤੋਖੁ ਸਰਬ ਜੀਅ ਦਇਆ ॥**

**ਇਨ ਬਿਧਿ ਬਰਤੁ ਸੰਪੂਰਨ ਭਇਆ ॥**

(ਅੰਗ ੨੯੯)

(ਜਿਹੜਾ ਮਨੁੱਖ ਆਪਣੇ) ਮਨ ਵਿਚ ਸੰਤੋਖ (ਧਾਰਦਾ ਹੈ) ਤੇ ਸਭ ਜੀਵਾਂ ਨਾਲ ਦਇਆ ਪਿਆਰ ਵਾਲਾ ਸਲੂਕ ਕਰਦਾ ਹੈ, ਇਸ ਤਰੀਕੇ ਨਾਲ (ਜੀਵਨ ਗੁਜ਼ਾਰਦਿਆਂ ਉਸਦਾ) ਵਰਤ ਕਾਮਯਾਬ ਹੋ ਜਾਂਦਾ ਹੈ। (ਭਾਵ ਇਹੀ ਹੈ ਅਸਲੀ ਵਰਤ)।

***

# ਸ਼ਗਨ ਅਪਸ਼ਗਨ/ਥਿਤਿ ਵਾਰ/ਤੀਰਥ ਇਸ਼ਨਾਨ

**ਸਗੁਨ ਅਪਸਗੁਨ ਤਿਸ ਕਉ ਲਗਹਿ ਜਿਸੁ ਚੀਤਿ ਨ ਆਵੈ॥**

(ਅੰਗ ੪੦੧)

(ਹੇ ਭਾਈ! ਮੇਰੇ ਅੰਦਰ ਚੰਗੇ ਮੰਦੇ ਸ਼ਗਨਾਂ ਦਾ ਸਹਿਮ ਭੀ ਨਹੀਂ ਰਹਿ ਗਿਆ) ਚੰਗੇ ਮੰਦੇ ਸ਼ਗਨਾਂ ਦਾ ਸਹਿਮ ਉਸ ਮਨੁੱਖ ਨੂੰ ਚੰਬੜਦਾ ਹੈ ਜਿਸ ਦੇ ਚਿਤ ਵਿਚ ਪਰਮਾਤਮਾ ਨਹੀਂ ਵੱਸਦਾ।

**ਸੋਈ ਚੰਦੁ ਚੜਹਿ ਸੇ ਤਾਰੇ ਸੋਈ ਦਿਨੀਅਰੁ ਤਪਤ ਰਹੈ॥**
**ਸਾ ਧਰਤੀ ਸੋ ਪਉਣੁ ਝੁਲਾਰੇ ਜੁਗ ਜੀਅ ਖੇਲੇ ਥਾਵ ਕੈਸੇ॥੧॥**

(ਅੰਗ ੯੦੨)

ਕਲਜੁਗ ਦਾ ਪ੍ਰਭਾਵ ਹੀ ਜੀਵਾਂ ਦੇ ਮਨਾਂ ਵਿਚ ਖੇਡਾਂ ਖੇਡਦਾ ਹੈ, ਕਿਸੇ ਖਾਸ ਥਾਵਾਂ ਵਿਚ ਨਹੀਂ ਖੇਡ ਸਕਦਾ। (ਕਿਉਂਕਿ ਸਤਿਜੁਗ, ਤ੍ਰੇਤਾ, ਦੁਆਪਰ ਸਾਰੇ ਹੀ ਸਮਿਆਂ ਵਿਚ) ਉਹੀ ਚੰਦ੍ਰਮਾ ਚੜ੍ਹਦਾ ਆਇਆ ਹੈ, ਉਹੀ ਤਾਰੇ ਚੜ੍ਹਦੇ ਆ ਰਹੇ ਹਨ, ਉਹੀ ਸੂਰਜ ਚਮਕਦਾ ਆ ਰਿਹਾ ਹੈ, ਉਹ ਧਰਤੀ ਹੈ ਤੇ ਉਹੀ ਹਵਾ ਝੁਲਦੀ ਆ ਰਹੀ ਹੈ।

**ਛੋਡਹਿ ਅੰਨੁ ਕਰਹਿ ਪਾਖੰਡ ॥ ਨਾ ਸੋਹਾਗਨਿ ਨਾ ਓਹਿ ਰੰਡ॥**

(ਅੰਗ ੮੭੩)

ਜੋ ਲੋਕ ਅੰਨ ਛੱਡ ਦੇਂਦੇ ਹਨ ਤੇ ਇਹ ਪਖੰਡ ਕਰਦੇ ਹਨ ਉਹ (ਉਹਨਾਂ ਕੁੱਚਜੀਆਂ ਜਨਾਨੀਆਂ ਵਾਂਗ ਹਨ ਜੋ) ਨਾ ਸੋਹਾਗਣਾਂ ਹਨ ਨਾ ਰੰਡੀਆਂ।

**ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ॥**
**ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ॥**

(ਅੰਗ ੬੮੭)

ਮੈਂ ਭੀ ਤੀਰਥ ਉਤੇ ਇਸ਼ਨਾਨ ਕਰਨ ਜਾਂਦਾ ਹਾਂ, ਪਰ ਮੇਰੇ ਵਾਸਤੇ ਪਰਮਾਤਮਾ ਦਾ ਨਾਮ ਹੀ ਤੀਰਥ ਹੈ। ਗੁਰੂ ਦੇ ਸ਼ਬਦ ਨੂੰ ਵਿਚਾਰ ਮੰਡਲ ਵਿਚ ਟਿਕਾਣਾ (ਮੇਰੇ ਵਾਸਤੇ) ਤੀਰਥ

ਹੈ। (ਕਿਉਂਕਿ ਇਸ ਦੀ ਬਰਕਤ ਨਾਲ) ਮੇਰੇ ਅੰਦਰ ਪਰਮਾਤਮਾ ਨਾਲ ਡੂੰਘੀ ਸਾਂਝ ਬਣਦੀ ਹੈ।

**ਤੀਰਥ ਨਾਇ ਨ ਉਤਰਸਿ ਮੈਲੁ॥ਕਰਮ ਧਰਮ ਸਭਿ ਹਉਮੈ ਫੈਲੁ॥**

(ਅੰਗ ੮੯੦)

ਹੇ ਭਾਈ! ਮਾਇਆ ਦੇ ਮੋਹ ਦੀ ਇਹ ਮੈਲ ਤੀਰਥਾਂ ਉਤੇ ਇਸ਼ਨਾਨ ਕਰਕੇ ਨਹੀਂ ਉਤਰੇਗੀ। (ਤੀਰਥ ਇਸ਼ਨਾਨ ਆਦਿਕ ਇਹ) ਸਾਰੇ (ਮਿਥੇ ਹੋਏ) ਧਾਰਮਿਕ ਕੰਮ ਇਹ ਹਉਮੈ ਦਾ ਖਿਲਾਰਾ ਹੀ ਹੈ।

**ਕਬੀਰ ਹਰਿ ਕਾ ਸਿਮਰਨੁ ਛਾਡਿ ਕੈ ਅਹੋਈ ਰਾਖੈ ਨਾਰਿ॥**
**ਗਦਹੀ ਹੋਇ ਕੈ ਅਉਤਰੈ ਭਾਰੁ ਸਹੈ ਮਨ ਚਾਰਿ॥੧੦੮॥**

(ਅੰਗ ੧੩੭੦)

ਕਬੀਰ ਰਾਮ ਨਾਮ ਛੱਡਣ ਦਾ ਹੀ ਇਹ ਨਤੀਜਾ ਹੈ ਕਿ (ਮੂਰਖ) ਇਸਤਰੀ ਸੀਤਲਾ ਦੇਵੀ ਦੀ ਪੂਜਾ ਦਾ ਵਰਤ ਰੱਖਦੀ ਫਿਰਦੀ ਹੈ ਤੇ ਜੇ ਭਲਾ ਸੀਤਲਾ ਦੇਵੀ ਉਹਦੇ ਨਾਲ ਬਹੁਤਾ ਹੀ ਪਿਆਰ ਕਰੇਗੀ ਤਾਂ ਉਸ ਨੂੰ ਹਰ ਵੇਲੇ ਆਪਣੇ ਪਾਸ ਰੱਖਣ ਲਈ ਆਪਣੀ ਸਵਾਰੀ ਖੋਤੀ ਬਣਾ ਲਏਗੀ। ਸੋ ਉਹ ਮੂਰਖ ਇਸਤਰੀ ਖੋਤੀ ਦੀ ਜੂਨੇ ਪੈਂਦੀ ਹੈ ਤੇ (ਹੋਰ ਖੋਤੇ/ਖੋਤਿਆਂ ਵਾਂਗ ਛੱਟਾਂ ਆਦਿਕ ਦਾ) ਚਾਰ ਮਣ ਭਾਰ ਢੋਂਦੀ ਹੈ।

**ਸਤਿਗੁਰ ਬਾਝਹੁ ਅੰਧੁ ਗੁਬਾਰੁ॥**
**ਥਿਤੀ ਵਾਰ ਸੇਵਹਿ ਮੁਗਧ ਗਵਾਰ॥**

(ਅੰਗ ੮੪੩)

ਗੁਰੂ ਦੀ ਸ਼ਰਨ ਆਉਣ ਤੋਂ ਬਿਨਾਂ ਮਨੁੱਖ (ਆਤਮਕ ਜੀਵਨ ਵਲੋਂ) ਪੂਰੇ ਤੌਰ ਤੇ ਅੰਨ੍ਹਾ ਹੋਇਆ ਰਹਿੰਦਾ ਹੈ। ਗੁਰੂ ਦਾ ਆਸਰਾ ਪਰਨਾ ਛੱਡ ਕੇ ਹੀ ਮੂਰਖ ਮਨੁੱਖ ਥਿਤਾਂ ਤੇ ਵਾਰ ਮਨਾਂਦੇ ਫਿਰਦੇ ਹਨ।

**ਬਰਤ ਨੇਮ ਸੰਜਮ ਮਹਿ ਰਹਤਾ ਤਿਨ ਕਾ ਆਢੁ ਨ ਪਾਇਆ ॥**
**ਆਗੈ ਚਲਣੁ ਅਉਰੁ ਹੈ ਭਾਈ ਊਂਹਾ ਕਾਮਿ ਨ ਆਇਆ ॥੧॥**

(ਅੰਗ ੨੧੬)

ਮਨੁੱਖ ਵਰਤਾਂ ਸੰਜਮਾਂ ਦੇ ਨੇਮ ਵਿਚ ਰੁਝਾ ਰਹਿੰਦਾ ਹੈ ਪਰ ਉਹਨਾਂ ਉਦਮਾਂ ਦਾ ਮੁੱਲ ਉਸ ਨੂੰ ਇਕ ਕੌਡੀ ਭੀ ਨਹੀਂ ਮਿਲਦਾ। ਹੇ ਭਾਈ! ਜੀਵ ਦੇ ਨਾਲ ਪਰਲੋਕ ਵਿਚ ਸਾਥ ਨਿਬਾਹੁਣ ਵਾਲਾ ਪਦਾਰਥ ਹੋਰ ਹੈ (ਬਰਤ ਨੇਮ ਸੰਜਮ ਆਦਿਕ ਵਿਚੋਂ ਕੋਈ ਭੀ) ਪਰਲੋਕ

ਵਿਚ ਕੰਮ ਨਹੀਂ ਆਉਂਦਾ।

**ਇਕ ਦਝਹਿ ਇਕ ਦਬੀਅਹਿ ਇਕਨਾ ਕੁਤੇ ਖਾਹਿ॥**
**ਇਕਿ ਪਾਣੀ ਵਿਚਿ ਉਸਟੀਅਹਿ ਇਕਿ ਭੀ ਫਿਰਿ ਹਸਣਿ ਪਾਹਿ॥**
**ਨਾਨਕ ਏਵ ਨ ਜਾਪਈ ਕਿਥੈ ਜਾਇ ਸਮਾਹਿ॥੨॥**

(ਅੰਗ ੬੪੮)

ਮਰਨ ਤੇ ਕੋਈ ਸਾੜੇ ਜਾਂਦੇ ਹਨ, ਕੋਈ ਦੱਬੇ ਜਾਂਦੇ ਹਨ, ਇਕਨਾਂ ਨੂੰ ਕੁੱਤੇ ਖਾਂਦੇ ਹਨ, ਕੋਈ ਜਲ ਪ੍ਰਵਾਹ ਕੀਤੇ ਜਾਂਦੇ ਹਨ, ਤੇ ਕੋਈ ਸੁੱਕੇ ਖੂਹ ਵਿਚ ਰੱਖੇ ਜਾਂਦੇ ਹਨ। ਪਰ ਹੇ ਨਾਨਕ (ਸਰੀਰ ਦੇ) ਇਸ ਸਾੜਨ ਦੱਬਣ ਆਦਿਕ ਨਾਲ ਇਹ ਨਹੀਂ ਪਤਾ ਲਗ ਸਕਦਾ ਕਿ ਰੂਹਾਂ ਕਿਥੇ ਜਾ ਵੱਸਦੀਆਂ ਹਨ।

**ਰਾਮ ਨਾਮੁ ਜੋ ਜਨੁ ਜਪੈ ਅਨਦਿਨੁ ਸਦ ਜਾਗੈ॥**
**ਤੰਤੁ ਮੰਤੁ ਨਹ ਜੋਹਈ ਤਿਤੁ ਚਾਖੁ ਨ ਲਾਗੈ॥੧॥**

(ਅੰਗ ੮੧੭)

ਹੇ ਭਾਈ! ਜਿਹੜਾ ਮਨੁੱਖ ਪਰਮਾਤਮਾ ਦਾ ਨਾਮ ਜਪਦਾ ਰਹਿੰਦਾ ਹੈ, ਉਹ ਹਰ ਵੇਲੇ ਸਦਾ (ਵਿਕਾਰਾਂ ਵਲੋਂ) ਸੁਚੇਤ ਰਹਿੰਦਾ ਹੈ। ਕੋਈ ਜਾਦੂ ਟੂਣਾ ਉਸ ਉੱਤੇ ਅਸਰ ਨਹੀਂ ਕਰ ਸਕਦਾ, ਕੋਈ ਭੈੜੀ ਨਜ਼ਰ ਉਸ ਨੂੰ ਨਹੀਂ ਲਗ ਸਕਦੀ।



# ਪੱਥਰ ਪੂਜਾ/ਦੇਵ ਪੂਜਾ

**ਜੋ ਪਾਥਰ ਕਉ ਕਹਤੇ ਦੇਵ ॥ ਤਾ ਕੀ ਬਿਰਥਾ ਹੋਵੈ ਸੇਵ ॥**

**ਜੋ ਪਾਥਰ ਕੀ ਪਾਂਈ ਪਾਇ ॥ ਤਿਸ ਕੀ ਘਾਲ ਅਜਾਂਈ ਜਾਇ ॥ ੧ ॥**

(ਅੰਗ ੧੧੬੦)

ਜੋ ਮਨੁੱਖ ਪੱਥਰ ਦੀ ਮੂਰਤੀ ਨੂੰ ਰੱਬ ਆਖਦੇ ਹਨ ਉਹਨਾਂ ਦੀ ਕੀਤੀ ਸੇਵਾ ਵਿਅਰਥ ਜਾਂਦੀ ਹੈ। ਜੋ ਮਨੁੱਖ ਪੱਥਰ ਦੀ ਮੂਰਤੀ ਦੇ ਪੈਰੀਂ ਪੈਂਦੇ ਹਨ, ਉਹਨਾਂ ਦੀ ਮਿਹਨਤ ਅਜਾਈਂ ਚਲੀ ਜਾਂਦੀ ਹੈ।

**ਨਾਵਨ ਕਉ ਤੀਰਥ ਘਨੇ ਮਨ ਬਉਰਾ ਰੇ ਪੂਜਨ ਕਉ ਬਹੁ ਦੇਵ ॥**

**ਕਹੁ ਕਬੀਰ ਛੂਟਨੁ ਨਹੀ ਮਨ ਬਉਰਾ ਰੇ ਛੂਟਨੁ ਹਰਿ ਕੀ ਸੇਵ ॥ ੪ ॥**

(ਅੰਗ ੩੩੬)

ਹੇ ਕਬੀਰ ! ਆਖ ਹੇ ਝੱਲੇ ਮਨਾਂ ! ਭਾਵੇਂ ਇਸ਼ਨਾਨ ਕਰਨ ਲਈ ਬਥੇਰੇ ਤੀਰਥ ਹਨ ਤੇ ਪੂਜਣ ਲਈ ਬਥੇਰੇ ਦੇਵਤੇ ਹਨ (ਭਾਵੇਂ ਲੋਕ ਕਈ ਤੀਰਥਾਂ ਤੇ ਜਾ ਕੇ ਇਸ਼ਨਾਨ ਕਰਦੇ ਹਨ ਤੇ ਕਈ ਦੇਵਤਿਆਂ ਦੀ ਪੂਜਾ ਕਰਦੇ ਹਨ)। ਪਰ (ਮਾਇਆ ਦੇ ਮੋਹ ਤੇ ਸਹਿਮ ਤੋਂ) ਖਲਾਸੀ ਨਹੀਂ ਹੋ ਸਕਦੀ। ਖਲਾਸੀ ਸਿਰਫ ਪ੍ਰਭੂ ਦਾ ਸਿਮਰਨ ਕੀਤਿਆਂ ਹੀ ਹੁੰਦੀ ਹੈ।

**ਪਾਤੀ ਤੋਰੈ ਮਾਲਿਨੀ ਪਾਤੀ ਪਾਤੀ ਜੀਉ ॥**

**ਜਿਸੁ ਪਾਹਨ ਕਉ ਪਾਤੀ ਤੋਰੈ ਸੋ ਪਾਹਨ ਨਿਰਜੀਉ ॥ ੧ ॥**

(ਅੰਗ ੪੭੯)

(ਮੂਰਤੀ ਅੱਗੇ ਭੇਟ ਧਰਨ ਲਈ) ਮਾਲਣ ਪੱਤਰ ਤੋੜਦੀ ਹੈ, ਪਰ ਇਹ ਨਹੀਂ ਜਾਣਦੀ ਕਿ ਹਰੇਕ ਪੱਤਰ ਵਿਚ ਜਿੰਦ ਹੈ। ਜਿਸ ਪੱਥਰ (ਦੀ ਮੂਰਤੀ) ਦੀ ਖਾਤਰ (ਮਾਲਣ) ਪੱਤਰ ਤੋੜਦੀ ਹੇ ਉਹ ਪੱਥਰ ਦੀ ਮੂਰਤੀ ਨਿਰਜਿੰਦ ਹੈ।

**ਹਉ ਤਉ ਏਕੁ ਰਮਈਆ ਲੈਹਉ ॥**

**ਆਨ ਦੇਵ ਬਦਲਾਵਨਿ ਦੈਹਉ ॥ ੧ ॥** (ਅੰਗ ੮੭੪)

(ਹੇ ਪੰਡਤ) ਮੈਂ ਤਾਂ ਇਕ ਸੋਹਣੇ ਰਾਮ ਦਾ ਨਾਮ ਹੀ ਲਵਾਂਗਾ, ਤੁਹਾਡੇ ਹੋਰ ਸਾਰੇ ਦੇਵਤਿਆਂ ਨੂੰ ਉਸ ਨਾਮ ਦੇ ਵੱਟੇ ਵਿਚ ਦੇ ਦਿਆਂਗਾ। ਭਾਵ ਪ੍ਰਭੂ ਨਾਮ ਦੇ ਟਾਕਰੇ ਤੇ ਮੈਨੂੰ ਤੁਹਾਡੇ ਕਿਸੇ ਭੀ ਦੇਵੀ ਦੇਵਤੇ ਦੀ ਲੋੜ ਨਹੀਂ ਹੈ)।

**ਦੇਵੀ ਦੇਵਾ ਮੂਲੁ ਹੈ ਮਾਇਆ॥ ਸਿੰਮ੍ਰਿਤਿ ਸਾਸਤ ਜਿੰਨਿ ਉਪਾਇਆ॥**

(ਅੰਗ ੧੨੯)

ਇਹ ਮਾਇਆ ਹੀ (ਭਾਵ ਸੁਖਾਂ ਦੀ ਕਾਮਨਾ ਤੇ ਦੁੱਖਾਂ ਤੋਂ ਡਰ) ਦੇਵੀਆਂ ਦੇਵਤੇ ਰਚੇ ਜਾਣ ਦਾ ਕਾਰਨ ਹੈ। ਇਸ ਮਾਇਆ ਨੇ ਹੀ ਸਿੰਮ੍ਰਤੀਆਂ ਤੇ ਸ਼ਾਸ਼ਤਰ ਪੈਦਾ ਕਰ ਦਿਤੇ (ਸੁਖਾਂ ਦੀ ਪ੍ਰਾਪਤੀ ਤੇ ਦੁੱਖਾਂ ਦੀ ਨਿਵਿਰਤੀ ਦੀ ਖਾਤਰ ਹੀ) ਸਿੰਮ੍ਰਤੀਆਂ ਸ਼ਾਸਤ੍ਰਾਂ ਦੀ ਰਾਹੀਂ ਹੀ ਕਰਮ ਕਾਂਡ ਰਚੇ ਗਏ।

**ਪਾਥਰੁ ਲੇ ਪੂਜਹਿ ਮੁਗਧ ਗਵਾਰ॥**
**ਓਹਿ ਜਾ ਆਪਿ ਡੁਬੇ ਤੁਮ ਕਹਾ ਤਰਣਹਾਰੁ॥੨॥**

(ਅੰਗ ੫੫੬)

ਦੇਖੋ ਇਹ ਮੂਰਖ ਗਵਾਰ ਪੱਥਰ ਲੈ ਕੇ ਪੂਜ ਰਹੇ ਹਨ। (ਹੇ ਭਾਈ ਜਿਨ੍ਹਾਂ ਪੱਥਰਾਂ ਨੂੰ ਪੂਜਦੇ ਹੋ) ਜਦੋਂ ਉਹ ਆਪ (ਪਾਣੀ ਵਿਚ) ਡੁੱਬ ਜਾਂਦੇ ਹਨ ਤਾਂ ਉਹਨਾਂ ਨੂੰ ਪੂਜ ਕੇ) ਤੁਸੀਂ ਸੰਸਾਰ ਸਮੁੰਦਰ ਤੋਂ ਕਿਵੇਂ ਤਰ ਸਕਦੇ ਹੋ।

**ਕਬੀਰ ਠਾਕੁਰੁ ਪੂਜਹਿ ਮੋਲਿ ਲੇ ਮਨਹਠਿ ਤੀਰਥ ਜਾਹਿ॥**
**ਦੇਖਾ ਦੇਖੀ ਸ੍ਵਾਂਗੁ ਧਰਿ ਭੂਲੇ ਭਟਕਾ ਖਾਹਿ॥੧੩੫॥**

(ਅੰਗ ੧੩੭੧)

ਹੇ ਕਬੀਰ! ਜੋ ਲੋਕ ਠਾਕੁਰ (ਦੀ ਮੂਰਤੀ) ਮੁੱਲ ਲੈ ਕੇ ਉਸਦੀ ਪੂਜਾ ਕਰਦੇ ਹਨ ਅਤੇ ਮਨ ਦੇ ਹਠ ਨਾਲ ਤੀਰਥਾਂ ਤੇ ਜਾਂਦੇ ਹਨ (ਅਸਲ ਵਿਚ ਉਹ ਲੋਕ) ਇਕ ਦੂਜੇ ਨੂੰ (ਇਹ ਕੰਮ ਕਰਦਿਆਂ) ਵੇਖ ਕੇ ਸਾਂਗ ਬਣਾਈ ਜਾਂਦੇ ਹਨ। (ਇਸ ਵਿਚ ਅਸਲੀਅਤ ਕੋਈ ਨਹੀਂ ਹੁੰਦੀ, ਸਭ ਕੁਝ ਲੋਕਾਂ ਵਿਚ ਚੰਗਾ ਅਖਵਾਉਣ ਲਈ ਹੀ ਕੀਤਾ ਜਾਂਦਾ ਹੈ। ਹਿਰਦੇ ਵਿਚ ਪਰਮਾਤਮਾ ਦੇ ਪਿਆਰ ਦਾ ਕੋਈ ਹੁਲਾਰਾ ਨਹੀਂ ਹੁੰਦਾ) ਸਹੀ ਰਾਹ ਤੋਂ ਖੁੰਝੇ ਹੋਏ ਇਹ ਲੋਕ ਭਟਕਦੇ ਹਨ।

**ਕਬੀਰ ਪਾਹਨੁ ਪਰਮੇਸੁਰੁ ਕੀਆ ਪੂਜੈ ਸਭੁ ਸੰਸਾਰੁ॥**
**ਇਸ ਭਰਵਾਸੇ ਜੋ ਰਹੇ ਬੂਡੇ ਕਾਲੀ ਧਾਰ॥੧੩੬॥**

(ਅੰਗ ੧੩੭੧)

(ਪੰਡਤਾਂ ਦੇ ਪਿੱਛੇ ਲਗ ਕੇ) ਇਹ ਜਗਤ ਪੱਥਰ ਦੀ ਮੂਰਤੀ ਨੂੰ ਪਰਮੇਸ਼ਰ ਮਿੱਥ ਕੇ ਇਸ ਦੀ ਪੂਜਾ ਕਰ ਰਿਹਾ ਹੈ। ਜਿਨ੍ਹਾਂ ਮਨੁੱਖਾਂ ਨੂੰ ਇਹ ਵਿਸ਼ਵਾਸ ਬਣਿਆ ਹੋਇਆ ਹੈ ਕਿ ਪੱਥਰ ਦੀ ਪੂਜਾ ਕਰਕੇ ਉਹ ਪਰਮਾਤਮਾ ਦੀ ਭਗਤੀ ਕਰ ਰਹੇ ਹਨ ਉਹ ਡੂੰਘੇ ਪਾਣੀਆਂ ਵਿਚ ਡੁੱਬੇ ਸਮਝੋ (ਜਿਥੋਂ ਉਹਨਾਂ ਦਾ ਕੋਈ ਥਹੁ ਪਤਾ ਹੀ ਨਹੀਂ ਲਗਣਾ)।

**ਸਾਹਿਬੁ ਮੇਰਾ ਏਕੁ ਹੈ ਅਵਰੁ ਨਹੀ ਭਾਈ॥**

(ਅੰਗ ੪੨੦)

ਹੇ ਭਾਈ! ਸਾਡਾ ਮਾਲਕ ਪ੍ਰਭੂ ਬੇਮਿਸਾਲ ਹੈ, ਉਸ ਵਰਗਾ ਹੋਰ ਕੋਈ ਨਹੀਂ।

**ਏਕੈ ਪਾਥਰ ਕੀਜੈ ਭਾਉ॥ ਦੂਜੈ ਪਾਥਰ ਧਰੀਐ ਪਾਉ॥**
**ਜੇ ਓਹੁ ਦੇਉ ਤ ਓਹੁ ਭੀ ਦੇਵਾ॥**
**ਕਹਿ ਨਾਮਦੇਉ ਹਮ ਹਰਿ ਕੀ ਸੇਵਾ॥੪॥੧॥**

(ਅੰਗ ੫੨੫)

(ਕਿਆ ਅਜਬ ਗੱਲ ਹੈ ਕਿ) ਇਕ ਪੱਥਰ (ਨੂੰ ਦੇਵਤਾ ਬਣਾ ਕੇ ਉਸ) ਨਾਲ ਪਿਆਰ ਕੀਤਾ ਜਾਂਦਾ ਹੈ ਤੇ ਦੂਜੇ ਪੱਥਰਾਂ ਉਤੇ ਪੈਰ ਧਰਿਆ ਜਾਂਦਾ ਹੈ। ਜੇ ਉਹ ਪੱਥਰ (ਜਿਸ ਦੀ ਪੂਜਾ ਕੀਤੀ ਜਾਂਦੀ ਹੈ) ਦੇਵਤਾ ਹੈ ਤਾਂ ਦੂਜਾ ਪੱਥਰ ਵੀ ਦੇਵਤਾ ਹੈ। (ਉਸਨੂੰ ਕਿਉਂ ਪੈਰਾਂ ਹੇਠ ਲਤਾੜੀਦਾ ਹੈ ? ਪਰ) ਨਾਮਦੇਉ ਆਖਦਾ ਹੈ (ਅਸੀਂ ਕਿਸੇ ਪੱਥਰ ਨੂੰ ਦੇਵਤਾ ਥਾਪ ਕੇ ਉਸਦੀ ਪੂਜਾ ਕਰਨ ਨੂੰ ਤਿਆਰ ਨਹੀਂ) ਅਸੀਂ ਤਾਂ ਪਰਮਾਤਮਾ ਦੀ ਬੰਦਗੀ ਕਰਦੇ ਹਾਂ।

**ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ॥**
**ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ॥੪॥**

(ਅੰਗ ੪੮੮)

ਹੋਰ ਭਗਤਾਂ ਦੀਆਂ ਗੱਲਾਂ ਸੁਣ ਕੇ ਧੰਨਾ ਜੱਟ ਵੀ ਭਗਤੀ ਕਰਨ ਲਗ ਪਿਆ। ਧੰਨੇ ਦੇ ਭਾਗ ਜਾਗ ਪਏ - ਉਸਨੂੰ ਸਾਖਸ਼ਾਤ ਪ੍ਰਭੂ ਮਿਲ ਪਏ। (ਧੰਨੇ ਭਗਤ ਨੇ ਰੱਬ ਨੂੰ ਭਗਤੀ ਕਰਕੇ ਪਾਇਆ - ਪੱਥਰ ਪੂਜ ਕੇ ਨਹੀਂ ਪਾਇਆ)।

**ਪਾਖਾਨ ਗਢਿ ਕੈ ਮੂਰਤਿ ਕੀਨ੍ਹੀ ਦੇ ਕੈ ਛਾਤੀ ਪਾਉ॥**
**ਜੇ ਏਹ ਮੂਰਤਿ ਸਾਚੀ ਹੈ ਤਉ ਗੜ੍ਹਣਹਾਰੇ ਖਾਉ॥੩॥**

(ਅੰਗ ੪੭੯)

(ਮੂਰਤੀ ਘੜਨ ਵਾਲੇ ਨੇ) ਪੱਥਰ ਘੜ ਕੇ ਤੇ (ਘੜਨ ਵੇਲੇ ਮੂਰਤੀ ਦੀ) ਛਾਤੀ ਉਤੇ ਪੈਰ ਰੱਖ ਕੇ ਮੂਰਤੀ ਤਿਆਰ ਕੀਤੀ ਹੈ। ਜੇ ਇਹ ਮੂਰਤੀ ਹੀ ਅਸਲੀ ਦੇਵਤਾ ਹੈ ਤਾਂ (ਇਸ

ਨਿਰਾਦਰੀ ਦੇ ਕਾਰਨ) ਘੜਨ ਵਾਲੇ ਨੂੰ ਹੀ ਖਾ ਜਾਂਦੀ।

**ਘਰ ਮਹਿ ਠਾਕੁਰੁ ਨਦਰਿ ਨ ਆਵੈ॥**
**ਗਲ ਮਹਿ ਪਾਹਣੁ ਲੈ ਲਟਕਾਵੈ॥੧॥**

(ਅੰਗ ੭੩੯)

(ਪਰਮਾਤਮਾ ਨਾਲੋਂ ਟੁੱਟੇ ਹੋਏ ਮਨੁੱਖ ਨੂੰ) ਹਿਰਦੇ ਘਰ ਵਿਚ ਮਾਲਕ ਪ੍ਰਭੂ ਵੱਸਦਾ ਨਹੀਂ ਦਿੱਸਦਾ। ਪੱਥਰ (ਦੀ ਮੂਰਤੀ) ਲੈ ਕੇ ਆਪਣੇ ਗਲ ਵਿਚ ਲਟਕਾਈ ਫਿਰਦਾ ਹੈ।



# ਦੁਨਿਆਵੀ ਰਾਜੇ

**ਇਕੁ ਲਖੁ ਪੂਤ ਸਵਾ ਲਖੁ ਨਾਤੀ॥**
**ਤਿਹ ਰਾਵਨ ਘਰ ਦੀਆ ਨ ਬਾਤੀ॥੨॥**

(ਅੰਗ ੪੮੧)

ਜਿਸ ਰਾਵਣ ਦੇ ਇਕ ਲੱਖ ਪੁਤਰ ਤੇ ਸਵਾ ਲੱਖ ਪੋਤਰੇ (ਦੱਸੇ ਜਾਂਦੇ ਹਨ) ਉਸ ਦੇ ਮਹਿਲਾਂ ਵਿਚ ਕਿਤੇ ਦੀਵਾ ਵੱਟੀ ਜਗਦਾ ਨਾ ਰਿਹਾ।

**ਲੰਕਾ ਸਾ ਕੋਟੁ ਸਮੁੰਦ ਸੀ ਖਾਈ॥**
**ਤਿਹ ਰਾਵਨ ਘਰ ਖਬਰਿ ਨ ਪਾਈ॥੧॥**

(ਅੰਗ ੪੮੧)

ਜਿਸ ਰਾਵਣ ਦਾ ਲੰਕਾ ਵਰਗਾ ਕਿਲ੍ਹਾ ਸੀ, ਤੇ ਸਮੁੰਦਰ ਵਰਗੀ (ਉਸ ਕਿਲ੍ਹੇ ਦੀ ਰਾਖੀ ਲਈ) ਖਾਈ ਸੀ, ਉਸ ਰਾਵਣ ਦੇ ਘਰ ਦਾ ਅੱਜ ਨਿਸ਼ਾਨ ਨਹੀਂ ਮਿਲਦਾ।

**ਰਾਜੇ ਸੀਹ ਮੁਕਦਮ ਕੁਤੇ॥ ਜਾਇ ਜਗਾਇਨਿ੍ ਬੈਠੇ ਸੁਤੇ॥**

(ਅੰਗ ੧੨੮੮)

(ਨਾਮ ਤੋਂ ਸੱਖਣੀ ਵਿਦਿਆ ਵਾਲੇ) ਰਾਜੇ ਮਾਨੋ ਸ਼ੇਰ ਹਨ (ਉਹਨਾਂ ਦੇ ਪੜ੍ਹੇ ਹੋਏ ਅਹਿਲਕਾਰ (ਮਾਨੋ) ਕੁੱਤੇ ਹਨ। ਬੈਠੇ ਸੁੱਤੇ ਬੰਦਿਆਂ ਨੂੰ (ਭਾਵ ਵੇਲੇ ਕੁਵੇਲੇ) ਜਾ ਜਗਾਂਦੇ ਹਨ (ਭਾਵ ਤੰਗ ਕਰਦੇ ਹਨ)।

**ਏਹ ਭੂਪਤਿ ਰਾਣੇ ਰੰਗ ਦਿਨ ਚਾਰਿ ਸੁਹਾਵਣਾ॥**

(ਅੰਗ ੬੪੫)

ਰਾਜਿਆਂ ਤੇ ਰਾਣਿਆਂ ਦੇ ਇਹ ਰੰਗ ਚਾਰ ਦਿਨਾਂ (ਭਾਵ ਥੋੜ੍ਹੇ ਚਿਰ) ਲਈ ਸ਼ੋਭਨੀਕ ਹੁੰਦੇ ਹਨ।

**ਜਿਸ ਕੈ ਅੰਤਰਿ ਰਾਜ ਅਭਿਮਾਨੁ॥ ਸੋ ਨਰਕਪਾਤੀ ਹੋਵਤ ਸੁਆਨੁ॥**

(ਅੰਗ ੨੭੮)

ਜਿਸ ਮਨੁੱਖ ਦੇ ਮਨ ਵਿਚ ਰਾਜ ਦਾ ਮਾਣ ਹੈ ਉਹ ਕੁੱਤਾ ਨਰਕ ਵਿਚ ਪੈਣ ਦਾ ਸਜ਼ਾਵਾਰ ਹੈ।

**ਤਖਤਿ ਰਾਜਾ ਸੋ ਬਹੈ ਜਿ ਤਖਤੈ ਲਾਇਕ ਹੋਈ॥**

**ਜਿਨੀ ਸਚੁ ਪਛਾਣਿਆ ਸਚੁ ਰਾਜੇ ਸੇਈ॥..**

**ਨਿਹਚਲੁ ਸਚਾ ਏਕੁ ਹੈ ਗੁਰਮੁਖਿ ਬੂਝੈ ਸੁ ਨਿਹਚਲੁ ਹੋਈ॥੬॥**

(ਅੰਗ ੧੦੮੮)

ਜੋ ਮਨੁੱਖ ਤਖ਼ਤ ਦੇ ਜੋਗ ਹੁੰਦਾ ਹੈ ਉਹੀ ਰਾਜਾ ਬਣ ਕੇ ਤਖ਼ਤ ਤੇ ਬੈਠਦਾ ਹੈ। (ਭਾਵ ਜੋ ਮਾਇਆ ਦੀ ਤ੍ਰਿਸ਼ਨਾ ਭੁੱਖ ਗਵਾ ਕੇ ਬੇਪਰਵਾਹ ਹੋ ਜਾਂਦਾ ਹੇ, ਉਹੀ ਆਦਰ ਪਾਂਦਾ ਹੈ) ਜਿਨ੍ਹਾਂ ਨੇ ਪ੍ਰਭੂ ਨਾਲ ਡੂੰਘੀ ਸਾਂਝ ਪਾ ਲਈ ਹੈ ਉਹੀ ਅਸਲ ਰਾਜੇ ਹਨ। ..........ਅਟੱਲ ਰਾਜ ਵਾਲਾ ਇਕ ਪ੍ਰਭੂ ਹੀ ਹੈ। ਜੋ ਗੁਰੂ ਦੇ ਸਨਮੁਖ ਹੋ ਕੇ ਇਹ ਗੱਲ ਸਮਝ ਲੈਂਦਾ ਹੈ ਉਹ ਭੀ (ਤ੍ਰਿਸ਼ਨਾ ਭੁੱਖ ਵਲੋਂ) ਅਡੋਲ ਹੋ ਜਾਂਦਾ ਹੈ।



# ਅਸਲੀ ਰਾਜਾ - ਅਕਾਲ ਪੁਰਖ

ਕੋਊ ਹਰਿ ਸਮਾਨਿ ਨਹੀ ਰਾਜਾ॥
ਏ ਭੂਪਤਿ ਸਭ ਦਿਵਸ ਚਾਰਿ ਕੇ ਝੂਠੇ ਕਰਤ ਦਿਵਾਜਾ॥੧॥

(ਅੰਗ ੮੫੬)

ਹੇ ਭਾਈ! ਜਗਤ ਵਿਚ ਕੋਈ ਜੀਵ ਪ੍ਰਮਾਤਮਾ ਦੇ ਬਰਾਬਰ ਦਾ ਰਾਜਾ ਨਹੀਂ ਹੈ। ਇਹ ਦੁਨੀਆਂ ਦੇ ਸਭ ਰਾਜੇ ਚਾਰ ਦਿਨਾਂ ਦੇ ਰਾਜੇ ਹੁੰਦੇ ਹਨ (ਇਹ ਲੋਕ ਆਪਣੇ ਰਾਜ ਪ੍ਰਤਾਪ ਦੇ) ਝੂਠੇ ਵਿਖਾਵੇ ਕਰਦੇ ਹਨ।

ਕਬੀਰ ਤਾ ਸਿਉ ਪ੍ਰੀਤਿ ਕਰਿ ਜਾ ਕੋ ਠਾਕੁਰੁ ਰਾਮੁ॥
ਪੰਡਿਤ ਰਾਜੇ ਭੂਪਤੀ ਆਵਹਿ ਕਉਨੇ ਕਾਮ॥੨੪॥

(ਅੰਗ ੧੩੬੫)

ਹੇ ਕਬੀਰ! ਉਸ (ਸਤਿਸੰਗੀ) ਨਾਲ ਸਾਂਝ ਬਣਾ ਜਿਸਦਾ (ਆਸਰਾ ਪਰਨਾ) ਉਹ ਪਰਮਾਤਮਾ ਹੈ ਜੋ ਸਭ ਦਾ ਪਾਲਕ ਹੈ। (ਪ੍ਰਭੂ ਵਣਜਾਰਿਆਂ ਨਾਲ ਪ੍ਰੀਤਿ ਤੋੜ ਨਿਭ ਜਾਂਦੀ ਹੈ, ਪਰ ਦੁਨੀਆਂ ਦੇ ਵਪਾਰੀ) ਚਾਹੇ ਉਹ ਪੰਡਿਤ ਹੋਣ ਚਾਹੇ ਰਾਜੇ ਹੋਣ ਚਾਹੇ ਬੜੀ ਭੁਇੰ ਦੇ ਮਾਲਕ ਹੋਣ, ਕਿਸੇ ਕੰਮ ਨਹੀਂ ਆਉਂਦੇ।



# ਭਗਤਾਂ ਦੇ ਤਿਉਹਾਰ

**ਹੋਲੀ ਕੀਨੀ ਸੰਤ ਸੇਵ॥ ਰੰਗੁ ਲਾਗਾ ਅਤਿ ਲਾਲ ਦੇਵ॥੨॥**
**ਮਨੁ ਤਨੁ ਮਉਲਿਓ ਅਤਿ ਅਨੂਪ॥ ਸੂਕੈ ਨਾਹੀ ਛਾਵ ਧੂਪ॥**
**ਸਗਲੀ ਰੂਤੀ ਹਰਿਆ ਹੋਇ॥ ਸਦ ਬਸੰਤ ਗੁਰ ਮਿਲੇ ਦੇਵ॥੩॥**

(ਅੰਗ ੧੧੮੦)

ਸੰਤ ਜਨਾਂ ਦੀ ਸੇਵਾ ਨੂੰ ਮੈਂ ਹੋਲੀ ਬਣਾਇਆ ਹੈ। ਸੰਤ ਜਨਾਂ ਦੀ ਸੰਗਤ ਦੀ ਬਰਕਤ ਨਾਲ ਮੇਰੇ ਅੰਦਰ ਪਰਮਾਤਮਾ ਦੇ ਪਿਆਰ ਦਾ ਗੂੜ੍ਹਾ ਆਤਮਕ ਰੰਗ ਚੜ੍ਹ ਗਿਆ ਹੈ। ਪ੍ਰਭੂ ਦੇ ਗੁਣ ਗਾਵਣ ਦੀ ਬਰਕਤ ਨਾਲ ਮੇਰਾ ਮਨ ਮੇਰਾ ਤਨ ਸੋਹਣਾ ਖਿੜ ਗਿਆ ਹੈ। ਹੁਣ ਚਾਹੇ ਦੁੱਖ ਹੋਣ ਚਾਹੇ ਸੁਖ (ਮੇਰੇ ਮਨ ਤਨ ਵਿਚ) ਆਤਮਕ ਖਿੜਾਉ ਦੀ ਤਰਾਵਤ ਕਦੇ ਮੁਕਦੀ ਨਹੀਂ। ਹੁਣ ਮੇਰਾ ਮਨ ਸਾਰਿਆਂ ਸਮਿਆਂ ਵਿਚ ਹੀ ਆਤਮਕ ਜੀਵਨ ਨਾਲ ਭਰਪੂਰ ਰਹਿੰਦਾ ਹੈ। ਮੈਨੂੰ ਗੁਰਦੇਵ ਜੀ ਮਿਲ ਪਏ ਹਨ, ਮੇਰੇ ਅੰਦਰ (ਸਦ ਬਸੰਤ) ਸਦਾ ਬਸੰਤ ਦਾ ਖਿੜਾਉ ਬਣਿਆ ਰਹਿੰਦਾ ਹੈ।



# ਦੁਨੀਆਂ ਦੀ ਉਲਟੀ ਪਰਖ

**ਖੋਟੇ ਕਉ ਖਰਾ ਕਹੈ ਖਰੇ ਸਾਰ ਨ ਜਾਣੈ॥**
**ਅੰਧੇ ਕਾ ਨਾਉ ਪਾਰਖੂ ਕਲੀ ਕਾਲ ਵਿਡਾਣੈ॥੩॥**

(ਅੰਗ ੨੨੯)

ਮਾਇਆ ਦੇ ਮੋਹ ਦੇ ਵਿਚ ਅੰਨ੍ਹਾ ਹੋਇਆ ਮਨੁੱਖ ਉਸ ਧਨ ਨੂੰ ਜੋ ਪ੍ਰਭੂ ਦੀ ਦਰਗਾਹ ਵਿਚ ਮੁੱਲ ਨਹੀਂ ਪਾਂਦਾ ਅਸਲ ਧਨ ਆਖਦਾ ਹੈ। ਪਰ ਜਿਹੜਾ ਨਾਮ ਧਨ ਅਸਲ ਧਨ (ਹੈ ਉਸ) ਦੀ ਕਦਰ ਹੀ ਨਹੀਂ ਸਮਝਦਾ। ਮਾਇਆ ਵਿਚ ਅੰਨ੍ਹੇ ਹੋਏ ਮਨੁੱਖ ਨੂੰ ਸਿਆਣਾ ਆਖਿਆ ਜਾ ਰਿਹਾ ਹੈ। ਇਹ ਦੁਨੀਆਂ ਦੀ ਇਸ ਸਮੇਂ ਦੀ ਅਸਚਰਜ ਚਾਲ ਹੈ।

**ਸੂਤੇ ਕਉ ਜਾਗਤੁ ਕਹੈ ਜਾਗਤ ਕਉ ਸੂਤਾ॥**
**ਜੀਵਤ ਕਉ ਮੂਆ ਕਹੈ ਮੂਏ ਨਹੀ ਰੋਤਾ॥੪॥**

(ਅੰਗ ੨੨੯)

ਮਾਇਆ ਦੇ ਮੋਹ ਦੀ ਨੀਂਦ ਵਿਚ ਸੁੱਤੇ ਪਏ ਨੂੰ ਜਗਤ ਆਖਦਾ ਹੈ ਕਿ ਇਹ ਸੁਚੇਤ ਹੈ, ਜਾਗਦਾ ਪਿਆ ਹੈ। ਪਰ ਜਿਹੜਾ ਮਨੁੱਖ ਪਰਮਾਤਮਾ ਦੀ ਯਾਦ ਵਿਚ ਜਾਗਦਾ ਹੈ ਸੁਚੇਤ ਹੈ ਉਸਨੂੰ ਆਖਦਾ ਹੈ ਕਿ ਇਹ ਸੁੱਤਾ ਪਿਆ ਹੈ। ਪ੍ਰਭੂ ਦੀ ਭਗਤੀ ਦੀ ਬਰਕਤ ਨਾਲ ਜਿਊਂਦੇ, ਆਤਮਕ ਜੀਵਨ ਵਾਲੇ ਨੂੰ ਜਗਤ ਆਖਦਾ ਹੈ ਕਿ ਇਹ ਸਾਡੇ ਭਾ ਦਾ ਮੋਇਆ ਹੋਇਆ ਹੈ। ਪਰ ਆਤਮਕ ਮੌਤੇ ਮਰੇ ਹੋਏ ਨੂੰ ਵੇਖ ਕੇ ਕੋਈ ਅਫਸੋਸ ਨਹੀਂ ਕਰਦਾ।

**ਅੰਧੇ ਅਕਲੀ ਬਾਹਰੇ ਕਿਆ ਤਿਨ ਸਿਉ ਕਹੀਐ॥**
**ਬਿਨੁ ਗੁਰ ਪੰਥੁ ਨ ਸੂਝਈ ਕਿਤੁ ਬਿਧਿ ਨਿਰਬਹੀਐ॥੨॥**

(ਅੰਗ ੨੨੯)

ਜਿਨ੍ਹਾਂ ਬੰਦਿਆਂ ਨੂੰ ਮਾਇਆ ਦੇ ਮੋਹ ਨੇ ਅੰਨ੍ਹਿਆ ਕਰ ਦਿੱਤਾ ਹੈ ਤੇ ਅਕਲਹੀਣ ਕਰ ਦਿੱਤਾ ਹੈ ਉਹਨਾਂ ਨੂੰ ਇਹ ਸਮਝਾਣ ਦਾ ਕੋਈ ਲਾਭ ਨਹੀਂ। ਗੁਰੂ ਦੀ ਸ਼ਰਨ ਤੋਂ ਬਿਨਾਂ ਉਹਨਾਂ ਨੂੰ ਜੀਵਨ ਦਾ ਸਹੀ ਰਸਤਾ ਲੱਭ ਨਹੀਂ ਸਕਦਾ, ਸਹੀ ਜੀਵਨ ਰਾਹ ਦੇ ਰਾਹੀ ਦਾ ਉਹਨਾਂ ਨਾਲ ਕਿਸੇ ਤਰ੍ਹਾਂ ਭੀ ਸਾਥ ਨਹੀਂ ਨਿਭ ਸਕਦਾ।

**ਜਿਹ ਕਰਣੀ ਹੋਵਹਿ ਸਰਮਿੰਦਾ ਇਹਾ ਕਮਾਨੀ ਰੀਤਿ॥**
**ਸੰਤ ਕੀ ਨਿੰਦਾ ਸਾਕਤ ਕੀ ਪੂਜਾ ਐਸੀ ਦ੍ਰਿੜੀ ਬਿਪਰੀਤਿ॥੧॥**

(ਅੰਗ ੬੭੩)

ਹੇ ਭਾਈ! ਜਿਨ੍ਹੀ ਕੰਮੀਂ ਤੂੰ (ਪਰਮਾਤਮਾ ਦੀ ਦਰਗਾਹ ਵਿਚ) ਸ਼ਰਮਿੰਦਾ ਹੋਵੇਂਗਾ। ਉਹਨਾਂ ਹੀ ਕੰਮਾਂ ਦੀ ਚਾਲ ਚਲ ਰਿਹਾ ਹੈਂ। ਤੂੰ ਸੰਤ ਜਨਾਂ ਦੀ ਨਿੰਦਾ ਕਰਦਾ ਰਹਿੰਦਾ ਹੈਂ, ਤੇ ਪਰਮਾਤਮਾ ਨਾਲੋਂ ਟੁੱਟੇ ਹੋਏ ਮਨੁੱਖਾਂ ਦਾ ਆਦਰ ਸਤਿਕਾਰ ਕਰਦਾ ਹੈਂ। ਤੂੰ ਅਸਚਰਜ ਉਲਟੀ ਮਤਿ ਗ੍ਰਹਿਣ ਕੀਤੀ ਹੋਈ ਹੈ।



# ਸੋਹਾਗਣਿ ਜੀਵ ਇਸਤਰੀ

ਧਨੁ ਸੋਹਾਗਨਿ ਜੋ ਪ੍ਰਭੂ ਪਛਾਨੈ॥
ਮਾਨੈ ਹੁਕਮੁ ਤਜੈ ਅਭਿਮਾਨੈ॥
ਪ੍ਰਿਅ ਸਿਉ ਰਾਤੀ ਰਲੀਆ ਮਾਨੈ॥੧॥

(ਅੰਗ ੭੩੭)

ਹੇ ਸਹੇਲੀਏ! ਉਹ ਜੀਵ ਇਸਤਰੀ ਸੁਹਾਗ ਭਾਗ ਵਾਲੀ ਹੈ ਸਲਾਹੁਣ ਜੋਗ ਹੈ, ਜਿਹੜੀ ਪ੍ਰਭੂ-ਪਤੀ ਨਾਲ ਸਾਂਝ ਬਣਾਂਦੀ ਹੈ। ਜਿਹੜੀ ਅਹੰਕਾਰ ਛੱਡ ਕੇ ਪ੍ਰਭੂ-ਪਤੀ ਦਾ ਹੁਕਮ ਮੰਨਦੀ ਰਹਿੰਦੀ ਹੈ। ਉਹ ਜੀਵ ਇਸਤਰੀ ਪ੍ਰਭੂ (ਦੇ ਪਿਆਰ ਰੰਗ) ਵਿਚ ਰੰਗੀ ਹੋਈ ਉਸਦੇ ਮਿਲਾਪ ਦਾ ਆਤਮਕ ਆਨੰਦ ਮਾਣਦੀ ਰਹਿੰਦੀ ਹੈ।

ਸਾਈ ਸੋੁਹਾਗਣਿ ਨਾਨਕਾ ਜੋ ਭਾਣੀ ਕਰਤਾਰਿ ਰੀ॥੪॥

(ਅੰਗ ੪੦੦)

ਹੇ ਜਿੰਦੇ! ਉਹੀ ਜੀਵ ਇਸਤਰੀ ਸੁਹਾਗ ਭਾਗ ਵਾਲੀ ਹੈ ਜੋ (ਕਰਤਾਰ ਨੂੰ) ਪਿਆਰੀ ਲੱਗਦੀ ਹੈ, ਜੋ ਕਰਤਾਰ (ਦੀ ਯਾਦ) ਵਿਚ ਲੀਨ ਰਹਿੰਦੀ ਹੈ।



# ਇਸਤਰੀ ਦਾ ਸਥਾਨ

**ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥**

(ਅੰਗ ੪੭੩)

ਜਿਸ ਇਸਤਰੀ (ਜਾਤੀ) ਤੋਂ ਰਾਜੇ (ਭੀ) ਜੰਮਦੇ ਹਨ, ਉਸਨੂੰ ਮੰਦਾ ਆਖਣਾ ਠੀਕ ਨਹੀਂ ਹੈ।

**ਭੰਡਹੁ ਹੀ ਭੰਡੁ ਊਪਜੈ ਭੰਡੈ ਬਾਝੁ ਨ ਕੋਇ॥**
**ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ॥**

(ਅੰਗ ੪੭੩)

ਇਸਤਰੀ ਤੋਂ ਹੀ ਇਸਤਰੀ ਪੈਦਾ ਹੁੰਦੀ ਹੈ। (ਜਗਤ ਵਿਚ) ਕੋਈ ਜੀਵ ਇਸਤਰੀ ਤੋਂ ਬਿਨਾਂ ਪੈਦਾ ਨਹੀਂ ਹੋ ਸਕਦਾ। ਹੇ ਨਾਨਕ ! ਕੇਵਲ ਇਕ ਸੱਚਾ ਪ੍ਰਭੂ ਹੀ ਹੈ ਜੋ ਇਸਤਰੀ ਤੋਂ ਨਹੀਂ ਜੰਮਿਆ।

***

# ਪਤੀ ਪਤਨੀ ਇਕ ਜੋਤਿ

ਧਨ ਪਿਰੁ ਏਹਿ ਨ ਆਖੀਅਨਿ ਬਹਨਿ ਇਕਠੇ ਹੋਇ॥
ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ॥ ੩॥

(ਅੰਗ ੭੮੮)

ਜੋ (ਸਿਰਫ ਸਰੀਰਕ ਤੌਰ ਤੇ) ਰਲ ਕੇ ਬਹਿਣ ਉਨ੍ਹਾਂ ਨੂੰ ਅਸਲ ਇਸਤਰੀ ਖਸਮ ਨਹੀਂ ਆਖੀਦਾ। ਜਿਨ੍ਹਾਂ ਦੇ ਦੋਹਾਂ ਜਿਸਮਾਂ ਵਿਚ ਇਕੋ ਆਤਮਾ ਹੋ ਜਾਏ ਉਹ ਹੈ ਇਸਤਰੀ ਤੇ ਉਹ ਹੈ ਪਤੀ।



# ਸਤੀ ਇਸਤਰੀ

**ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨਿ੍॥**
**ਨਾਨਕ ਸਤੀਆ ਜਾਣੀਅਨਿ੍ ਜਿ ਬਿਰਹੇ ਚੋਟ ਮਰੰਨਿ੍॥੧॥**

(ਅੰਗ ੭੮੭)

ਉਹ ਇਸਤਰੀਆਂ ਸਤੀ (ਹੋ ਗਈਆਂ) ਨਹੀਂ ਆਖੀਦੀਆਂ ਜੋ (ਪਤੀ ਦੀ) ਲੋਥ ਦੇ ਨਾਲ ਸੜ ਮਰਦੀਆਂ ਹਨ। ਹੇ ਨਾਨਕ ! ਜੋ (ਪਤੀ ਦੀ ਮੌਤ ਤੇ) ਵਿਛੋੜੇ ਦੀ ਹੀ ਸੱਟ ਨਾਲ ਮਰ ਜਾਣ ਉਹਨਾਂ ਨੂੰ ਸਤੀ (ਹੋ ਗਈਆਂ) ਸਮਝਣਾ ਚਾਹੀਦਾ ਹੈ।

**ਭੀ ਸੋ ਸਤੀਆ ਜਾਣੀਅਨਿ ਸੀਲ ਸੰਤੋਖਿ ਰਹੰਨਿ੍॥**
**ਸੇਵਨਿ ਸਾਈ ਆਪਣਾ ਨਿਤ ਉਠਿ ਸੰਮ੍ਾਲੰਨਿ੍॥੨॥**

(ਅੰਗ ੭੮੭)

ਉਹਨਾਂ ਜਨਾਨੀਆਂ ਨੂੰ ਭੀ ਸਤੀਆਂ ਹੀ ਸਮਝਣਾ ਚਾਹੀਦਾ ਹੈ ਜੋ ਪਤਿਬ੍ਰਤ ਧਰਮ ਵਿਚ ਰਹਿੰਦੀਆਂ ਹਨ, ਜੋ ਆਪਣੇ ਖਸਮ ਦੀ ਸੇਵਾ ਕਰਦੀਆਂ ਹਨ ਤੇ ਸਦਾ ਉੱਦਮ ਨਾਲ ਆਪਣਾ ਇਹ ਧਰਮ ਚੇਤੇ ਰੱਖਦੀਆਂ ਹਨ।

**ਜਲੈ ਨ ਪਾਈਐ ਰਾਮ ਸਨੇਹੀ॥ਕਿਰਤਿ ਸੰਜੋਗਿ ਸਤੀ ਉਠਿ ਹੋਈ॥੧॥**

(ਅੰਗ ੧੮੫)

(ਆਪਣੇ ਮਰੇ ਪਤੀ ਨਾਲ ਮੁੜ) ਕੀਤੇ ਜਾ ਸਕਣ ਵਾਲੇ ਮਿਲਾਪ ਦੀ ਖਾਤਰ (ਇਸਤਰੀ) ਉਠ ਕੇ ਸਤੀ ਹੋ ਜਾਂਦੀ ਹੈ (ਪਤੀ ਦੀ ਚਿਖਾ ਵਿਚ ਸੜ ਮਰਦੀ ਹੈ ਪਰ ਅੱਗ ਵਿਚ) ਸੜਨ ਨਾਲ ਪਿਆਰ ਕਰਨ ਵਾਲਾ ਪਤੀ ਨਹੀਂ ਮਿਲ ਸਕਦਾ।

**ਬਿਨੁ ਸਤ ਸਤੀ ਹੋਇ ਕੈਸੇ ਨਾਰਿ॥ਪੰਡਿਤ ਦੇਖਹੁ ਰਿਦੈ ਬੀਚਾਰਿ॥੧॥**

(ਅੰਗ ੩੨੮)

ਹੇ ਪੰਡਿਤ ! ਮਨ ਵਿਚ ਵਿਚਾਰ ਕੇ ਦੇਖ, ਭਲਾ ਸਤਿ ਧਰਮ ਤੋਂ ਬਿਨਾਂ ਕੋਈ ਇਸਤਰੀ ਸਤੀ ਕਿਵੇਂ ਬਣ ਸਕਦੀ ਹੈ।

# ਸਹੀ ਖਾਣੇ ਦੀ ਪਰਖ

**ਬਾਬਾ ਹੋਰੁ ਖਾਣਾ ਖੁਸੀ ਖੁਆਰੁ ॥**
**ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥੧॥**

(ਅੰਗ ੧੬)

ਹੇ ਭਾਈ ! ਜਿਨ੍ਹਾਂ ਪਦਾਰਥਾਂ ਦੇ ਖਾਣ ਨਾਲ ਮਨ ਰੋਗੀ ਹੋ ਜਾਂਦਾ ਹੈ ਅਤੇ ਮਨ ਵਿਚ (ਭੀ ਕਈ) ਮੰਦੇ ਖਿਆਲ ਤੁਰ ਪੈਂਦੇ ਹਨ ਉਹਨਾਂ ਪਦਾਰਥਾਂ ਨੂੰ ਖਾਣ ਨਾਲ ਖੁਆਰੀ ਹੁੰਦੀ ਹੈ।

**ਖਾਣਾ ਪੀਣਾ ਪਵਿਤ੍ਰੁ ਹੈ ਦਿਤੋਨੁ ਰਿਜਕੁ ਸੰਬਾਹਿ ॥**

(ਅੰਗ ੪੭੨)

ਪਦਾਰਥਾਂ ਦਾ ਖਾਣਾ ਪੀਣਾ ਭੀ ਪਵਿੱਤਰ ਹੈ (ਭਾਵ ਮਾੜਾ ਨਹੀਂ ਕਿਉਂਕਿ) ਪ੍ਰਭੂ ਨੇ ਆਪ ਇਕੱਠਾ ਕਰ ਕੇ ਰਿਜ਼ਕ ਜੀਵਾਂ ਨੂੰ (ਦਿਤਾ ਹੈ)।

**ਫਿਟੁ ਇਵੇਹਾ ਜੀਵਿਆ ਜਿਤੁ ਖਾਇ ਵਧਾਇਆ ਪੇਟੁ ॥**

(ਅੰਗ ੭੯੦)

ਫਿੱਟੇ ਮੂੰਹ ਅਜੇਹੇ ਜਿਊਣ ਨੂੰ, ਜਿਸ ਵਿਚ ਸਿਰਫ ਖਾ ਖਾ ਕੇ ਹੀ ਢਿੱਡ ਵਧਾ ਲਿਆ।



# ਮਾਸ ਖਾਣ ਦਾ ਭਰਮ

**ਪਹਿਲਾਂ ਮਾਸਹੁ ਨਿੰਮਿਆ ਮਾਸੈ ਅੰਦਰਿ ਵਾਸੁ॥**
**ਜੀਉ ਪਾਇ ਮਾਸੁ ਮੁਹਿ ਮਿਲਿਆ ਹਡੁ ਚੰਮੁ ਤਨੁ ਮਾਸੁ॥**
**ਮਾਸਹੁ ਬਾਹਰਿ ਕਢਿਆ ਮੰਮਾ ਮਾਸੁ ਗਿਰਾਸੁ॥** (ਅੰਗ ੧੨੮੯)

ਸਭ ਤੋਂ ਪਹਿਲਾਂ ਮਾਸ (ਭਾਵ ਪਿਤਾ ਦੇ ਵੀਰਜ) ਤੋਂ ਹੀ (ਜੀਵ ਦੀ ਹਸਤੀ ਦਾ) ਮੁੱਢ ਬਣਦਾ ਹੈ (ਫਿਰ) ਮਾਸ (ਭਾਵ ਮਾਂ ਦੇ ਪੇਟ) ਵਿਚ ਹੀ ਇਸ ਦਾ ਵਸੇਬਾ ਹੁੰਦਾ ਹੈ। ਜਦੋਂ ਪੁਤਲੇ ਵਿਚ ਜਾਨ ਪੈਂਦੀ ਹੈ ਤਾਂ ਵੀ (ਜੀਭ ਰੂਪ) ਮਾਸ ਮੂੰਹ ਵਿਚ ਮਿਲਦਾ ਹੈ (ਇਸ ਦੇ ਸਰੀਰ ਦੀ ਸਾਰੀ ਹੀ ਘਾੜਤ) ਹੱਡ ਚੰਮ ਸਰੀਰ ਸਭ ਕੁਝ ਮਾਸ ਹੀ ਬਣਦਾ ਹੈ। ਜਦੋਂ ਮਾਂ ਦੇ ਪੇਟ ਰੂਪ ਮਾਸ ਵਿਚੋਂ ਬਾਹਰ ਭੇਜਿਆ ਜਾਂਦਾ ਹੈ ਤਾਂ ਭੀ ਮੰਮਾਂ (ਰੂਪ) ਮਾਸ ਖੁਰਾਕ ਮਿਲਦੀ ਹੈ।

**ਮਾਸੁ ਮਾਸੁ ਕਰਿ ਮੂਰਖੁ ਝਗੜੇ ਗਿਆਨੁ ਧਿਆਨੁ ਨਹੀ ਜਾਣੈ॥**
**ਕਉਣੁ ਮਾਸੁ ਕਉਣੁ ਸਾਗੁ ਕਹਾਵੈ ਕਿਸੁ ਮਹਿ ਪਾਪ ਸਮਾਣੇ॥**
**ਗੈਂਡਾ ਮਾਰਿ ਹੋਮ ਜਗ ਕੀਏ ਦੇਵਤਿਆ ਕੀ ਬਾਣੇ॥** (ਅੰਗ ੧੨੮੯)

(ਆਪਣੇ ਵਲੋਂ ਮਾਸ ਦਾ ਤਿਆਗੀ) ਮੂਰਖ (ਪੰਡਿਤ) ਮਾਸ ਮਾਸ ਆਖ ਕੇ ਚਰਚਾ ਕਰਦਾ ਹੈ, ਪਰ ਨਾ ਇਸ ਨੂੰ ਆਤਮਕ ਜੀਵਨ ਦੀ ਸਮਝ ਨਾ ਇਸਨੂੰ ਸੁਰਤ ਹੈ (ਨਹੀਂ ਤਾਂ ਇਹ ਗਹੁ ਨਾਲ ਵਿਚਾਰੇ) ਕਿ ਮਾਸ ਤੇ ਸਾਗ ਵਿਚ ਕੀ ਫਰਕ ਹੈ ਤੇ ਕਿਸ (ਦੇ ਖਾਣ) ਵਿਚ ਪਾਪ ਹੈ। (ਪੁਰਾਣੇ ਸਮੇਂ ਵਿਚ ਭੀ ਲੋਕ) ਦੇਵਤਿਆਂ ਦੇ ਸੁਭਾਉ ਅਨੁਸਾਰ (ਭਾਵ ਦੇਵਤਿਆਂ ਨੂੰ ਖੁਸ਼ ਕਰਨ ਲਈ) ਗੈਂਡਾ ਮਾਰ ਕੇ ਹੋਮ ਤੇ ਯੱਗ ਕਰਦੇ ਸਨ।

**ਕਿਆ ਮੇਵਾ ਕਿਆ ਘਿਉ ਗੁੜੁ ਮਿਠਾ ਕਿਆ ਮੈਦਾ ਕਿਆ ਮਾਸੁ॥...**
**ਨਾਨਕ ਸਚੇ ਨਾਮ ਵਿਣੁ ਸਭੇ ਟੋਲ ਵਿਣਾਸੁ॥੨॥** (ਅੰਗ ੧੪੨)

ਕੀ ਹੋਇਆ ਜੇ ਮੇਵੇ ਘਿਉ ਮਿੱਠਾ ਗੁੜ ਮੈਦਾ ਤੇ ਮਾਸ ਆਦਿਕ ਪਦਾਰਥ ਵਰਤੇ? .............। ਹੇ ਨਾਨਕ! ਪਰਮਾਤਮਾ ਦੇ ਨਾਮ ਤੋਂ ਬਿਨਾਂ ਸਾਰੇ ਪਦਾਰਥ ਨਾਸ਼ਵੰਤ ਹਨ।



# ਮਦਿ ਸੇਵਨ

**ਅੰਮ੍ਰਿਤ ਕਾ ਵਾਪਾਰੀ ਹੋਵੈ ਕਿਆ ਮਦਿ ਛੂਛੈ ਭਾਉ ਧਰੇ॥੨॥**

(ਅੰਗ ੩੬੦)

ਜੇਹੜਾ ਮਨੁੱਖ ਅਟੱਲ ਆਤਮਕ ਜੀਵਨ ਦੇਣ ਵਾਲੇ ਇਸ ਰਸ ਦਾ ਵਾਪਾਰੀ ਬਣ ਜਾਏ ਉਹ ਸ਼ਰਾਬ ਦੇ ਹੋਛੇ ਰਸ ਨਾਲ ਪਿਆਰ ਨਹੀਂ ਕਰਦਾ।

**ਇਤੁ ਮਦਿ ਪੀਤੈ ਨਾਨਕਾ ਬਹੁਤੇ ਖਟੀਅਹਿ ਬਿਕਾਰ॥** (ਅੰਗ ੫੫੩)

ਹੇ ਨਾਨਕ! ਇਸ ਸ਼ਰਾਬ ਦੇ ਪੀਤਿਆਂ ਬਹੁਤੇ ਵਿਕਾਰ ਹੀ ਖਟੀਦੇ ਹਨ। (ਭਾਵ ਅਹੰਕਾਰ, ਤ੍ਰਿਸ਼ਨਾ, ਕੂੜ ਆਦਿਕ ਦੇ ਕਾਰਨ ਵਿਕਾਰ ਹੀ ਵਿਕਾਰ ਪੈਦਾ ਹੋ ਰਹੇ ਹਨ)।

**ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ॥**
**ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ॥**
**ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ॥**
**ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ॥** (ਅੰਗ ੫੫੪)

ਜਿਸ ਸ਼ਰਾਬ ਦੇ ਪੀਤਿਆਂ ਅਕਲ ਦੂਰ ਹੋ ਜਾਂਦੀ ਹੈ ਤੇ ਬਕਣ ਦਾ ਜੋਸ਼ ਆ ਚੜ੍ਹਦਾ ਹੈ। ਆਪਣੇ ਪਰਾਏ ਦੀ ਪਛਾਣ ਨਹੀਂ ਰਹਿੰਦੀ, ਮਾਲਕ ਵਲੋਂ ਧੱਕੇ ਪੈਂਦੇ ਹਨ। ਜਿਸਦੇ ਪੀਤਿਆਂ ਖਸਮ ਵਿਸਰਦਾ ਹੈ ਤੇ ਦਰਗਾਹ ਵਿਚ ਸਜ਼ਾ ਮਿਲਦੀ ਹੈ, ਐਸੀ ਚੰਦਰੀ ਸ਼ਰਾਬ ਜਿਥੋਂ ਤਕ ਵੱਸ ਚਲੇ ਕਦੇ ਨਹੀਂ ਪੀਣੀ ਚਾਹੀਦੀ।

**ਦੁਰਮਤਿ ਮਦੁ ਜੋ ਪੀਵਤੇ ਬਿਖਲੀ ਪਤਿ ਕਮਲੀ॥**
**ਰਾਮ ਰਸਾਇਣਿ ਜੋ ਰਤੇ ਨਾਨਕ ਸਚ ਅਮਲੀ॥੪॥** (ਅੰਗ ੩੯੯)

ਖੋਟੀ ਮਤਿ (ਮਾਨੋਂ) ਸ਼ਰਾਬ ਹੈ ਜੋ ਮਨੁੱਖ ਇਹ ਸ਼ਰਾਬ ਪੀਣ ਲਗ ਪੈਂਦੇ ਹਨ ਉਹ ਦੁਰਾਚਾਰੀ ਹੋ ਜਾਂਦੇ ਹਨ, ਉਹ ਵਿਕਾਰਾਂ ਵਿਚ ਝੱਲੇ ਹੋ ਜਾਂਦੇ ਹਨ। ਪਰ ਹੇ ਨਾਨਕ! ਜਿਹੜੇ ਮਨੁੱਖ ਪਰਮਾਤਮਾ ਦੇ ਨਾਮ ਦੇ ਸ੍ਰੇਸ਼ਟ ਰਸ ਵਿਚ ਮਸਤ ਰਹਿੰਦੇ ਹਨ ਉਹਨਾਂ ਨੂੰ ਸਦਾ ਥਿਰ ਰਹਿਣ ਵਾਲੇ ਪਰਮਾਤਮਾ ਦੇ ਨਾਮ ਦਾ ਅਮਲ ਲੱਗ ਜਾਂਦਾ ਹੈ।

# ਆਨੰਦ ਅਵਸਥਾ

**ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ॥** (ਅੰਗ ੯੧੭)

ਹੇ ਮਾਂ! (ਮੇਰੇ ਅੰਦਰ) ਪੂਰਨ ਖੜਾਉ ਪੈਦਾ ਹੋ ਗਿਆ ਹੈ, ਕਿਉਂਕਿ ਮੈਨੂੰ ਗੁਰੂ ਮਿਲ ਪਿਆ ਹੈ।

**ਆਨੰਦੁ ਆਨੰਦੁ ਸਭੁ ਕੋ ਕਹੈ ਆਨੰਦੁ ਗੁਰੂ ਤੇ ਜਾਣਿਆ॥**

(ਅੰਗ ੯੧੭)

ਆਖਣ ਨੂੰ ਤਾਂ ਹਰ ਕੋਈ ਆਖ ਦੇਂਦਾ ਹੈ ਕਿ ਮੈਨੂੰ ਆਨੰਦ ਪਰਾਪਤ ਹੋ ਗਿਆ ਹੈ, ਪਰ ਅਸਲ ਆਨੰਦ ਦੀ ਸੂਝ ਸਤਿਗੁਰੂ ਤੋਂ ਹੀ ਮਿਲਦੀ ਹੈ।

**ਅਨਦੁ ਸੁਣਹੁ ਵਡਭਾਗੀਹੋ ਸਗਲ ਮਨੋਰਥ ਪੂਰੇ॥**

**ਪਾਰਬ੍ਰਹਮੁ ਪ੍ਰਭੁ ਪਾਇਆ ਉਤਰੇ ਸਗਲ ਵਿਸੂਰੇ॥** (ਅੰਗ ੯੨੨)

ਹੇ ਵੱਡੇ ਭਾਗਾਂ ਵਾਲਿਓ! ਸੁਣੋ ਆਨੰਦ ਇਹ ਹੈ ਕਿ (ਉਸ ਅਵਸਥਾ ਵਿਚ) ਮਨ ਦੀਆਂ ਸਾਰੀਆਂ ਦੌੜਾਂ ਮੁੱਕ ਜਾਂਦੀਆਂ ਹਨ (ਸਾਰੇ ਸੰਕਲਪ ਸਿਰੇ ਚੜ੍ਹ ਜਾਂਦੇ ਹਨ, ਪਰਮ ਆਤਮਾ ਪ੍ਰਭੂ ਮਿਲ ਪੈਂਦਾ ਹੈ, ਸਾਰੇ ਚਿੰਤਾ ਝੋਰੇ ਮਨ ਤੋਂ ਲਹਿ ਜਾਂਦੇ ਹਨ।

**ਬਿਨਵੰਤਿ ਨਾਨਕੁ ਗੁਰ ਚਰਣ ਲਾਗੇ ਵਾਜੇ ਅਨਹਦ ਤੂਰੇ॥੪੦॥**

(ਅੰਗ ੯੨੨)

ਨਾਨਕ ਬੇਨਤੀ ਕਰਦਾ ਹੈ, ਜਿਹੜੇ ਬੰਦੇ ਗੁਰੂ ਦੀ ਚਰਨੀਂ ਲੱਗਦੇ ਹਨ ਉਹਨਾਂ ਦੇ ਅੰਦਰ ਇਕ ਰਸ ਖੁਸ਼ੀ ਦੇ ਵਾਜੇ ਵੱਜ ਪੈਂਦੇ ਹਨ (ਉਹਨਾਂ ਦੇ ਅੰਦਰ ਆਤਮਕ ਆਨੰਦ ਪੈਦਾ ਹੋ ਜਾਂਦਾ ਹੈ)।

**ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥ ਦੇਹੀ ਮਹਿ ਇਸ ਕਾ ਬਿਸ੍ਰਾਮੁ॥**

(ਅੰਗ ੨੯੩)

(ਉਸ ਮਨੁੱਖ ਦੇ) ਸਰੀਰ ਵਿਚ ਪ੍ਰਭੂ ਦੇ ਉਸ ਨਾਮ ਦਾ ਟਿਕਾਣਾ (ਹੋ ਜਾਂਦਾ ਹੈ)। ਜੋ (ਮਾਨੋਂ ਜਗਤ ਦੇ) ਨੌਂ ਹੀ ਖਜ਼ਾਨਿਆਂ (ਦੇ ਤੁਲ) ਹੈ ਤੇ ਅੰਮ੍ਰਿਤ ਹੈ।

# ਮੁਕਤੀ/ਜੀਵਨ ਮੁਕਤਿ/ਚੌਥਾ ਪਦ

**ਪ੍ਰਭ ਕੀ ਆਗਿਆ ਆਤਮ ਹਿਤਾਵੈ॥ ਜੀਵਨ ਮੁਕਤਿ ਸੋਊ ਕਹਾਵੈ॥**

(ਅੰਗ ੨੭੫)

ਜੋ ਮਨੁੱਖ ਪ੍ਰਭੂ ਦੀ ਰਜ਼ਾ ਨੂੰ ਮਨ ਵਿਚ ਮਿੱਠੀ ਕਰਕੇ ਮੰਨਦਾ ਹੈ ਉਹ ਜਿਊਂਦਾ ਹੀ ਮੁਕਤ ਅਖਵਾਉਂਦਾ ਹੈ।

**ਤਿਹੁ ਗੁਣ ਮਹਿ ਜਾ ਕਉ ਭਰਮਾਏ॥ ਜਨਮਿ ਮਰੈ ਫਿਰਿ ਆਵੈ ਜਾਏ॥**

(ਅੰਗ ੨੮੪)

ਜਿਨ੍ਹਾਂ ਨੂੰ ਮਾਇਆ ਦੇ ਤਿੰਨਾਂ ਗੁਣਾਂ ਵਿਚ ਭਵਾਉਂਦਾ ਹੈ ਉਹ ਜੰਮਦੇ ਮਰਦੇ ਰਹਿੰਦੇ ਹਨ ਤੇ ਮੁੜ ਮੁੜ ਜਗਤ ਵਿਚ ਆਉਂਦੇ ਤੇ ਜਾਂਦੇ ਰਹਿੰਦੇ ਹਨ।

**ਕਰਿ ਕਿਰਪਾ ਜਿਸੁ ਆਪਨੈ ਨਾਮਿ ਲਾਏ॥**
**ਨਾਨਕ ਚਉਥੇ ਪਦ ਮਹਿ ਸੋ ਜਨੁ ਗਤਿ ਪਾਏ॥ ੫ ॥**

(ਅੰਗ ੨੮੪)

ਜਿਸਨੂੰ ਮੇਹਰ ਕਰਕੇ ਆਪਣੇ ਨਾਮ ਵਿਚ ਜੋੜਦਾ ਹੈ, ਹੇ ਨਾਨਕ! ਉਹ ਮਨੁੱਖ (ਮਾਇਆ ਦੇ ਅਸਰ ਤੋਂ ਪਰਲੇ) ਚੌਥੇ ਦਰਜੇ ਵਿਚ ਅਪੜ ਕੇ ਉੱਚੀ ਅਵਸਥਾ ਪ੍ਰਾਪਤ ਕਰਦਾ ਹੈ।

**ਓਹੁ ਧਨਵੰਤੁ ਕੁਲਵੰਤੁ ਪਤਿਵੰਤੁ॥**
**ਜੀਵਨ ਮੁਕਤਿ ਜਿਸੁ ਰਿਦੈ ਭਗਵੰਤੁ॥**

(ਅੰਗ ੨੯੪)

ਜਿਸ ਮਨੁੱਖ ਦੇ ਹਿਰਦੇ ਵਿਚ ਭਗਵਾਨ ਵੱਸਦਾ ਹੈ, ਉਹ ਜਿਊਂਦਾ ਹੀ ਮੁਕਤ ਹੋ ਜਾਂਦਾ ਹੈ। (ਭਾਵ ਜਿਊਂਦਾ ਹੀ ਮਾਇਆ ਦੇ ਬੰਧਨਾਂ ਤੋਂ ਆਜ਼ਾਦੀ ਪਾ ਲੈਂਦਾ ਹੈ)। ਨਾਲ ਹੀ ਉਹ ਧਨਵਾਨ, ਕੁਲ ਵਾਲਾ ਤੇ ਇੱਜ਼ਤ ਵਾਲਾ ਬਣ ਜਾਂਦਾ ਹੈ।

**ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ॥**
**ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ॥**

(ਅੰਗ ੯੩੮)

ਜਿਵੇਂ ਪਾਣੀ ਵਿਚ ਉਗਿਆ ਹੋਇਆ ਕੌਲ ਫੁੱਲ (ਪਾਣੀ ਨਾਲੋਂ) ਨਿਰਾਲਾ (ਵੱਖਰਾ) ਰਹਿੰਦਾ ਹੈ, ਜਿਵੇਂ ਨਦੀ ਵਿਚ (ਤਰਦੀ) ਮੁਰਗਾਈ (ਭਾਵ ਉਸਦੇ ਖੰਭ ਪਾਣੀ ਨਾਲ ਨਹੀਂ ਭਿਜਦੇ ਇਸੇ ਤਰ੍ਹਾਂ) ਹੇ ਨਾਨਕ! ਗੁਰੂ ਦੇ ਸ਼ਬਦ ਵਿਚ ਸੁਰਤ (ਜੋੜ ਕੇ) ਨਾਮ ਜਪਿਆਂ ਸੰਸਾਰ ਸਮੁੰਦਰ ਤਰ ਸਕੀਦਾ ਹੈ।

**ਸਾਚ ਸਬਦ ਬਿਨੁ ਪਤਿ ਨਹੀ ਪਾਵੈ॥**
**ਨਾਨਕ ਬਿਨੁ ਨਾਵੈ ਕਿਉ ਸਾਚਿ ਸਮਾਵੈ॥੩੦॥**

(ਅੰਗ ੯੪੧)

ਸੱਚੇ ਸ਼ਬਦ ਤੋਂ ਬਿਨਾਂ (ਕੋਈ ਮਨੁੱਖ) ਇੱਜ਼ਤ ਹਾਸਲ ਨਹੀਂ ਕਰ ਸਕਦਾ, ਹੇ ਨਾਨਕ! ਪ੍ਰਭੂ ਦੇ ਨਾਮ ਤੋਂ ਬਿਨਾਂ ਪ੍ਰਭੂ ਵਿਚ ਮਨੁੱਖ ਕਿਵੇਂ ਸਮਾ ਸਕਦਾ ਹੈ (ਨਹੀਂ ਸਮਾ ਸਕਦਾ)।



# ਮ੍ਰਿਤਯੂ

**ਘਲੇ ਆਵਹਿ ਨਾਨਕਾ ਸਦੇ ਉਠੀ ਜਾਹਿ ॥੧॥**

(ਅੰਗ ੧੨੩੯)

ਹੇ ਨਾਨਕ (ਉਸ ਮਾਲਕ ਦੇ) ਭੇਜੇ ਹੋਏ ਜੀਵ (ਇਸ ਜਗਤ ਵਿਚ) ਆ ਜਾਂਦੇ ਹਨ ਤੇ ਉਸ ਦੇ ਬੁਲਾਏ ਹੋਏ (ਏਥੋਂ) ਉਠ ਕੇ ਤੁਰ ਪੈਂਦੇ ਹਨ।

**ਸਜਣ ਮੇਰੇ ਰੰਗੁਲੇ ਜਾਇ ਸੁਤੇ ਜੀਰਾਣਿ ॥**

(ਅੰਗ ੨੩)

ਮੇਰੇ ਪਿਆਰੇ ਸੱਜਣ ਕਬਰਿਸਤਾਨ ਵਿਚ ਜਾ ਸੁੱਤੇ ਹਨ।

**ਕਾਹੇ ਕਉ ਮੂਰਖ ਭਖਲਾਇਆ ॥ਮਿਲਿ ਸੰਜੋਗਿ ਹੁਕਮਿ ਤੂੰ ਆਇਆ ॥੧॥**

(ਅੰਗ ੧੯੮)

ਹੇ ਮੂਰਖ ! ਤੂੰ ਕਿਉਂ (ਵਿਲ੍ਹਕ ਰਿਹਾ ਹੈਂ ਜਿਵੇ) ਸੁਪਨੇ ਦੇ ਅਸਰ ਹੇਠ ਬੋਲ ਰਿਹਾ ਹੈਂ। (ਤੈਨੂੰ ਇਹ ਸੂਝ ਨਹੀਂ ਕਿ) ਤੂੰ ਪਰਮਾਤਮਾ ਦੇ ਹੁਕਮ ਵਿਚ (ਪਿਛਲੇ) ਸੰਜੋਗ ਅਨੁਸਾਰ (ਇਹਨਾਂ ਮਾਂ ਪਿਉ ਆਦਿਕ ਸੰਬੰਧੀਆਂ ਨਾਲ) ਮਿਲ ਕੇ (ਜਗਤ ਵਿਚ) ਆਇਆ ਹੈਂ। ਜਿਤਨਾ ਚਿਰ ਇਹ ਸੰਜੋਗ ਕਾਇਮ ਹੈ ਉਤਨਾ ਚਿਰ ਹੀ ਇਹਨਾਂ ਸੰਬੰਧੀਆਂ ਨਾਲ ਮੇਲ ਰਹਿ ਸਕਦਾ ਹੈ।

**ਅਵਰ ਮੂਏ ਕਿਆ ਸੋਗੁ ਕਰੀਜੈ ॥ ਤਉ ਕੀਜੈ ਜਉ ਆਪਨ ਜੀਜੈ ॥੧॥**

(ਅੰਗ ੩੨੫)

ਹੋਰਨਾਂ ਦੇ ਮਰਨ ਤੇ ਸੋਗ ਕਰਨ ਦਾ ਕੀ ਲਾਭ ? ਉਹਨਾਂ ਦੇ ਵਿਛੋੜੇ ਦਾ ਸੋਗ ਤਾਂ ਹੀ ਕਰੀਏ ਜੇ ਆਪ (ਇਥੇ ਸਦਾ) ਜੀਉਂਦੇ ਰਹਿਣਾ ਹੋਵੇ।

**ਵਾਲੇਵੇ ਕਾਰਣਿ ਬਾਬਾ ਰੋਈਐ ਰੋਵਣੁ ਸਗਲ ਬਿਕਾਰੋ ॥**

(ਅੰਗ ੫੭੯)

ਹੇ ਭਾਈ! ਦੁਨੀਆਂ ਦੇ ਧਨ ਪਦਾਰਥ ਖਾਤਰ ਜੋ ਰੋਈਦਾ ਹੈ ਉਹ ਰੋਣਾ ਸਾਰਾ ਹੀ ਵਿਅਰਥ ਹੈ।

**ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ॥**

(ਅੰਗ ੫੭੯)

ਜਿਹੜੇ ਮਨੁੱਖ (ਜਿਉਂਦਿਆਂ ਹੀ ਪ੍ਰਭੂ ਦੀਆਂ ਨਜ਼ਰਾਂ ਵਿਚ) ਕਬੂਲ ਹੋ ਕੇ ਮਰਦੇ ਹਨ ਉਹ ਸੂਰਮੇ ਹਨ। ਉਹਨਾਂ ਦਾ ਮਰਨਾ ਭੀ (ਲੋਕ ਪਰਲੋਕ ਵਿਚ) ਸਲਾਹਿਆ ਜਾਂਦਾ ਹੈ।

**ਬਾਬਾ ਆਇਆ ਹੈ ਉਠਿ ਚਲਣਾ ਇਹੁ ਜਗੁ ਝੂਠੁ ਪਸਾਰੋਵਾ॥**

(ਅੰਗ ੫੮੧)

ਹੇ ਭਾਈ! (ਜਗਤ ਵਿਚ ਜਿਹੜਾ ਵੀ ਜੀਵ ਜਨਮ ਲੈ ਕੇ) ਆਇਆ ਹੈ ਉਸਨੇ (ਆਖਰ ਏਥੋਂ) ਕੂਚ ਕਰ ਜਾਣਾ ਹੈ। (ਕਿਸੇ ਨੇ ਇਥੇ ਸਦਾ ਨਹੀਂ ਬੈਠੇ ਰਹਿਣਾ) ਇਹ ਜਗਤ ਹੈ ਹੀ ਨਾਸ਼ਵੰਤ ਖਿਲਾਰਾ।

**ਭੈ ਰੋਵੈ ਗੁਣ ਸਾਰਿ ਸਮਾਲੇ ਕੋ ਮਰੈ ਨ ਮੁਇਆ ਨਾਲੇ॥**

(ਅੰਗ ੫੮੨)

ਜੀਵ (ਕੂਚ ਕਰਨ ਵਾਲੇ ਆਪਣੇ ਸੰਬੰਧੀ ਦੇ ਪਿਛੇ ਦੁਨੀਆਂ ਵਿਚ ਵਾਪਰਨ ਵਾਲੇ ਦੁੱਖਾਂ ਦੇ) ਸਹਿਮ ਵਿਚ ਰੋਂਦਾ ਹੈ ਤੇ ਉਸਦੇ ਗੁਣਾਂ (ਸੁਖਾਂ) ਨੂੰ ਮੁੜ ਮੁੜ ਚੇਤੇ ਕਰਦਾ ਹੈ, ਪਰ ਕਦੇ ਵੀ ਕੋਈ ਜੀਵ ਮੋਏ ਪਰਾਣੀਆਂ ਦੇ ਨਾਲ ਮਰਦਾ ਨਹੀਂ ਹੈ। (ਜਿਊਣਾ ਹਰੇਕ ਨੂੰ ਪਿਆਰਾ ਲਗਦਾ ਹੈ ਅਤੇ ਆਈ ਦੇ ਬਿਨਾਂ ਕੋਈ ਮਰ ਭੀ ਨਹੀਂ ਸਕਦਾ)।

**ਰੋਵਨਹਾਰੈ ਝੂਠੁ ਕਮਾਨਾ॥ ਹਸਿ ਹਸਿ ਸੋਗੁ ਕਰਤ ਬੇਗਾਨਾ॥੧॥**

(ਅੰਗ ੩੮੯)

(ਹੇ ਭਾਈ! ਜਿਥੇ ਕੋਈ ਮਰਦਾ ਹੈ ਤੇ ਉਸਨੂੰ ਕੋਈ ਸੰਬੰਧੀ ਰੋਂਦਾ ਹੈ ਉਹ) ਰੋਣ ਵਾਲਾ ਭੀ (ਆਪਣੇ ਦੁਖਾਂ ਨੂੰ ਰੋਂਦਾ ਹੈ ਤੇ ਇਸ ਤਰ੍ਹਾਂ) ਝੂਠਾ ਰੋਣ ਹੀ ਰੋਂਦਾ ਹੈ। ਜਿਹੜਾ ਕੋਈ ਓਪਰਾ ਮਨੁੱਖ (ਉਸਦੇ ਮਰਨ ਤੇ ਅਫਸੋਸ ਕਰਨ ਆਉਂਦਾ ਹੈ ਉਹ) ਹੱਸ ਹੱਸ ਕੇ ਅਫਸੋਸ ਕਰਦਾ ਹੈ।

**ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ॥**

**ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ॥੩॥**

(ਅੰਗ ੧੨)

ਉਹ ਸੰਮਤ ਉਹ ਦਿਹਾੜਾ (ਪਹਿਲਾਂ ਹੀ) ਮਿਥਿਆ ਹੋਇਆ ਹੈ (ਜਦੋਂ ਪਤੀ ਦੇ ਦੇਸ ਜਾਣ ਲਈ ਮੇਰੇ ਵਾਸਤੇ ਚਿੱਠੀ ਆਉਣੀ ਹੈ, ਹੇ ਸਤਿਸੰਗੀ ਸਹੇਲੀਓ ! ਰਲ ਕੇ ਮੈਨੂੰ ਮਾਂਈਏਂ ਪਾਓ ਤੇ ਹੇ ਸੱਜਣ (ਸਹੇਲੀਓ) ਮੈਨੂੰ ਸੋਹਣੀਆਂ ਅਸੀਸਾਂ ਭੀ ਦਿਉ (ਭਾਵ ਮੇਰੇ ਲਈ ਅਰਦਾਸ ਭੀ ਕਰੋ) ਜਿਵੇਂ ਪ੍ਰਭੂ ਪਤੀ ਨਾਲ ਮੇਰਾ ਮਿਲਾਪ ਹੋ ਜਾਏ।

**ਦੇਖਹਿ ਕੀਤਾ ਆਪਣਾ ਧਰਿ ਕਚੀ ਪਕੀ ਸਾਰੀਐ॥**
**ਜੋ ਆਇਆ ਸੋ ਚਲਸੀ ਸਭੁ ਕੋਈ ਆਈ ਵਾਰੀਐ॥**

(ਅੰਗ ੪੭੪)

ਕੱਚੇ ਪੱਕੇ (ਚੰਗੇ ਮੰਦੇ) ਜੀਵਾਂ ਨੂੰ ਪੈਦਾ ਕਰ ਕੇ ਆਪਣੇ ਪੈਦਾ ਕੀਤੇ ਹੋਇਆਂ ਦੀ ਤੂੰ ਆਪ ਹੀ ਸੰਭਾਲ ਕਰਦਾ ਹੈਂ। ਜੋ ਭੀ ਜੀਵ ਇਸ ਸੰਸਾਰ ਵਿਚ ਆਏ ਹਨ ਉਹਨਾਂ ਨੇ ਏਥੋਂ ਤੁਰ ਜਾਣਾ ਹੈ। ਏਥੋਂ ਤੁਰਨ ਵਾਸਤੇ ਸਭ ਦੀ ਵਾਰੀ ਆ ਜਾਣੀ ਹੈ।

**ਜਿਨ੍ ਕੀ ਚੀਰੀ ਦਰਗਹ ਪਾਟੀ ਤਿਨ੍ਾ ਮਰਣਾ ਭਾਈ॥੫॥**

(ਅੰਗ ੪੧੮)

ਹੇ ਭਾਈ ! ਧੁਰੋਂ ਹੀ ਜਿਨ੍ਹਾਂ ਦੀ ਉਮਰ ਦੀ ਚਿੱਠੀ ਪਾਟ ਜਾਂਦੀ ਹੈ, ਉਹਨਾਂ ਮਰਨਾ ਹੀ ਹੁੰਦਾ ਹੈ।

**ਸਭਨਾ ਮਰਣਾ ਆਇਆ ਵੇਛੋੜਾ ਸਭਨਾਹ॥**

(ਅੰਗ ੫੯੫)

(ਜੋ ਜੀਵ ਦੁਨੀਆਂ ਦੇ ਹੋਛੇ ਸੁਖਾਂ ਦੀ ਖਾਤਰ ਪ੍ਰਭੂ ਨੂੰ ਭੁੱਲ ਜਾਂਦੇ ਹਨ) ਉਹਨਾਂ ਸਭਨਾਂ ਨੂੰ ਪ੍ਰਭੂ ਚਰਨਾਂ ਤੋਂ ਵਿਛੋੜਾ ਰਹਿੰਦਾ ਹੈ, ਉਹ ਸਾਰੇ ਜੰਮਦੇ ਮਰਦੇ ਹੀ ਰਹਿੰਦੇ ਹਨ।

**ਮਰਣੁ ਲਿਖਾਇ ਮੰਡਲ ਮਹਿ ਆਏ ਜੀਵਣੁ ਸਾਜਹਿ ਮਾਈ॥**
**ਏਕਿ ਚਲੇ ਹਮ ਦੇਖਹ ਸੁਆਮੀ ਭਾਹਿ ਬਲੰਤੀ ਆਈ॥੩॥**

(ਅੰਗ ੮੭੬)

ਹੇ ਮਾਂ ! ਜੀਵ ਜਗਤ ਵਿਚ (ਇਹ ਲੇਖ ਮੱਥੇ ਤੇ) ਲਿਖਾ ਕੇ ਆਉਂਦੇ ਹਨ (ਕਿ) ਮੌਤ ਜ਼ਰੂਰ ਆਵੇਗੀ, ਪਰ ਤੈਨੂੰ ਵਿਸਾਰ ਕੇ ਇਥੇ ਸਦਾ ਜਿਊਂਦੇ ਰਹਿਣ ਦਾ ਬਾਨ੍ਹਣੂ ਬੰਨ੍ਹਦੇ ਰਹਿੰਦੇ ਹਨ। ਹੇ ਮਾਲਿਕ ਪ੍ਰਭੂ ! ਸਾਡੀਆਂ ਅੱਖਾਂ ਦੇ ਸਾਹਮਣੇ ਹੀ ਅਨੇਕਾਂ ਜੀਵ (ਇਥੋਂ) ਤੁਰੇ ਜਾ ਰਹੇ ਹਨ। (ਮੌਤ ਦੀ) ਅੱਗ ਬਲ ਰਹੀ ਹੈ (ਇਸ ਵਿਚ ਸਭ ਦੇ ਸਰੀਰ ਭਸਮ ਹੋ ਜਾਣੇ ਹਨ)।

**ਨਹ ਕਿਛੁ ਜਨਮੈ ਨਹ ਕਿਛੁ ਮਰੈ॥ ਆਪਨ ਚਲਿਤੁ ਆਪ ਹੀ ਕਰੈ॥**

(ਅੰਗ ੨੮੧)

ਨਾ ਕੁਝ ਜੰਮਦਾ ਹੈ ਨਾ ਕੁਝ ਮਰਦਾ ਹੈ (ਇਹ ਜਨਮ ਮਰਨ ਦਾ ਤਾਂ) ਪ੍ਰਭੂ ਆਪ ਹੀ ਖੇਲ ਤਮਾਸ਼ਾ ਕਰ ਰਿਹਾ ਹੈ।

**ਇਹੁ ਤਉ ਰਚਨੁ ਰਚਿਆ ਕਰਤਾਰਿ॥**
**ਆਵਤ ਜਾਵਤ ਹੁਕਮਿ ਅਪਾਰਿ॥**
**ਨਹ ਕੋ ਮੂਆ ਨ ਮਰਣੈ ਜੋਗੁ॥**
**ਨਹ ਬਿਨਸੈ ਅਬਿਨਾਸੀ ਹੋਗੁ॥ ੩ ॥**

(ਅੰਗ ੮੮੫)

ਹੇ ਭਾਈ! ਇਹ ਜਗਤ ਤਾਂ ਕਰਤਾਰ ਨੇ ਇਕ ਖੇਡ ਰਚੀ ਹੋਈ ਹੈ। ਉਸ ਕਰਤਾਰ ਦੇ ਕਦੇ ਨਾ ਖਤਮ ਹੋਣ ਵਾਲੇ ਹੁਕਮ ਵਿਚ ਹੀ ਜੀਵ ਇਥੇ ਆਉਂਦੇ ਰਹਿੰਦੇ ਹਨ ਤੇ ਇਥੋਂ ਜਾਂਦੇ ਰਹਿੰਦੇ ਹਨ। ਉਂਞ ਕੋਈ ਭੀ ਜੀਵ ਆਤਮਾ ਕਦੇ ਮਰਦਾ ਨਹੀਂ ਹੈ ਕਿਉਂਕਿ ਇਹ ਮਰਨ-ਜੋਗਾ ਹੀ ਨਹੀਂ। ਇਹ ਜੀਵ ਆਤਮਾ ਕਦੇ ਨਾਸ ਨਹੀਂ ਹੁੰਦਾ, ਇਸ ਦਾ ਅਸਲਾ ਜੁ ਸਦਾ ਕਾਇਮ ਰਹਿਣ ਵਾਲਾ ਹੀ ਹੋਇਆ।



# ਲੋਕ ਪਰਲੋਕ

**ਦੁਹਾ ਸਿਰਿਆ ਕਾ ਆਪਿ ਸੁਆਮੀ ॥**
**ਖੇਲੈ ਬਿਗਸੈ ਅੰਤਰਜਾਮੀ ॥**

(ਅੰਗ ੨੭੭)

ਪ੍ਰਭੂ ਆਪ ਹੀ ਲੋਕ ਪਰਲੋਕ ਦਾ ਮਾਲਕ ਹੈ, ਉਹ ਸਭ ਦੇ ਦਿਲ ਦੀ ਜਾਨਣ ਵਾਲਾ ਆਪ ਜਗਤ ਖੇਡ ਖੇਡਦਾ ਹੈ ਤੇ (ਇਸ ਨੂੰ ਵੇਖ ਕੇ ਖ਼ੁਸ਼ ਹੁੰਦਾ ਹੈ)।



# ਗੁਰਬਾਣੀ ਪੰਗਤੀਆਂ ਲੇਖਾਂ ਤੋਂ ਅਲੱਗ

**ਕਹੁ ਕਬੀਰ ਜਨ ਭਏ ਖਾਲਸੇ ਪ੍ਰੇਮ ਭਗਤਿ ਜਿਹ ਜਾਨੀ॥੪॥**

(ਅੰਗ ੬੫੫)

ਹੇ ਕਬੀਰ ! ਆਖ ਜਿਨ੍ਹਾਂ ਮਨੁੱਖਾਂ ਨੇ ਪ੍ਰੇਮਾ-ਭਗਤੀ ਕਰਨੀ ਸਮਝ ਲਈ ਹੈ ਉਹ (ਮੌਤ ਦੇ ਸਹਿਮ ਤੋਂ) ਆਜ਼ਾਦ ਹੋ ਗਏ ਹਨ।

**ਮਾਤਾ ਮਤਿ ਪਿਤਾ ਸੰਤੋਖੁ॥**

(ਅੰਗ ੧੫੧)

ਜੀਵ ਇਸਤਰੀ ਉਚੀ ਮਤਿ ਨੂੰ ਆਪਣੀ ਮਾਂ ਬਣਾ ਲਏ (ਉੱਚੀ ਮਤਿ ਦੀ ਗੋਦੀ ਵਿਚ ਪਲੇ) ਅਤੇ ਸੰਤੋਖ ਨੂੰ ਆਪਣਾ ਪਿਉ ਬਣਾਏ ਸੰਤੋਖ ਪਿਤਾ ਦੀ ਨਿਗਰਾਨੀ ਵਿਚ ਰਹੇ।

**ਅਹਿ ਕਰੁ ਕਰੇ ਸੁ ਅਹਿ ਕਰੁ ਪਾਏ ਇਕ ਘੜੀ ਮੁਹਤੁ ਨ ਲਗੈ॥**

(ਅੰਗ ੧੦੯੮)

(ਕੀਤੇ ਵਿਕਾਰਾਂ ਦਾ ਮਾਨਸਿਕ ਸਿੱਟਾ ਨਿਕਲਦਿਆਂ) ਰਤਾ ਭੀ ਸਮਾਂ ਨਹੀਂ ਲਗਦਾ। ਜੋ ਕੁਝ ਇਹ ਹੱਥ ਕਰਦਾ ਹੈ ਉਸਦਾ ਫਲ ਇਹੀ ਹੱਥ ਪਾ ਲੈਂਦਾ ਹੈ।

**ਜੋ ਪ੍ਰਾਣੀ ਗੋਵਿੰਦੁ ਧਿਆਵੈ॥**
**ਪੜਿਆ ਅਣਪੜਿਆ ਪਰਮ ਗਤਿ ਪਾਵੈ॥੧॥**

(ਅੰਗ ੧੯੭)

ਜਿਹੜਾ ਮਨੁੱਖ ਗੋਬਿੰਦ ਪ੍ਰਭੂ ਨੂੰ ਆਪਣੇ ਹਿਰਦੇ ਵਿਚ ਯਾਦ ਕਰਦਾ ਰਹਿੰਦਾ ਹੈ ਉਹ ਚਾਹੇ ਵਿਦਵਾਨ ਹੋਵੇ ਚਾਹੇ ਵਿਦਿਆ ਹੀਨ, ਉਹ ਸਭ ਤੋਂ ਉੱਚੀ ਆਤਮਕ ਅਵਸਥਾ ਹਾਸਲ ਕਰ ਲੈਂਦਾ ਹੈ।

**ਮਨ ਅਸਵਾਰ ਜੈਸੇ ਤੁਰੀ ਸੀਗਾਰੀ॥ਜਿਉ ਕਾਪੁਰਖੁ ਪੁਚਾਰੈ ਨਾਰੀ॥੧॥**

(ਅੰਗ ੧੯੮)

(ਹਰੀ ਦੇ ਦਾਸ ਤੇ ਸਾਕਤ ਦਾ ਸੰਗ ਇਉਂ ਹੀ ਹੈ) ਜਿਵੇਂ ਕਿਸੇ ਅਨਾੜੀ ਅਸਵਾਰ ਵਾਸਤੇ ਇਕ ਸਜਾਈ ਘੋੜੀ ਹੋਵੇ, ਜਿਵੇਂ ਕੋਈ ਖੁਸਰਾ, ਇਸਤਰੀ ਨੂੰ ਪਿਆਰ ਕਰਦਾ ਹੋਵੇ।

**ਹੁਣਿ ਹੁਕਮੁ ਹੋਆ ਮਿਹਰਵਾਣ ਦਾ॥ ਪੈ ਕੋਇ ਨ ਕਿਸੈ ਰਞਾਣਦਾ॥**

**ਸਭ ਸੁਖਾਲੀ ਵੁਠੀਆ ਇਹੁ ਹੋਆ ਹਲੇਮੀ ਰਾਜੁ ਜੀਉ॥੧੩॥**

(ਅੰਗ ੭੪)

(ਜਿਸ ਜਿਸ ਉਤੇ ਪ੍ਰਭੂ ਦੀ ਮਿਹਰ ਹੋਈ ਹੈ ਉਹ) ਸਾਰੀ ਲੁਕਾਈ (ਅੰਤਰ ਆਤਮੇ) ਆਤਮਕ ਆਨੰਦ ਵਿਚ ਵੱਸ ਰਹੀ ਹੈ (ਹਰੇਕ ਦੇ ਅੰਦਰ ਇਹ ਨਿਮਰਤਾ ਦਾ ਰਾਜ ਹੋ ਗਿਆ ਹੈ। ਮਿਹਰਬਾਨ ਪ੍ਰਭੂ ਦਾ ਹੁਣ ਐਸਾ ਹੁਕਮ ਵਰਤਿਆ ਹੈ ਕਿ ਕੋਈ ਭੀ ਕਾਮਾਦਿਕ ਵਿਕਾਰ (ਸ਼ਰਨ ਆਏ) ਕਿਸੇ ਨੂੰ ਭੀ ਦੁਖੀ ਨਹੀਂ ਕਰ ਸਕਦਾ।

**ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ॥੫॥**

(ਅੰਗ ੬੨)

ਹਰੇਕ (ਕਰਮ) ਸਦਾ ਥਿਰ ਪ੍ਰਭੂ ਦਾ ਨਾਮ ਸਿਮਰਨ ਤੋਂ ਘਟੀਆ ਹੈ, ਸਿਮਰਨ ਰੂਪ ਕਰਮ ਸਭ ਕਰਮਾਂ ਧਰਮਾਂ ਤੋਂ ਸ੍ਰੇਸ਼ਟ ਹਨ।

**ਕਲਜੁਗ ਮਹਿ ਕੀਰਤਨੁ ਪਰਧਾਨਾ॥**

**ਗੁਰਮੁਖਿ ਜਪੀਐ ਲਾਇ ਧਿਆਨਾ॥**

(ਅੰਗ ੧੦੭੫)

ਹੇ ਭਾਈ! (ਜੁਗਾਂ ਦੀ ਵੰਡ ਕਰਨ ਵਾਲਿਆਂ ਅਨੁਸਾਰ ਭੀ) ਕਲਜੁਗ ਵਿਚ ਕੀਰਤਨ ਹੀ ਪਰਧਾਨ ਕਰਮ ਹੈ। (ਉਂਞ ਤਾਂ ਸਦਾ ਹੀ) ਗੁਰੂ ਦੀ ਸ਼ਰਨ ਪੈ ਕੇ ਸੁਰਤਿ ਜੋੜ ਕੇ ਪਰਮਾਤਮਾ ਦਾ ਨਾਮ ਜਪਣਾ ਚਾਹੀਦਾ ਹੈ।

**ਵਿਦਿਆ ਵੀਚਾਰੀ ਤਾਂ ਪਰਉਪਕਾਰੀ॥**

(ਅੰਗ ੩੫੬)

(ਵਿਦਿਆ ਪਰਾਪਤ ਕਰਕੇ) ਜੇ ਮਨੁੱਖ ਦੂਜਿਆਂ ਨਾਲ ਭਲਾਈ ਕਰਨ ਵਾਲਾ ਹੋ ਗਿਆ ਹੈ ਤਾਂ ਹੀ ਸਮਝੋ ਕਿ ਉਹ ਵਿਦਿਆ ਪਾ ਕੇ ਵਿਚਾਰਵਾਨ ਬਣਿਆ ਹੈ।

**ਜੈਸੇ ਮਾਤ ਪਿਤਾ ਬਿਨੁ ਬਾਲੁ ਨ ਹੋਈ॥ ਬਿੰਬ ਬਿਨਾ ਕੈਸੇ ਕਪਰੇ ਧੋਈ॥**

**ਘੋਰ ਬਿਨਾ ਕੈਸੇ ਅਸਵਾਰ॥ ਸਾਧੂ ਬਿਨੁ ਨਾਹੀ ਦਰਵਾਰ॥੩॥**

(ਅੰਗ ੮੭੨)

ਜਿਵੇਂ ਮਾਂ ਪਿਉ (ਦੇ ਮੇਲ) ਤੋਂ ਬਿਨਾਂ ਬਾਲ ਨਹੀਂ ਜੰਮਦਾ, ਪਾਣੀ ਤੋਂ ਬਿਨਾਂ ਕਪੜੇ ਨਹੀਂ ਧੁਪਦੇ। ਘੋੜੇ ਤੋਂ ਬਿਨਾਂ ਮਨੁੱਖ ਅਸਵਾਰ ਨਹੀਂ ਅਖਵਾ ਸਕਦਾ, ਤਿਵੇਂ ਗੁਰੂ ਤੋਂ ਬਿਨਾਂ ਪ੍ਰਭੂ ਦੇ ਦਰ ਦੀ ਪ੍ਰਾਪਤੀ ਨਹੀਂ ਹੁੰਦੀ।

**ਨਾਨਕ ਸਾਵਣਿ ਜੇ ਵਸੈ ਚਹੁ ਓਮਾਹਾ ਹੋਇ॥**

**ਨਾਗਾਂ ਮਿਰਗਾਂ ਮਛੀਆਂ ਰਸੀਆਂ ਘਰਿ ਧਨੁ ਹੋਇ॥੧॥**

(ਅੰਗ ੧੨੭੯)

ਹੇ ਨਾਨਕ ! ਜੇ ਸਾਵਣ ਦੇ ਮਹੀਨੇ ਮੀਂਹ ਪਏ ਤਾਂ ਚਾਰ ਧਿਰਾਂ ਨੂੰ ਚਾਉ ਹੁੰਦਾ ਹੈ, ਸੱਪਾਂ ਨੂੰ, ਹਰਨਾਂ ਨੂੰ, ਮੱਛੀਆਂ ਨੂੰ ਤੇ ਰਸਾਂ ਦੇ ਆਸ਼ਕਾਂ ਨੂੰ ਜਿਨ੍ਹਾਂ ਦੇ ਘਰ ਵਿਚ (ਰਸ ਮਾਨਣ ਲਈ) ਧਨ ਹੋਵੇ।

**ਨਾਨਕ ਸਾਵਣਿ ਜੇ ਵਸੈ ਚਹੁ ਵੇਛੋੜਾ ਹੋਇ॥**

**ਗਾਈ ਪੁਤਾ ਨਿਰਧਨਾ ਪੰਥੀ ਚਾਕਰੁ ਹੋਇ॥੨॥**

(ਅੰਗ ੧੨੭੯)

ਹੇ ਨਾਨਕ ! ਸਾਵਣ ਵਿਚ ਜੇ ਮੀਂਹ ਪਵੇ ਤਾਂ ਚਾਰ ਧਿਰਾਂ ਨੂੰ ਵਿਛੋੜਾ ਭਾਵ ਦੁੱਖ ਭੀ ਹੁੰਦਾ ਹੈ। ਬਲਦਾਂ ਨੂੰ (ਕਿਉਂਕਿ ਮੀਂਹ ਪਿਆਂ ਇਹ ਹਲੀਂ ਜੋਏ ਜਾਂਦੇ ਹਨ) ਗਰੀਬਾਂ ਨੂੰ ਜਿਨ੍ਹਾਂ ਦੀ ਮਿਹਨਤ ਮਜ਼ਦੂਰੀ ਵਿਚ ਰੋਕ ਪੈਂਦੀ ਹੈ, ਰਾਹੀਆਂ ਨੂੰ ਅਤੇ ਨੌਕਰ ਸ਼ਖਸ ਨੂੰ।

**ਕਉੜਾ ਕਿਸੈ ਨ ਲਗਈ ਸਭਨਾ ਹੀ ਭਾਨਾ॥**

**ਉਸਤਤਿ ਬਰਨਿ ਨ ਸਕੀਐ ਸਦ ਸਦ ਕੁਰਬਾਨਾ॥੧੯॥**

(ਅੰਗ ੫੫੬)

ਪ੍ਰਭੂ ਕਿਸੇ ਨੂੰ ਕਉੜਾ ਨਹੀਂ ਲਗਦਾ (ਕਿਸੇ ਨੂੰ ਕਿਸੇ ਰੰਗ ਵਿਚ, ਕਿਸੇ ਨੂੰ ਕਿਸੇ ਰੰਗ ਵਿਚ) ਸਭਨਾਂ ਨੂੰ ਪਿਆਰਾ ਲਗਦਾ ਹੈ। ਐਸੇ ਪ੍ਰਭੂ ਤੋਂ ਮੈਂ ਸਦਕੇ ਹਾਂ, ਉਸਦੇ ਗੁਣ ਬਿਆਨ ਨਹੀਂ ਕੀਤੇ ਜਾ ਸਕਦੇ।

**ਪ੍ਰੇਮ ਪਟੋਲਾ ਤੈ ਸਹਿ ਦਿਤਾ ਢਕਣ ਕੂ ਪਤਿ ਮੇਰੀ॥**

(ਅੰਗ ੫੨੦)

ਮੇਰੀ (ਨਾਨਕ ਦੀ) ਇੱਜ਼ਤ ਢੱਕ ਰੱਖਣ ਲਈ (ਹੇ ਪ੍ਰਭੂ) ਤੈਂ ਖਸਮ ਨੇ ਮੈਨੂੰ ਆਪਣਾ ਪਿਆਰ ਰੂਪ ਰੇਸ਼ਮੀ ਕਪੜਾ ਦਿੱਤਾ ਹੈ।

**ਸੋ ਡਰੈ ਜਿ ਪਾਪ ਕਮਾਵਦਾ ਧਰਮੀ ਵਿਗਸੇਤੁ॥**

(ਅੰਗ ੮੪)

ਪਾਪ ਕਰਨ ਵਾਲੇ ਨੂੰ (ਰੱਬ ਤੋਂ) ਡਰ ਲਗਦਾ ਹੈ ਤੇ ਧਰਮੀਂ ਵੇਖ ਕੇ ਖਿੜਦਾ ਹੈ।

**ਟੂਟੈ ਨੇਹੁ ਕਿ ਬੋਲਹਿ ਸਹੀ॥ਟੂਟੈ ਬਾਹ ਦੁਹੂ ਦਿਸ ਗਹੀ॥**

(ਅੰਗ ੯੩੩)

ਕਿਸੇ ਨੂੰ ਸਾਹਮਣੇ (ਲਾ ਕੇ) ਗੱਲ ਆਖਿਆਂ ਪਿਆਰ ਟੁੱਟ ਜਾਂਦਾ ਹੈ। ਦੋਹਾਂ ਪਾਸਿਆਂ ਤੋਂ ਫੜਿਆਂ ਬਾਂਹ ਟੁੱਟ ਜਾਂਦੀ ਹੈ।

**ਧਨੁ ਜੋਬਨੁ ਦੁਇ ਵੈਰੀ ਹੋਏ ਜਿਨ੍ਹੀ ਰਖੇ ਰੰਗੁ ਲਾਇ॥**
**ਦੂਤਾ ਨੋ ਫੁਰਮਾਇਆ ਲੈ ਚਲੇ ਪਤਿ ਗਵਾਇ॥**

(ਅੰਗ ੪੧੭)

(ਉਹਨਾਂ ਦੇ) ਧਨ ਤੇ ਜਵਾਨੀ ਜਿਨ੍ਹਾਂ ਨੇ ਉਹਨਾਂ ਸੁੰਦਰੀਆਂ ਨੂੰ ਨਸ਼ਾ ਚਾੜ੍ਹਿਆ ਹੋਇਆ ਸੀ, ਅੱਜ ਦੋਵੇਂ ਹੀ ਉਹਨਾਂ ਦੇ ਵੈਰੀ ਬਣੇ ਹੋਏ ਹਨ। (ਬਾਬਰ ਨੇ) ਜ਼ਾਲਮ ਸਿਪਾਹੀਆਂ ਨੂੰ ਹੁਕਮ ਦੇ ਰਖਿਆ ਹੈ ਉਹ ਉਹਨਾਂ ਦੀ ਇੱਜ਼ਤ ਗਵਾ ਕੇ ਉਹਨਾਂ ਨੂੰ ਲੈ ਜਾ ਰਹੇ ਹਨ।

**ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ॥...**
**ਨਾਨਕ ਜਿਨਿ ਕਰਤੈ ਕਾਰਣੁ ਕੀਆ ਸੋ ਜਾਣੈ ਕਰਤਾਰੁ॥੨॥**

(ਅੰਗ ੪੬੬)

(ਜਿਥੇ ਮੁਸਲਮਾਨ ਮੁਰਦੇ ਦੱਬਦੇ ਹਨ) ਉਹ ਮਿੱਟੀ ਕਈ ਵਾਰੀ ਘੁਮਿਆਰ ਦੇ ਵਸ ਪੈ ਜਾਂਦੀ ਹੈ (ਉਹ ਭਾਂਡੇ ਬਨਾਣ ਲਈ ਲੈ ਆਉਂਦੇ ਹਨ)......... (ਨਜ਼ਾਤ ਦਾ ਦੋਜ਼ਕ ਦਾ ਸੰਬੰਧ ਮੁਰਦਾ ਸਰੀਰ ਦੇ ਸਾੜਨ ਜਾਂ ਦੱਬਣ ਨਾਲ ਬਿਲਕੁਲ ਨਹੀਂ ਹੈ) ਹੇ ਨਾਨਕ! ਜਿਸ ਕਰਤਾਰ ਨੇ ਜਗਤ ਦੀ ਮਾਇਆ ਰਚੀ ਹੈ ਉਹ (ਅਸਲ ਭੇਦ ਨੂੰ) ਜਾਣਦਾ ਹੈ।

**ਜਿਨ੍ ਪਟੁ ਅੰਦਰਿ ਬਾਹਰਿ ਗੁਦੜੁ ਤੇ ਭਲੇ ਸੰਸਾਰਿ॥**

(ਅੰਗ ੪੭੩)

ਜਿਨ੍ਹਾਂ ਮਨੁੱਖਾਂ ਦੇ ਅੰਦਰ (ਕੋਮਲਤਾ ਤੇ ਪ੍ਰੇਮ ਰੂਪ) ਪੱਟ ਹੈ ਪਰ ਬਾਹਰ (ਰੁਖਾਪਨ ਰੂਪ) ਗੁੱਦੜ ਹੈ, ਜਗਤ ਵਿਚ ਉਹ ਬੰਦੇ ਨੇਕ ਹਨ।

**ਆਪਣ ਹਥੀ ਆਪਣਾ ਆਪੇ ਹੀ ਕਾਜੁ ਸਵਾਰੀਐ॥੨੦॥**

(ਅੰਗ ੪੭੪)

ਆਪਣੇ ਹੱਥਾਂ ਨਾਲ ਆਪਣਾ ਕੰਮ ਆਪ ਹੀ ਸੰਵਾਰਨਾ ਚਾਹੀਦਾ ਹੈ। (ਭਾਵ ਇਹ ਮਨੁੱਖਾ ਜਨਮ ਹਰੀ ਦੇ ਸਿਮਰਨ ਨਾਲ ਸਫਲ ਕਰਨਾ ਚਾਹੀਦਾ ਹੈ)।

**ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ॥** (ਅੰਗ ੪੭੪)

(ਜੋ ਮਨੁੱਖ ਆਪਣੇ ਮਾਲਕ ਪ੍ਰਭੂ ਦੇ ਹੁਕਮ ਅੱਗੇ ਕਦੇ ਤਾਂ) ਸਿਰ ਨਿਵਾਂਦਾ ਹੈ ਅਤੇ ਕਦੇ (ਉਸ ਦੇ ਕੀਤੇ ਉਤੇ) ਇਤਰਾਜ਼ ਕਰਦਾ ਹੈ, (ਉਹ ਮਾਲਕ ਦੀ ਰਜ਼ਾ ਦੇ ਰਾਹ ਉਤੇ ਤੁਰਨ ਤੋਂ) ਉਕਾ ਹੀ ਖੁੰਝਿਆ ਹੋਇਆ ਹੈ।

**ਵਾਰੀ ਖਸਮੁ ਕਢਾਏ ਕਿਰਤੁ ਕਮਾਵਣਾ॥**

**ਮੰਦਾ ਕਿਸੈ ਨ ਆਖਿ ਝਗੜਾ ਪਾਵਣਾ॥** (ਅੰਗ ੫੬੬)

ਜੀਵਾਂ ਦੇ ਕੀਤੇ ਕਰਮਾਂ ਅਨੁਸਾਰ ਖਸਮ ਪ੍ਰਭੂ ਹਰੇਕ ਜੀਵ ਨੂੰ ਮਨੁੱਖਾ ਜਨਮ ਦੀ ਵਾਰੀ ਦੇਂਦਾ ਹੈ। ਪਿਛਲੇ ਕਰਮਾਂ ਦੇ ਸੰਸਕਾਰਾਂ ਅਨੁਸਾਰ ਹੀ ਕਿਸੇ ਨੂੰ ਚੰਗਾ ਤੇ ਕਿਸੇ ਨੂੰ ਮੰਦਾ ਬਣਾਂਦਾ ਹੈ (ਇਸ ਵਾਸਤੇ) ਕਿਸੇ ਮਨੁੱਖ ਨੂੰ ਭੈੜਾ ਆਖ ਆਖ ਕੇ ਕੋਈ ਝਗੜਾ ਖੜਾ ਨਹੀਂ ਕਰਨਾ ਚਾਹੀਦਾ। ਭੈੜਾ ਮਨੁੱਖ ਪ੍ਰਭੂ ਦੀ ਰਜ਼ਾ ਵਿਚ ਹੀ ਭੈੜਾ ਬਣਿਆ ਹੈ। ਭੈੜੇ ਨੂੰ ਨਿੰਦਿਆਂ ਪ੍ਰਭੂ ਨਾਲ ਝਗੜਾ ਹੈ।

**ਜਿਸ ਨੋ ਆਪਿ ਖੁਆਏ ਕਰਤਾ ਖੁਸਿ ਲਏ ਚੰਗਿਆਈ॥ ੩ ॥**

(ਅੰਗ ੪੧੭)

ਪਰਮਾਤਮਾ ਜਿਸ ਨੂੰ ਆਪ ਕੁਰਾਹੇ ਪਾਂਦਾ ਹੈ (ਪਹਿਲਾਂ ਉਸ ਪਾਸੋਂ ਉਸਦੀ) ਚੰਗਿਆਈ ਖੋਹ ਲੈਂਦਾ ਹੈ।

**ਸਚੁ ਪੁਰਾਣਾ ਨਾ ਥੀਐ ਨਾਮੁ ਨ ਮੈਲਾ ਹੋਇ॥** (ਅੰਗ ੧੨੪੮)

(ਹੇ ਭਾਈ ! ਜੇ ਮਨੁੱਖ ਸਦਾ ਥਿਰ ਪਰਮਾਤਮਾ ਨਾਲ ਪਿਆਰ ਪਾ ਲਏ ਤਾਂ) ਪਰਮਾਤਮਾ ਨਾਲ ਬਣਿਆ ਉਹ ਪਿਆਰ ਕਦੇ ਕਮਜ਼ੋਰ ਨਹੀਂ ਹੁੰਦਾ। (ਜਿਸ ਹਿਰਦੇ ਵਿਚ ਪਰਮਾਤਮਾ ਦਾ ਨਾਮ ਵੱਸਦਾ ਹੈ ਉਹ ਹਿਰਦਾ ਕਦੇ) ਵਿਕਾਰਾਂ ਨਾਲ ਗੰਦਾ ਨਹੀਂ ਹੁੰਦਾ।

**ਨਾਨਕ ਬੋਲਣੁ ਝਖਣਾ ਦੁਖ ਛਡਿ ਮੰਗੀਅਹਿ ਸੁਖ॥**

**ਸੁਖੁ ਦੁਖੁ ਦੁਇ ਦਰਿ ਕਪੜੇ ਪਹਿਰਹਿ ਜਾਇ ਮਨੁਖ॥**

**ਜਿਥੈ ਬੋਲਣਿ ਹਾਰੀਐ ਤਿਥੈ ਚੰਗੀ ਚੁਪ॥ ੨ ॥** (ਅੰਗ ੧੪੯)

ਹੇ ਨਾਨਕ ! (ਇਹ ਜੋ) ਦੁੱਖ ਛੱਡ ਕੇ ਸੁਖ ਪਏ ਮੰਗਦੇ ਹਨ ਅਜਿਹਾ ਬੋਲਣਾ ਸਿਰ-ਖਪਾਈ ਹੀ ਹੈ, ਸੁਖ ਤੇ ਦੁੱਖ ਦੋਵੇਂ ਪ੍ਰਭੂ ਦੇ ਦਰ ਤੋਂ ਕਪੜੇ ਮਿਲੇ ਹੋਏ ਹਨ ਜੋ ਮਨੁੱਖ ਜਨਮ ਲੈ ਕੇ ਇਥੇ ਪਹਿਨਦੇ ਹਨ (ਭਾਵ ਦੁੱਖਾਂ ਤੇ ਸੁਖਾਂ ਦੇ ਚੱਕਰ ਹਰੇਕ ਉਤੇ ਆਉਂਦੇ ਹੀ ਰਹਿੰਦੇ ਹਨ)। ਸੋ ਜਿਸ ਦੇ ਸਾਹਮਣੇ ਇਤਰਾਜ਼ ਗਿਲਾ ਕੀਤਿਆਂ (ਅੰਤ) ਹਾਰ ਹੀ ਮੰਨਣੀ ਪੈਂਦੀ ਹੈ ਓਥੇ ਚੁਪ ਰਹਿਣਾ ਹੀ ਚੰਗਾ ਹੈ (ਭਾਵ ਰਜ਼ਾ ਵਿਚ ਤੁਰਨਾ ਸਭ ਤੋਂ ਚੰਗਾ ਹੈ)।

**ਮਾਰੂ ਮੀਹਿ ਨ ਤ੍ਰਿਪਤਿਆ ਅਗੀ ਲਹੈ ਨ ਭੁਖ॥**
**ਰਾਜਾ ਰਾਜਿ ਨ ਤ੍ਰਿਪਤਿਆ ਸਾਇਰ ਭਰੇ ਕਿਸੁਕ॥**
**ਨਾਨਕ ਸਚੇ ਨਾਮ ਕੀ ਕੇਤੀ ਪੁਛਾ ਪੁਛ॥੧॥** (ਅੰਗ ੧੪੮)

ਰੇਤ-ਥਲਾ ਮੀਂਹ ਨਾਲ (ਕਦੇ) ਰੱਜਦਾ ਨਹੀਂ, ਅੱਗ ਦੀ ਸਾੜਨ ਦੀ ਭੁੱਖ ਕਦੇ ਬਾਲਣ ਨਾਲ ਨਹੀਂ ਮਿਟਦੀ। ਕੋਈ ਰਾਜਾ ਕਦੇ ਰਾਜ (ਕਰਨ) ਨਾਲ ਨਹੀਂ ਰਜਿਆ। ਭਰੇ ਸਮੁੰਦਰ ਨੂੰ ਸੁੱਕ ਕੀ ਆਖ ਸਕਦੀ ਹੈ। (ਭਾਵ ਕਿਤਨੀ ਤਪਸ਼ ਪਈ ਪਵੇ ਭਰੇ ਸਮੁੰਦਰਾਂ ਦੇ ਡੂੰਘੇ ਪਾਣੀਆਂ ਨੂੰ ਸੁੱਕ ਨਹੀਂ ਮੁਕਾ ਸਕਦੀ) ਤਿਵੇਂ ਹੇ ਨਾਨਕ! (ਨਾਮ ਜਪਣ ਵਾਲਿਆਂ ਦੇ ਅੰਦਰ) ਸੱਚੇ ਨਾਮ ਦੀ ਕਿਤਨੀ ਕੁ ਤਾਂਘ ਹੁੰਦੀ ਹੈ ਇਹ ਗੱਲ ਦੱਸੀ ਨਹੀਂ ਜਾ ਸਕਦੀ।

**ਨਾਨਕ ਸੇ ਨਰ ਅਸਲਿ ਖਰ ਜਿ ਬਿਨੁ ਗੁਣ ਗਰਬੁ ਕਰੰਤਿ॥੨॥**
(ਅੰਗ ੧੨੪੬)

ਹੇ ਨਾਨਕ! ਜਿਨ੍ਹਾਂ ਵਿਚ ਕੋਈ ਭੀ ਗੁਣ ਨਾ ਹੋਵੇ ਤੇ ਅਹੰਕਾਰ ਕਰੀ ਜਾਣ ਉਹ ਮਨੁੱਖ ਨਿਰੇ ਖੋਤੇ ਹਨ।

**ਪਾਪ ਪੁੰਨ ਦੁਇ ਏਕ ਸਮਾਨ॥ਨਿਜ ਘਰਿ ਪਾਰਸੁ ਤਜਹੁ ਗੁਨ ਆਨ॥੩॥**
(ਅੰਗ ੩੨੫)

ਪਾਪ ਅਤੇ ਪੁੰਨ ਦੋਵੇਂ ਹੀ ਇਕੋ ਜਿਹੇ ਹਨ (ਭਾਵ ਦੋਵੇਂ ਹੀ ਵਾਸ਼ਨਾ ਵਲ ਦੁੜਾਈ ਫਿਰਦੇ ਹਨ) ਹੇ ਮਨ! ਨੀਚੋਂ ਉਚ ਕਰਨ ਵਾਲਾ ਪਾਰਸ (ਪ੍ਰਭੂ) ਤੇਰੇ ਆਪਣੇ ਅੰਦਰ ਹੀ ਹੈ (ਤਾਂ ਤੇ ਪਾਪ ਪੁੰਨ ਵਾਲੇ) ਹੋਰ ਗੁਣ (ਅੰਦਰ ਧਾਰਨੇ) ਛਡ ਦੇ (ਅਤੇ ਪ੍ਰਭੂ ਨੂੰ ਆਪਣੇ ਅੰਦਰ ਸੰਭਾਲ)।

**ਕਰਮ ਧਰਤੀ ਸਰੀਰੁ ਕਲਿਜੁਗ ਵਿਚਿ ਜੇਹਾ ਕੋ ਬੀਜੇ ਤੇਹਾ ਕੋ ਖਾਏ॥**
**ਗਲਾ ਉਪਰਿ ਤਪਾਵਸੁ ਨ ਹੋਈ ਵਿਸੁ ਖਾਧੀ ਤਤਕਾਲ ਮਰਿ ਜਾਏ॥**

(ਅੰਗ ੩੦੮)

ਇਸ ਮਨੁੱਖਾ ਜਨਮ ਵਿਚ ਸਰੀਰ ਕਰਮ (ਰੂਪ ਬੀਜ ਬੀਜਣ ਲਈ) ਭੁੰਏਂ ਹੈ ਇਸ ਵਿਚ ਜਿਸ ਤਰ੍ਹਾਂ ਦਾ ਬੀਜ ਮਨੁੱਖ ਬੀਜਦਾ ਹੈ ਉਸੇ ਤਰ੍ਹਾਂ ਦਾ ਫਲ ਖਾਂਦਾ ਹੈ। (ਕੀਤੇ ਕਰਮਾਂ ਦਾ) ਨਬੇੜਾ ਗੱਲਾਂ ਉਤੇ ਨਹੀਂ ਹੁੰਦਾ, ਜੇ ਵਿਹੁ ਖਾਧੀ ਜਾਏ ਤਾਂ (ਅੰਮ੍ਰਿਤ ਦੀਆਂ ਗੱਲਾਂ ਕਰਦਿਆਂ ਭੀ ਮਨੁੱਖ ਬਚ ਨਹੀਂ ਸਕਦਾ) ਤੁਰੰਤ ਮਰ ਜਾਂਦਾ ਹੈ।

**ਕੋਟੀ ਹੂ ਪੀਰ ਵਰਜਿ ਰਹਾਏ ਜਾ ਮੀਰੁ ਸੁਣਿਆ ਧਾਇਆ॥...**
**ਕੋਈ ਮੁਗਲੁ ਨ ਹੋਆ ਅੰਧਾ ਕਿਨੈ ਨ ਪਰਚਾ ਲਾਇਆ॥੪॥** (ਅੰਗ ੪੧੭)

ਜਦੋਂ ਪਠਾਣ ਹਾਕਮਾਂ ਨੇ ਸੁਣਿਆ ਕਿ ਮੀਰ ਬਾਬਰ ਹੱਲਾ ਕਰਕੇ ਆ ਰਿਹਾ ਹੈ ਤਾਂ ਉਨ੍ਹਾਂ ਅਨੇਕਾਂ ਹੀ ਪੀਰਾਂ ਨੂੰ (ਜਾਦੂ ਟੂਣੇ ਕਰਨ ਲਈ) ਰੋਕ ਰਖਿਆ। (ਪੀਰਾਂ ਦੀਆਂ ਤਸਬੀਆਂ ਨਾਲ) ਕੋਈ ਇਕ ਭੀ ਮੁਗਲ ਅੰਨ੍ਹਾ ਨਾ ਹੋਇਆ, ਕਿਸੇ ਭੀ ਪੀਰ ਨੇ ਕੋਈ ਕਰਾਮਾਤ ਕਰ ਨਾ ਦਿਖਾਈ।

**ਆਪੇ ਪਾਵਕੁ ਆਪੇ ਪਵਨਾ ॥ ਜਾਰੈ ਖਸਮੁ ਤ ਰਾਖੈ ਕਵਨਾ ॥ ੧ ॥**

(ਅੰਗ ੩੨੯)

ਖਸਮ (ਪ੍ਰਭੂ) ਆਪ ਹੀ ਅੱਗ ਹੈ, ਆਪ ਹੀ ਹਵਾ ਹੈ। ਜੇ ਉਹ ਆਪ ਹੀ ਜੀਵ ਨੂੰ ਸਾੜਨ ਲਗੇ ਤਾਂ ਕੌਣ ਬਚਾ ਸਕਦਾ ਹੈ।

**ਕਾਹੇ ਕਲਰਾ ਸਿੰਚਹੁ ਜਨਮੁ ਗਵਾਵਹੁ ॥**
**ਕਾਚੀ ਢਹਗਿ ਦਿਵਾਲ ਕਾਹੇ ਗਚੁ ਲਾਵਹੁ ॥ ੧ ॥**

(ਅੰਗ ੧੧੭੧)

ਹੇ ਬ੍ਰਾਹਮਣ ! ਤੇਰਾ (ਮੂਰਤੀ ਤੇ ਤੁਲਸੀ ਦੀ ਪੂਜਾ ਕਰਨ ਦਾ) ਉਦਮ ਇਉਂ ਹੈ ਜਿਵੇਂ ਕੋਈ ਕਿਸਾਨ ਕਲਰਾਠੀ ਧਰਤੀ ਨੂੰ ਪਾਣੀ ਦੇਈ ਜਾਵੇ (ਕੱਲਰ ਵਿਚ ਫਸਲ ਨਹੀਂ ਉਗੇਗਾ, ਤੂੰ ਵਿਅਰਥ ਹੀ ਕੱਲਰ ਨੂੰ ਸਿੰਜ ਰਿਹਾ ਹੈਂ)। ਗਾਰੇ ਦੀ ਕੰਧ ਜ਼ਰੂਰ ਢਹਿ ਜਾਏਗੀ (ਅੰਦਰਲਾ ਆਚਰਣ ਵਿਸਾਰ ਕੇ ਤੁਲਸੀ ਆਦਿ ਦੀ ਪੂਜਾ ਕਰ ਰਿਹਾ ਹੈ)। ਤੂੰ ਤਾਂ ਗਾਰੇ ਦੀ ਕੰਧ ਉਤੇ ਚੂਨੇ ਦਾ ਪਲੱਸਤਰ ਵਿਅਰਥ ਹੀ ਕਰ ਰਿਹਾ ਹੈਂ।

**ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ ॥**
**ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸੁ ॥ ੧ ॥**

(ਅੰਗ ੭੨੯)

ਮੈਂ ਕੈਂਹ (ਦਾ) ਸਾਫ ਤੇ ਲਿਸ਼ਕਣਾ (ਭਾਂਡਾ) ਘਸਾਇਆ (ਤਾਂ ਉਸ ਵਿਚੋਂ) ਮਾੜੀ ਮਾੜੀ ਕਾਲੀ ਸਿਆਹੀ (ਲੱਗ ਗਈ)। ਜੇ ਮੈਂ ਸੌ ਵਾਰੀ ਭੀ ਉਸ ਕੈਂਹ ਦੇ ਭਾਂਡੇ ਨੂੰ ਧੋਵਾਂ (ਸਾਫ ਕਰਾਂ) ਤਾਂ ਭੀ ਬਾਹਰੋਂ ਧੋਣ ਨਾਲ ਉਸਦੀ ਅੰਦਰ ਹੀ ਜੂਠ (ਕਾਲਖ) ਦੂਰ ਨਹੀਂ ਹੁੰਦੀ।

**ਗੁਣ ਅਵਗੁਣ ਸਮਾਨਿ ਹਹਿ ਜਿ ਆਪਿ ਕੀਤੇ ਕਰਤਾਰਿ ॥**

(ਅੰਗ ੧੦੯੨)

(ਜਿਸ ਨੇ ਹੁਕਮ ਮੰਨਿਆ ਹੈ) ਉਸ ਨੂੰ ਲੋਕਾਂ ਵਲੋਂ ਕੀਤੇ ਗੁਣ ਤੇ ਅਵਗੁਣ (ਭਾਵ ਨੇਕੀ ਤੇ ਬਦੀ ਦਾ ਸਲੂਕ) ਇਕੋ ਜਿਹੇ ਜਾਪਦੇ ਹਨ (ਕਿਉਂਕਿ ਹੁਕਮ ਵਿਚ ਤੁਰਨ ਦੇ ਕਾਰਨ ਸਮਝਦਾ ਹੈ ਕਿ) ਇਹ ਗੁਣ ਤੇ ਅਵਗੁਣ ਕਰਤਾਰ ਨੇ ਆਪ ਪੈਦਾ ਕੀਤੇ ਹਨ।

**ਓਸੁ ਅਗੈ ਪਿਛੈ ਢੋਈ ਨਾਹੀ ਜਿਸੁ ਅੰਦਰਿ ਨਿੰਦਾ ਮੁਹਿ ਅੰਬੁ ਪਇਆ॥**
**ਜੇ ਸੁਇਨੇ ਨੋ ਓਹੁ ਹਥੁ ਪਾਏ ਤਾ ਖੇਹੂ ਸੇਤੀ ਰਲਿ ਗਇਆ॥**

(ਅੰਗ ੩੦੭)

ਜਿਸਦੇ ਹਿਰਦੇ ਵਿਚ ਤਾਂ ਨਿੰਦਾ ਹੋਵੇ ਪਰ ਮੂੰਹ ਵਿਚ ਅੰਬ ਪਿਆ ਹੋਵੇ (ਭਾਵ ਜੋ ਮੂੰਹੋਂ ਮਿੱਠਾ ਬੋਲੇ) ਇਹੋ ਜਿਹਾ ਖੋਟਾ ਮਨੁੱਖ ਜੇ ਸੋਨੇ ਨੂੰ ਹੱਥ ਪਾਏ ਉਹ ਭੀ ਸੁਆਹ ਨਾਲ ਰਲ ਜਾਂਦਾ ਹੈ।

**ਡਗਮਗ ਛਾਡਿ ਰੇ ਮਨ ਬਉਰਾ॥**
**ਅਬ ਤਉ ਜਰੇ ਮਰੇ ਸਿਧਿ ਪਾਈਐ ਲੀਨੋ ਹਾਥਿ ਸੰਧਉਰਾ॥੧॥**

(ਅੰਗ ੩੩੮)

ਹੇ ਕਮਲੇ ਮਨ! (ਸਭ ਤੋਂ ਉੱਚੇ ਮਾਲਕ ਦੀ ਸ਼ਰਨ ਆ ਕੇ ਹੁਣ) ਜਕੋ-ਤਕੇ ਛੱਡ ਦੇਹ (ਜਿਸ ਇਸਤਰੀ ਨੇ) ਹੱਥ ਵਿਚ ਸੰਧੂਰਿਆ ਹੋਇਆ ਨਲੀਏਰ ਲੈ ਲਿਆ ਉਸ ਨੂੰ ਤਾਂ ਹੁਣ ਸੜ ਕੇ ਮਰਿਆਂ ਹੀ ਸਿਧੀ (ਭਾਵ ਸਤੀ ਵਾਲਾ ਮਰਾਤਬਾ) ਮਿਲੇਗਾ। (ਤਿਵੇਂ ਹੇ ਮਨ! ਤੂੰ ਪ੍ਰਭੂ ਦੀ ਓਟ ਲਈ ਹੈ ਹੁਣ ਕਾਮਾਦਕਾਂ ਦੇ ਸਾਹਮਣੇ ਡੋਲਣਾ ਛੱਡ ਦੇਹ, ਹੁਣ ਤਾਂ ਆਪਾ ਭਾਵ ਮਾਰਿਆਂ ਹੀ ਇਹ ਪ੍ਰੀਤਿ ਨਿਭੇਗੀ)।

**ਕਿਰਪਾ ਕਰਹੁ ਦੀਨ ਕੇ ਦਾਤੇ ਮੇਰਾ ਗੁਣੁ ਅਵਗਣੁ ਨ ਬੀਚਾਰਹੁ ਕੋਈ॥**
**ਮਾਟੀ ਕਾ ਕਿਆ ਧੋਪੈ ਸੁਆਮੀ ਮਾਣਸ ਕੀ ਗਤਿ ਏਹੀ॥੧॥**

(ਅੰਗ ੮੮੨)

ਹੇ ਗਰੀਬਾਂ ਉਤੇ ਬਖਸ਼ਿਸ਼ਾਂ ਕਰਨ ਵਾਲੇ ਪ੍ਰਭੂ! (ਮੇਰੇ ਉਤੇ) ਮਿਹਰ ਕਰ, ਮੇਰਾ ਕੋਈ ਗੁਣ ਨਾ ਵਿਚਾਰੀਂ, ਮੇਰਾ ਕੋਈ ਔਗੁਣ ਨਾ ਵਿਚਾਰੀਂ। (ਮੇਰੇ ਅੰਦਰ ਤਾਂ ਔਗੁਣ ਹੀ ਔਗੁਣ ਹਨ)। (ਜਿਵੇਂ ਪਾਣੀ ਨਾਲ ਧੋਤਿਆਂ) ਮਿੱਟੀ ਦਾ ਮੈਲਾਪਨ ਕਦੇ ਧੁਪ ਨਹੀਂ ਸਕਦਾ, ਹੇ ਮਾਲਕ ਪ੍ਰਭੂ! ਅਸਾਂ ਜੀਵਾਂ ਦੀ ਭੀ ਇਹੀ ਹਾਲਤ ਹੈ।

**ਨਾਨਕ ਦੁਖੀਆ ਸਭੁ ਸੰਸਾਰੁ॥ਮੰਨੇ ਨਾਉ ਸੋਈ ਜਿਣਿ ਜਾਇ ॥**
**ਅਉਰੀ ਕਰਮ ਨ ਲੇਖੈ ਲਾਇ॥੧॥** (ਅੰਗ ੯੫੪)

ਹੇ ਨਾਨਕ! ਸਾਰਾ ਜਗਤ ਹੀ ਦੁੱਖੀ ਹੈ। ਜੋ ਮਨੁੱਖ ਪ੍ਰਭੂ ਦੇ ਨਾਮ ਨੂੰ ਮੰਨਦਾ ਹੈ। (ਭਾਵ ਜਿਸ ਦਾ ਮਨ ਪ੍ਰਭੂ ਦੇ ਨਾਮ ਵਿਚ ਪਤੀਜਦਾ ਹੈ) ਉਹ (ਜ਼ਿੰਦਗੀ ਦੀ ਬਾਜ਼ੀ) ਜਿੱਤ ਕੇ ਜਾਂਦਾ ਹੈ, (ਨਾਮ ਤੋਂ ਬਿਨਾਂ) ਕੋਈ ਹੋਰ ਕੰਮ (ਜ਼ਿੰਦਗੀ ਦੀ ਬਾਜ਼ੀ ਜਿੱਤਣ ਲਈ) ਸਫਲ ਨਹੀਂ ਹੁੰਦਾ।

**ਜਾਣਾ ਪਾਣੀ ਨਾ ਲਹਾਂ ਜੈ ਸੇਤੀ ਮੇਰਾ ਸੰਗੁ॥**
**ਜਿਤੁ ਡਿਠੈ ਤਨੁ ਪਰਫੁੜੈ ਚੜੈ ਚਵਗਣਿ ਵੰਨੁ॥੩੦॥**

(ਅੰਗ ੧੪੧੨)

ਹੇ ਨਾਨਕ! (ਮੈਂ ਸਰੋਵਰ ਦੇ ਕਾਲੇਪਨ ਦਾ ਕਾਰਨ ਇਹ ਹੈ ਕਿ) ਮੇਰੇ ਸਰੀਰ ਵਿਚ (ਪਾਣੀ ਵਲੋਂ) ਟੋਟ ਆ ਗਈ ਹੈ। ਮੈਨੂੰ ਇਹ ਸਮਝ ਆ ਰਹੀ ਹੈ ਕਿ ਜਿਸ (ਪਾਣੀ) ਨਾਲ ਮੇਰਾ (ਸਦਾ) ਸਾਥ ਰਹਿੰਦਾ ਸੀ, ਜਿਸ ਪਾਣੀ ਦਾ ਦਰਸ਼ਨ ਕਰਕੇ ਸਰੀਰ ਖਿੜਿਆ ਰਹਿੰਦਾ ਸੀ, ਚਾਰ ਗੁਣਾਂ ਰੰਗ ਚੜ੍ਹਿਆ ਰਹਿੰਦਾ ਸੀ, ਉਹ ਪਾਣੀ ਹੁਣ ਮੈਨੂੰ ਨਹੀਂ ਮਿਲਦਾ।

**ਦਾਗੇ ਹੋਹਿ ਸੁ ਰਨ ਮਹਿ ਜੂਝਹਿ ਬਿਨੁ ਦਾਗੇ ਭਗਿ ਜਾਈ॥**

(ਅੰਗ ੯੭੦)

ਜਿਨ੍ਹਾਂ ਦੇ ਮੱਥੇ ਉਤੇ ਮਾਲਕ ਦਾ (ਇਹ ਭਗਤੀ ਦਾ) ਨਿਸ਼ਾਨ ਹੁੰਦਾ ਹੈ ਉਹ ਰਣ-ਭੂਮੀ ਵਿਚ ਲੜ ਮਰਦੇ ਹਨ। ਜੋ ਇਸ ਨਿਸ਼ਾਨ ਤੋਂ ਸੱਖਣੇ ਹਨ ਉਹ ਟਾਕਰਾ ਪੈਣ ਤੇ ਭਾਂਜ ਖਾ ਜਾਂਦੇ ਹਨ।

**ਗੁਰ ਕਾ ਬਚਨੁ ਬਸੈ ਜੀਅ ਨਾਲੇ॥**
**ਜਲਿ ਨਹੀ ਡੂਬੈ ਤਸਕਰੁ ਨਹੀ ਲੇਵੈ ਭਾਹਿ ਨ ਸਾਕੈ ਜਾਲੇ॥੧॥**

(ਅੰਗ ੬੭੯)

ਹੇ ਭਾਈ! (ਪਰਮਾਤਮਾ ਦੀ ਸਿਫਤਿ ਸਾਲਾਹ ਨਾਲ ਭਰਪੂਰ) ਗੁਰੂ ਦਾ ਸ਼ਬਦ ਮੇਰੀ ਜਿੰਦ ਦੇ ਨਾਲ ਵੱਸਦਾ ਹੈ। (ਪਰਮਾਤਮਾ ਦਾ ਨਾਮ ਇਕ ਐਸਾ ਧਨ ਹੈ ਜਿਹੜਾ) ਪਾਣੀ ਵਿਚ ਡੁਬਦਾ ਨਹੀਂ, ਜਿਸ ਨੂੰ ਚੋਰ ਚੁਰਾ ਨਹੀਂ ਸਕਦਾ, ਜਿਸ ਨੂੰ ਅੱਗ ਸਾੜ ਨਹੀਂ ਸਕਦੀ।

**ਅਗੋ ਦੇ ਜੇ ਚੇਤੀਐ ਤਾਂ ਕਾਇਤੁ ਮਿਲੈ ਸਜਾਇ॥**

(ਅੰਗ ੪੧੭)

ਜੇ ਪਹਿਲਾਂ ਹੀ (ਆਪੋ ਆਪਣੇ ਫਰਜ਼ ਨੂੰ) ਚੇਤੇ ਕਰਦੇ ਰਹੀਏ (ਚੇਤੇ ਰੱਖੀਏ) ਤਾਂ ਸਜ਼ਾ ਕਿਉਂ ਮਿਲੇ?

**ਸੇਵਾ ਥੋਰੀ ਮਾਗਨੁ ਬਹੁਤਾ॥ਮਹਲੁ ਨ ਪਾਵੈ ਕਹਤੋ ਪਹੁਤਾ॥੧॥**

(ਅੰਗ ੭੩੮)

ਹੇ ਭਾਈ! ਇਹ ਮੂਰਖ ਕੰਮ ਤਾਂ ਥੋੜਾ ਕਰਦਾ ਹੈ ਪਰ ਉਸਦੇ ਇਵਜ਼ ਵਿਚ ਇਸ ਦੀ ਮੰਗ ਬਹੁਤ ਜ਼ਿਆਦਾ ਹੈ। ਪ੍ਰਭੂ ਦੇ ਚਰਨਾਂ ਤਕ ਪਹੁੰਚ ਤਾਂ ਹਾਸਲ ਨਹੀਂ ਕਰ ਸਕਦਾ ਪਰ ਆਖਦਾ ਹੈ ਕਿ ਮੈਂ (ਪ੍ਰਭੂ ਦੀ ਹਜ਼ੂਰੀ ਵਿਚ) ਪਹੁੰਚਿਆ ਹੋਇਆ ਹਾਂ।

**ਓਹੁ ਅਬਿਨਾਸੀ ਰਾਇਆ ॥**

**ਨਿਰਭਉ ਸੰਗਿ ਤੁਮਾਰੈ ਬਸਤੇ ਇਹੁ ਡਰਨੁ ਕਹਾ ਤੇ ਆਇਆ ॥੧॥**

(ਅੰਗ ੨੦੬)

(ਹੇ ਪ੍ਰਭੂ ! ਤੂੰ ਇਕ) ਉਹ ਰਾਜਾ ਹੈਂ ਜੋ ਕਦੇ ਨਾਸ਼ ਹੋਣ ਵਾਲਾ ਨਹੀਂ। ਜਿਹੜੇ ਜੀਵ ਤੇਰੇ ਚਰਨਾਂ ਵਿਚ ਟਿਕੇ ਰਹਿੰਦੇ ਹਨ, ਉਹ ਨਿਡਰ ਹੋ ਜਾਂਦੇ ਹਨ, ਉਹਨਾਂ ਨੂੰ ਕਿਤੋਂ ਭੀ ਇਹ ਡਰ ਖੌਫ ਨਹੀਂ ਆਉਂਦਾ।

**ਤੇਰੈ ਭਰੋਸੈ ਪਿਆਰੇ ਮੈ ਲਾਡ ਲਡਾਇਆ ॥**

**ਭੂਲਹਿ ਚੂਕਹਿ ਬਾਰਿਕ ਤੂੰ ਹਰਿ ਪਿਤਾ ਮਾਇਆ ॥੧॥**

(ਅੰਗ ੫੧)

ਹੇ ਪਿਆਰੇ (ਪ੍ਰਭੂ ਪਿਤਾ) ! ਤੇਰੇ ਪਿਆਰ ਦੇ ਭਰੋਸੇ ਮੈਂ ਲਾਡਾਂ ਵਿਚ ਹੀ ਦਿਨ ਗੁਜ਼ਾਰ ਦਿੱਤੇ ਹਨ। ਮੈਨੂੰ ਯਕੀਨ ਹੈ ਕਿ ਤੂੰ ਸਾਡਾ ਮਾਂ ਪਿਉ ਹੈਂ ਤੇ ਬੱਚੇ ਭੁੱਲਾਂ ਤੇ ਉਕਾਈਆਂ ਕਰਿਆ ਹੀ ਕਰਦੇ ਹਨ।

**ਨਿਰਧਨ ਆਦਰੁ ਕੋਈ ਨ ਦੇਇ ॥**

**ਲਾਖ ਜਤਨ ਕਰੈ ਓਹੁ ਚਿਤਿ ਨ ਧਰੇਇ ॥੧॥ ਰਹਾਉ ॥...**

**ਨਿਰਧਨੁ ਸਰਧਨੁ ਦੋਨਉ ਭਾਈ ॥ ਪ੍ਰਭ ਕੀ ਕਲਾ ਨ ਮੇਟੀ ਜਾਈ ॥੩॥**

**ਕਹਿ ਕਬੀਰ ਨਿਰਧਨੁ ਹੈ ਸੋਈ ॥ ਜਾ ਕੇ ਹਿਰਦੈ ਨਾਮੁ ਨ ਹੋਈ ॥੪॥੮॥**

(ਅੰਗ ੧੧੫੯)

ਕੋਈ ਧਨੀ ਮਨੁੱਖ ਕਿਸੇ ਕੰਗਾਲ ਮਨੁੱਖ ਦਾ ਸਤਿਕਾਰ ਨਹੀਂ ਕਰਦਾ। ਕੰਗਾਲ ਮਨੁੱਖ ਭਾਵੇਂ ਲੱਖਾਂ ਜਤਨ (ਧਨੀ ਨੂੰ ਖੁਸ਼ ਕਰਨ ਦੇ) ਕਰੇ ਉਹ ਧਨੀ ਮਨੁੱਖ ਉਸਦੇ ਜਤਨਾਂ ਦੀ ਪਰਵਾਹ ਨਹੀਂ ਕਰਦਾ। ........................

ਪ੍ਰਭੂ ਦੀ ਇਹ ਰਜ਼ਾ (ਜਿਸ ਕਰਕੇ ਕੋਈ ਗਰੀਬ ਰਹਿ ਗਿਆ ਤੇ ਕੋਈ ਧਨੀ ਬਣ ਗਿਆ ਮਿਟਾਈ ਨਹੀਂ ਜਾ ਸਕਦੀ। ਉਂਵ ਕੰਗਾਲ ਤੇ ਧਨੀ ਦੋਵੇਂ ਭਰਾ ਹੀ ਹਨ (ਧਨੀ ਨੂੰ ਇਤਨਾ ਮਾਣ ਨਹੀਂ ਕਰਨਾ ਚਾਹੀਦਾ)।

ਕਬੀਰ ਆਖਦਾ ਹੈ – (ਅਸਲ ਵਿਚ) ਉਹ ਮਨੁੱਖ ਹੀ ਕੰਗਾਲ ਹੈ ਜਿਸਦੇ ਹਿਰਦੇ ਵਿਚ ਪ੍ਰਭੂ ਦਾ ਨਾਮ ਨਹੀਂ ਹੈ। (ਕਿਉਂਕਿ ਧਨ ਇਥੇ ਹੀ ਰਹਿ ਜਾਂਦਾ ਹੈ ਤੇ ਨਾਮ ਧਨ ਹੀ ਨਾਲ ਨਿਭਣਾ ਹੈ – ਦੂਜੇ ਕਿਤਨਾ ਹੀ ਧਨ ਮਨੁੱਖ ਇਕੱਠਾ ਕਰੀ ਜਾਏ, ਕਦੇ ਰੱਜਦਾ ਨਹੀਂ ਮਨ

ਭੁੱਖਾ ਕੰਗਾਲ ਹੀ ਰਹਿੰਦਾ ਹੈ।

**ਸਭੇ ਕਾਜ ਸੁਹੇਲੜੇ ਥੀਏ ਗੁਰੁ ਨਾਨਕੁ ਸਤਿਗੁਰੁ ਤੁਠਾ॥੧॥**

(ਅੰਗ ੩੨੨)

ਹੇ ਨਾਨਕ! ਜਿਸ ਮਨੁੱਖ ਉਤੇ ਗੁਰੂ ਸਤਿਗੁਰੂ ਤੁੱਠਦਾ ਹੈ ਉਸ ਦੇ ਸਾਰੇ ਕੰਮ ਸੌਖੇ ਹੋ ਜਾਂਦੇ ਹਨ।

**ਪਾਇਓ ਬਾਲ ਬੁਧਿ ਸੁਖੁ ਰੇ॥**
**ਹਰਖ ਸੋਗ ਹਾਨਿ ਮਿਰਤੁ ਦੂਖ ਸੁਖ ਚਿਤਿ ਸਮਸਰਿ ਗੁਰ ਮਿਲੇ॥੧॥**

(ਅੰਗ ੨੧੪)

ਹੇ ਭਾਈ! (ਜਿਸ ਨੂੰ ਸੁਖ ਆਨੰਦ ਲੱਭਾ) ਬਾਲਕਾਂ ਵਾਲੀ ਅਕਲ ਨਾਲ (ਹੀ) ਸੁਖ ਆਨੰਦ ਲੱਭਾ। ਗੁਰੂ ਨੂੰ ਮਿਲਿਆਂ (ਬਾਲ ਬੁਧਿ ਪ੍ਰਾਪਤ ਹੋ ਜਾਂਦੀ ਹੈ ਤੇ) ਖ਼ੁਸ਼ੀ, ਗ਼ਮੀ, ਘਾਟਾ, ਮੌਤ, ਦੁੱਖ ਸੁਖ (ਇਹ ਸਾਰੇ) ਚਿੱਤ ਵਿਚ ਇਕੋ ਜਿਹੇ (ਪਰਤੀਤ ਹੋਣ ਲਗ ਪੈਂਦੇ ਹਨ)।

**ਹਰਣਾਂ ਬਾਜਾਂ ਤੈ ਸਿਕਦਾਰਾਂ ਏਨ੍ਹਾ ਪੜ੍ਹਿਆ ਨਾਉ॥**
**ਫਾਂਧੀ ਲਗੀ ਜਾਤਿ ਫਹਾਇਨਿ ਅਗੈ ਨਾਹੀ ਥਾਉ॥**

(ਅੰਗ ੧੨੮੮)

ਹਿਰਨ, ਬਾਜ਼ ਤੇ ਅਹਿਲਕਾਰ – ਇਹਨਾਂ ਦਾ ਨਾਮ ਲੋਕ ਪੜ੍ਹੇ ਹੋਏ ਰੱਖਦੇ ਹਨ। (ਪਰ ਇਹ ਵਿਦਿਆ ਕਾਹਦੀ ਹੈ ਇਹ ਤਾਂ) ਫਾਹੀ ਲੱਗੀ ਹੋਈ ਹੈ ਜਿਸ ਵਿਚ ਆਪਣੇ ਹੀ ਜਾਤ ਭਰਾਵਾਂ ਨੂੰ ਫਸਾਂਦੇ ਹਨ। ਪ੍ਰਭੂ ਦੀ ਹਜ਼ੂਰੀ ਵਿਚ ਐਸੇ ਪੜ੍ਹੇ ਹੋਏ ਕਬੂਲ ਨਹੀਂ ਹਨ।

**ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥**
**ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥੨॥**

(ਅੰਗ ੧੧੦੫)

ਉਸ ਮਨੁੱਖ ਨੂੰ ਸੂਰਮਾ ਸਮਝਣਾ ਚਾਹੀਦਾ ਹੈ ਜੋ ਗਰੀਬਾਂ ਦੀ ਖਾਤਰ ਲੜਦਾ ਹੈ (ਗਰੀਬਾਂ ਵਾਸਤੇ ਲੜਦਾ ਲੜਦਾ) ਟੋਟੇ-ਟੋਟੇ ਹੋ ਜਾਂਦਾ ਹੈ ਪਰ ਲੜਾਈ ਦਾ ਮੈਦਾਨ ਕਦੇ ਨਹੀਂ ਛੱਡਦਾ (ਪਰ ਪਿਛਾਂਹ ਪੈਰ ਨਹੀਂ ਹਟਾਂਦਾ ਆਪਣੀ ਜਿੰਦ ਬਚਾਣ ਦੀ ਖਾਤਰ ਗ਼ਰੀਬ ਦੀ ਫੜੀ ਹੋਈ ਬਾਂਹ ਨਹੀਂ ਛੱਡਦਾ)।

**ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ॥**

(ਅੰਗ ੬)

ਜੋ ਮਨੁੱਖ ਸਾਰੀ ਸ੍ਰਿਸ਼ਟੀ ਦੇ ਜੀਵਾਂ ਨੂੰ ਆਪਣੇ ਸੱਜਣ ਮਿੱਤਰ ਸਮਝਦਾ ਹੈ (ਅਸਲ ਵਿਚ) ਉਹੀ ਆਈ ਪੰਥ ਵਾਲਾ ਹੈ। ਜੇ ਆਪਣਾ ਮਨ ਜਿੱਤਿਆ ਜਾਏ ਤਾਂ ਸਾਰਾ ਜਗਤ ਹੀ ਜਿੱਤਿਆ ਜਾਂਦਾ ਹੈ (ਭਾਵ ਤਾਂ ਜਗਤ ਦੀ ਮਾਇਆ ਪਰਮਾਤਮਾ ਤੋਂ ਵਿਛੋੜ ਨਹੀਂ ਸਕਦੀ।

**ਕਬੀਰ ਸੇਵਾ ਕਉ ਦੁਇ ਭਲੇ ਏਕੁ ਸੰਤੁ ਇਕੁ ਰਾਮੁ ॥**

**ਰਾਮੁ ਜੁ ਦਾਤਾ ਮੁਕਤਿ ਕੋ ਸੰਤੁ ਜਪਾਵੈ ਨਾਮੁ ॥੧੬੪॥**

(ਅੰਗ ੧੩੭੩)

ਹੇ ਕਬੀਰ! ਮਾਇਕ ਬੰਧਨਾਂ ਤੋਂ ਖਲਾਸੀ ਦੇਣ ਵਾਲਾ ਪਰਮਾਤਮਾ ਆਪ ਹੈ ਅਤੇ ਸੰਤ ਗੁਰਮੁਖ ਉਸ ਪਰਮਾਤਮਾ ਦਾ ਨਾਮ ਸਿਮਰਨ ਵਲ ਪ੍ਰੇਰਦਾ ਹੈ। ਸੋ ਇਕ ਸੰਤ ਅਤੇ ਇਕ ਪਰਮਾਤਮਾ - (ਮੁਕਤੀ ਅਤੇ ਪ੍ਰਭੂ ਮਿਲਾਪ ਦੀ ਖਾਤਰ) ਇਹਨਾਂ ਦੋਵਾਂ ਦੀ ਹੀ ਸੇਵਾ ਪੂਜਾ ਕਰਨੀ ਚਾਹੀਦੀ ਹੈ।

**ਅਹਿਰਖ ਵਾਦੁ ਨ ਕੀਜੈ ਰੇ ਮਨ ॥ਸੁਕ੍ਰਿਤੁ ਕਰਿ ਕਰਿ ਲੀਜੈ ਰੇ ਮਨ ॥੧॥**

(ਅੰਗ ੪੭੯)

ਹੇ ਮਨ! ਈਰਖਾ ਤੇ ਝਗੜਾ ਕਿਉਂ ਕਰਦਾ ਹੈਂ, ਨੇਕ ਕਮਾਈ ਕਰੀ ਜਾ ਤਾਂ ਤੂੰ ਭੀ ਸਾਰੇ ਸੁਖ ਹਾਸਲ ਕਰ ਲਏਂਗਾ।

**ਸਾਪੁ ਕੁੰਚ ਛੋਡੈ ਬਿਖੁ ਨਹੀ ਛਾਡੈ ॥**

**ਉਦਕ ਮਾਹਿ ਜੈਸੇ ਬਗੁ ਧਿਆਨੁ ਮਾਡੈ ॥੧॥**

(ਅੰਗ ੪੮੫)

ਸੱਪ ਕੁੰਜ ਲਾਹ ਦੇਂਦਾ ਹੈ ਪਰ (ਅੰਦਰੋਂ) ਜ਼ਹਿਰ ਨਹੀਂ ਛੱਡਦਾ, ਪਾਣੀ ਵਿਚ (ਖਲੋ ਕੇ) ਜਿਵੇਂ ਬਗਲਾ ਸਮਾਧੀ ਲਾਂਦਾ ਹੈ (ਇਸ ਤਰ੍ਹਾਂ ਜੇ ਅੰਦਰ ਤ੍ਰਿਸ਼ਨਾ ਹੈ ਤਾਂ ਬਾਹਰੋਂ ਭੇਖ ਬਣਾਉਣ ਨਾਲ ਜਾਂ ਅੱਖਾਂ ਮੀਟਣ ਨਾਲ ਕੋਈ ਆਤਮਿਕ ਲਾਭ ਨਹੀਂ ਹੈ)।

**ਸਭਨਾ ਉਪਰਿ ਨਦਰਿ ਪ੍ਰਭ ਤੇਰੀ ॥ ਕਿਸੈ ਥੋੜੀ ਕਿਸੈ ਹੈ ਘਣੇਰੀ ॥**

(ਅੰਗ ੧੧੯)

ਹੇ ਪ੍ਰਭੂ! ਤੇਰੀ ਮਿਹਰ ਦੀ ਨਿਗਾਹ ਸਭ ਜੀਵਾਂ ਉਤੇ ਹੀ ਹੈ, ਕਿਸੇ ਉਤੇ ਥੋੜ੍ਹੀ ਹੈ ਕਿਸੇ ਉਤੇ ਬਹੁਤੀ ਹੈ।

**ਜੋ ਤਿਸੁ ਭਾਵੈ ਸੁ ਆਰਤੀ ਹੋਇ ॥ ੩ ॥**

(ਅੰਗ ੧੩)

ਉਸ ਸਰਬ ਵਿਆਪਕ ਜੋਤ ਦੀ ਆਰਤੀ ਇਹ ਹੈ ਕਿ ਜੋ ਉਸ ਦੀ ਰਜ਼ਾ ਵਿਚ ਹੋ ਰਿਹਾ ਹੈ ਉਹ ਜੀਵ ਨੂੰ ਚੰਗਾ ਲੱਗੇ (ਪ੍ਰਭੂ ਦੀ ਰਜ਼ਾ ਵਿਚ ਤੁਰਨਾ ਪ੍ਰਭੂ ਦੀ ਆਰਤੀ ਕਰਨੀ ਹੈ।

**ਕਲਰਿ ਖੇਤੀ ਬੀਜੀਐ ਕਿਉ ਲਾਹਾ ਪਾਵੈ ॥**

**ਮਨਮੁਖੁ ਸਚਿ ਨ ਭੀਜਈ ਕੂੜੁ ਕੂੜਿ ਗਡਾਵੈ ॥੪॥**

(ਅੰਗ ੪੧੯)

ਜੇ ਕੱਲਰ ਵਿਚ ਖੇਤੀ ਬੀਜੀ ਜਾਵੇ ਤਾਂ (ਬੀਜਣ ਵਾਲਾ) ਉਸ ਵਿਚੋਂ ਲਾਭ ਨਹੀਂ ਖੱਟ ਸਕਦਾ। ਆਪਣੇ ਮਨ ਦੇ ਪਿਛੇ ਤੁਰਨ ਵਾਲਾ ਮਨੁੱਖ ਸਦਾ ਥਿਰ ਪ੍ਰਭੂ ਵਿਚ ਰਚ-ਮਿਚ ਨਹੀਂ ਸਕਦਾ। ਝੂਠ-ਝੂਠ ਵਿਚ ਹੀ ਰਲਦਾ ਹੈ।

**ਗੁਝੀ ਛੰਨੀ ਨਾਹੀ ਬਾਤ ॥ ਗੁਰੁ ਨਾਨਕੁ ਤੁਠਾ ਕੀਨੀ ਦਾਤਿ ॥੪॥**

(ਅੰਗ ੩੯੬)

ਇਹ ਕੋਈ ਲੁਕੀ ਛਿਪੀ ਗੱਲ ਨਹੀਂ ਹੈ ਕਿ ਜਿਸ ਮਨੁੱਖ ਉਤੇ ਗੁਰੂ ਨਾਨਕ ਦਇਆਵਾਨ ਹੁੰਦਾ ਹੈ, ਉਸ ਨੂੰ ਨਾਮ ਦੀ ਦਾਤ ਦੇਂਦਾ ਹੈ।

**ਸਭੇ ਕਾਜ ਸੁਹੇਲੜੇ ਥੀਏ ਗੁਰੁ ਨਾਨਕੁ ਸਤਿਗੁਰੁ ਤੁਠਾ ॥੧॥**

(ਅੰਗ ੩੨੨)

ਜਿਸ ਮਨੁੱਖ ਉਤੇ ਗੁਰੂ ਸਤਿਗੁਰੂ ਨਾਨਕ ਤ੍ਰੁਠਦਾ ਹੈ, ਉਸ ਦੇ ਸਾਰੇ ਕੰਮ ਸੌਖੇ ਹੋ ਜਾਂਦੇ ਹਨ।

